# ਤਤਕਰਾ

ਇਸ ਪੁਸਤਕ ਦੀ ਛਪਾਈ ਕਾਗਜ਼ ਆਦਿ ਦੀ ਸੇਵਾ
ਪੁਸਤਕ-ਫ਼ੰਡ ਵਿਚੋਂ ਕੀਤੀ ਜਾ ਰਹੀ ਹੈ ।

# ਦੋ ਸ਼ਬਦ

ਭਾਈ ਸਾਹਿਬ ਰਣਧੀਰ ਸਿੰਘ ਜੀ ਦੀ ਲੇਖਣੀ ਦੀ ਵਿਲੱਖਣਤਾ ਇਹੋ ਹੈ ਕਿ ਇਹ ਗੁਰਮਤੀ ਲੇਖਣੀ ਹੈ। ਭਾਈ ਸਾਹਿਬ ਦਾ ਜੀਵਨ, ਗੁਰਮਤੀ ਜੀਵਨ ਸੀ। ਆਪ ਜੀ ਨੇ ਆਯੂ ਪਰਯੰਤ ਗੁਰਮਤਿ ਅਸੂਲਾਂ ਤੇ ਪਹਿਰਾ ਦਿਤਾ ਤੇ ਦ੍ਰਿੜ੍ਹ ਰਹੇ। ਆਪ ਜੀ ਦੀ ਲੇਖਣੀ ਦਾ ਮੰਤਵ ਕੋਈ ਵਿਦਵਤਾ ਦਾ ਪ੍ਰਗਟਾਵਾ ਕਰਨਾ ਜਾਂ ਲਿਖਤਾਂ ਦੁਆਰਾ ਮੁਨਾਫ਼ਾ-ਖ਼ੋਰੀ ਨਹੀਂ ਸੀ, ਸਗੋਂ ਨਿਰੋਲ ਗੁਰਮਤਿ ਦਾ ਪ੍ਰਸਾਰ ਕਰਨਾ ਅਤੇ ਆਪਣੇ ਗੁਰ-ਭਾਈਆਂ ਨਾਲ ਗੁਰਮਤਿ ਵੀਚਾਰਾਂ ਦੀ ਸਾਂਝ ਕਰਨੀ ਹੀ ਰਹੀ। ਆਪ ਜੀ ਨੇ ਆਪਣੀਆਂ ਲੇਖਣੀਆਂ ਵਿਚ ਫੋਕੀਆਂ ਫ਼ਿਲਾਸਫ਼ੀਆਂ ਨਹੀਂ ਘੋਟੀਆਂ, ਸਗੋਂ ਗੁਰਬਾਣੀ ਦੀ ਅਤੁੱਟ ਕਮਾਈ ਦਾ ਸਦਕਾ ਨਿਜੀ ਅਨੁਭਵ ਉੱਤੇ ਅਧਾਰਤ ਗੁਰਮਤੀ ਵਿਚਾਰਾਂ ਨੂੰ ਬੜੀ ਦ੍ਰਿੜ੍ਹਤਾ ਨਾਲ ਨਿਰੂਪਨ ਕੀਤਾ ਹੈ। ਬੜੇ ਗੰਭੀਰ ਅਤੇ ਅਣਛੋਹੇ ਵਿਸ਼ਿਆਂ ਤੇ ਕਲਮ ਚਲਾਈ ਅਤੇ ਗੁਰਬਾਣੀ ਦੀ ਰੌਸ਼ਨੀ ਵਿਚ ਜਗਿਆਸੂਆਂ ਦਾ ਪੱਥ-ਪ੍ਰਦਰਸ਼ਨ ਕੀਤਾ।

ਆਪ ਜੀ ਦੀ ਸਾਧਨਾ ਅਤੇ ਗੁਰੂ-ਭਗਤੀ ਕਮਾਲ ਤੇ ਹੈ '

> ਜੈਸਾ ਪਤਿਬ੍ਰਤਾ ਪਰ-ਪੁਰਖੈ ਨ ਦੇਖਿਓ ਚਾਹੈ,
> ਪੂਰਨ ਪਤਿਬ੍ਰਤਾ ਕੈ ਪਤਿ ਹੀ ਕੈ ਧਿਆਨ ਹੈ॥੪੬੬॥
>
> ਕਬਿਤ ਭਾਈ ਗੁਰਦਾਸ ਜੀ

ਦੇ ਕਥਨ ਅਨੁਸਾਰ ਆਪ ਆਪਣੇ ਇਸ਼ਟ ਸਤਿਗੁਰੂ ਦੇ ਤੁਲ ਹੋਰ ਕਿਸੇ ਨੂੰ ਨਹੀਂ ਸਮਝਦੇ।

ਸਿਖ ਪੰਥ ਦੇ ਸੰਚਾਲਕ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਅੰਤਰ-ਆਤਮੇ ਅਕਾਲ ਪੁਰਖ ਨਾਲ ਅਭੇਦ ਹਨ ਅਤੇ ਇਸੇ ਲਈ 'ਗੁਰ-ਪਰਮੇਸ਼ਰ' ਹਨ। ਸਤਿਗੁਰੂ ਨਾਨਕ ਦੇਵ ਜੀ ਨੇ ਸਾਰੀ ਪ੍ਰਿਥਵੀ ਉਤੇ "ਸਤਿ ਨਾਮ" ਦਾ ਚਕਰ ਫਿਰਾਇਆ, ਆਪਾ ਨਿਵਾਰ ਕੇ ਅਕਾਲ ਦੀ ਪੂਜਾ ਦ੍ਰਿੜ੍ਹਾਈ। ਗੁਰੂ ਨਾਨਕ ਦੇਵ ਜੀ ਦੇ ਉਤਰ-ਅਧਿਕਾਰੀ ਨੌਵਾਂ ਹੀ ਜੋਤਿ-ਜਾਮਿਆਂ ਨੇ ਇਹ "ਸਤਿ ਨਾਮ" ਦਾ ਚਕਰ ਹੀ ਫਿਰਾਇਆ ਅਤੇ ਹੁਣ ਜੁਗੋ ਜੁਗ ਅਟੱਲ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਹੋ "ਸਤਿ ਨਾਮ' ਦਾ ਚਕਰ ਫਿਰਾ ਰਹੇ ਹਨ।

ਭਾਈ ਸਾਹਿਬ ਜੀ ਦੀ ਲੇਖਣੀ ਵਿਚੋਂ ਉਹਨਾਂ ਦਾ ਦ੍ਰਿੜ੍ਹ ਨਿਸਚਾ ਫੁਟ ਫੁਟ ਪੈਂਦਾ ਹੈ ਕਿ ਸਾਰੇ ਸੰਸਾਰ ਦਾ ਪਾਰ-ਉਤਾਰਾ ਸਤਿਗੁਰੂ ਦੇ ਦੁਆਰਿਓਂ ਹੀ ਹੋਣਾ ਹੈ ਤੇ "ਧਰਮ ਰਾਜਾ ਬਿਸਮਾਦੁ ਹੋਆ ਸਭ ਪਈ ਪੈਰੀ ਆਇ"* ਵਾਲੀ ਗੁਹਜ-ਕਲਾ ਪਰਤੱਖ ਹੋ ਕੇ ਅਵੱਸ਼ ਵਰਤਣੀ ਹੈ।

ਭਾਈ ਸਾਹਿਬ ਜੀ ਦੀਆਂ ਹੇਠ ਲਿਖੀਆਂ ਪੁਸਤਕਾਂ ਵਿਚ ਛਪੇ ਲੇਖਾਂ ਨੂੰ ਉਹਨਾਂ ਦੇ ਵਿਸ਼ੇ ਵਸਤੂ ਦੇ ਅਧਾਰ ਤੇ ਨਵੀਂ ਤਰਤੀਬ ਦਿਤੀ ਗਈ ਹੈ ਅਤੇ ਪੁਸਤਕ ਦੇ ਨਾਮ ਨਾਲ ਮਿਲਦੇ ਜੁਲਦੇ ਲੇਖ ਇਸ ਵਿਚ ਸ਼ਾਮਲ ਕੀਤੇ ਗਏ ਹਨ—

੧. ਗੁਰਮਤਿ ਲੇਖ
੨. ਗੁਰਮਤਿ ਪ੍ਰਕਾਸ਼
੩. ਗੁਰਮਤਿ ਵਿਚਾਰ
੪. ਨਾਮ ਤੇ ਨਾਮ ਦਾ ਦਾਤਾ ਸਤਿਗੁਰੂ

ਪੁਸਤਕ ਦੇ ਇਸ ਸੰਗ੍ਰਹਿ ਵਿਚ "ਨਾਮ ਦਾ ਦਾਤਾ ਤੇ ਸਿਮਰਨ-ਦਾਤਾ ਸਤਿਗੁਰੂ" ਟ੍ਰੈਕਟ ਦੇ ਨਾਲ ੧੩ ਲੇਖ ਹੋਰ ਸ਼ਾਮਲ ਕੀਤੇ ਗਏ ਹਨ, ਜੋ 'ਗੁਰਮਤਿ ਲੇਖ', 'ਗੁਰਮਤਿ ਪ੍ਰਕਾਸ਼' ਅਤੇ 'ਗੁਰਮਤਿ ਵਿਚਾਰ' ਪੁਸਤਕਾਂ ਦੀ ਪਿਛਲੀਆਂ ਐਡੀਸ਼ਨਾਂ ਵਿਚੋਂ ਹਨ ਅਤੇ ਨਾਲ ਹੀ ਦੋ ਟ੍ਰੈਕਟ ਹੋਰ ਵੀ ਹਨ। ਇਹ ਲੇਖ ਹੇਠ ਲਿਖੇ ਅਨੁਸਾਰ ਲਏ ਗਏ ਹਨ—

| | |
|---|---|
| ਨਾਮ | (ਗੁਰਮਤਿ ਲੇਖ ਵਿਚੋਂ) |
| ਨਾਮ ਸਬੰਧੀ ਵਿਆਖਿਆ | " |
| ਨਾਮ ਦੀ ਦਾਤਿ ਤੇ ਕਮਾਈ | " |
| ਗੁਰਮਤਿ ਨਾਮ ਤੇ ਕਿਰਤਮ ਨਾਮ ਜਪਣਹਾਰਿਆਂ ਦੀ ਰਸਾਈ | " |
| ਜੋਤਿ ਚਾਨਣਾ | " |
| ਨਾਮ ਦੇ ਵਾਪਾਰੀ | " |
| ਨਾਮ ਦੀ ਮਹਿਮਾ | (ਗੁਰਮਤਿ ਪ੍ਰਕਾਸ਼ ਵਿਚੋਂ) |
| ਗੁਰਮਤਿ ਨਾਮ ਪ੍ਰਥਾਇ ਸੰਕੇਤਕ ਕਿਰਤਮ ਨਾਮ | " |
| ਨਿਸ਼ਕਾਮ ਭਗਤੀ | " |
| ਨਾਮ ਦਾ ਦਾਤਾ ਕਣ ਹੈ ? | (ਗੁਰਮਤਿ ਵਿਚਾਰ ਵਿਚੋਂ) |
| ਸਤਿਗੁਰ ਦਾਤਾ ਨਾਮ ਕਾ | " |
| ਵਾਹਿਗੁਰੂ ਸਿਮਰਨ | (ਵਖਰਾ ਟ੍ਰੈਕਟ) |
| ਹਉਮੈ ਨਾਵੈ ਨਾਲਿ ਵਿਰੋਧੁ ਹੈ | " |

*ਆਸਾ ਮ: ੫, ॥੨॥(੪॥੫॥੧੪੦), ਪੰਨਾ ੪੦੬

ਭਾਈ ਸਾਹਿਬ ਜੀ ਦੀ ਪਹਿਲੀ ਸ਼ਤਾਬਦੀ ਦੇ ਸਬੰਧ ਵਿਚ ਆਪ ਜੀ ਦੀਆਂ ਸਾਰੀਆਂ ਪੁਸਤਕਾਂ ਦੀਆਂ ਛਾਪੇ ਦੀਆਂ ਗ਼ਲਤੀਆਂ ਆਦਿ ਦੀ ਸੁਧਾਈ ਕਰ ਕੇ ਵਧੀਆ ਛਪਾਈ ਕਰਾਉਣ ਦਾ ਉਪਰਾਲਾ ਕੀਤਾ ਗਿਆ ਹੈ । ਛੋਟੇ ਛੋਟੇ ਟ੍ਰੈਕਟਾਂ ਵਿਚ ਛਪੇ ਲੇਖਾਂ ਨੂੰ ਸੁਰੱਖਿਅਤ ਕਰਨ ਲਈ ਉਹਨਾਂ ਨੂੰ ਸੰਬੰਧਤ ਪੁਸਤਕਾਂ ਵਿਚ ਸ਼ਾਮਲ ਕਰ ਲਿਆ ਗਿਆ ਹੈ ।

ਭਾਈ ਸਾਹਿਬ ਜੀ ਦੀ ਅਨੂਠੀ ਲੇਖਣੀ ਦੁਆਰਾ ਰਚਿਤ ਸਾਹਿੱਤ-ਹਿਤੈਸ਼ੀਆਂ ਨੂੰ ਵਧੀਆ ਛਪਾਈ ਕਰਵਾ ਕੇ ਲਾਗਤ ਮਾਤਰ ਮੁੱਲ ਤੇ ਭੇਟਾ ਕਰਨ ਦਾ ਸੇਵਕਾਂ ਦਾ ਇਹ ਨਿਮਾਣਾ ਜਿਹਾ ਯਤਨ ਹੈ । ਸੰਗਤ ਪ੍ਰਵਾਨ ਕਰ ਕੇ ਅਸੀਸ ਬਖ਼ਸ਼ੇ !

੧੦-੧-੭੯ ਬਲਬੀਰ ਸਿੰਘ

# ਅਨੂਪ ਪਦਾਰਥੁ ਨਾਮੁ ਸੁਨਹੁ

ਅਨੂਪ ਪਦਾਰਥੁ ਨਾਮੁ ਸੁਨਹੁ ਸਗਲ ਧਿਆਇਲੇ ਮੀਤਾ ॥
ਹਰਿ ਅਉਖਧੁ ਜਾ ਕਉ ਗੁਰਿ ਦੀਆ ਤਾ ਕੇ ਨਿਰਮਲ ਚੀਤਾ ॥੧॥ਰਹਾਉ॥
ਅੰਧਕਾਰੁ ਮਿਟਿਓ ਤਿਹ ਤਨ ਤੇ ਗੁਰਿ ਸਬਦਿ ਦੀਪਕੁ ਪਰਗਾਸਾ ॥
ਭ੍ਰਮ ਕੀ ਜਾਲੀ ਤਾ ਕੀ ਕਾਟੀ ਜਾ ਕਉ ਸਾਧ ਸੰਗਤਿ ਬਿਸ੍ਵਾਸਾ ॥੧॥
ਤਾਰੀਲੇ ਭਵਜਲੁ ਤਾਰੂ ਬਿਖੜਾ ਬੋਹਿਥ ਸਾਧੂ ਸੰਗਾ ॥
ਪੂਰਨ ਹੋਈ ਮਨ ਕੀ ਆਸਾ ਗੁਰੁ ਭੇਟਿਓ ਹਰਿ ਰੰਗਾ ॥੨॥
ਨਾਮ ਖਜਾਨਾ ਭਗਤੀ ਪਾਇਆ ਮਨ ਤਨ ਤ੍ਰਿਪਤਿ ਅਘਾਏ ॥
ਨਾਨਕ ਹਰਿ ਜੀਉ ਤਾ ਕਉ ਦੇਵੈ ਜਾ ਕਉ ਹੁਕਮੁ ਮਨਾਏ ॥੩॥

੧੨॥੧੩੩॥ ਗਉੜੀ ਮ: ੫, ਪੰਨਾ ੨੦੮

ੴ ਵਾਹਿਗੁਰੂ ਜੀ ਕੀ ਫ਼ਤਹ ॥

# ੧

# ਨਾਮ

## ਨਾਮ ਕੀ ਹੈ ?—ਇਹ ਕਿਵੇਂ ਬਣਿਆ ?
## ਸਤਿਨਾਮ ਤੇ ਕਿਰਤਮ ਨਾਮ—ਸਤਿਨਾਮ ਜੀਵਾਂ ਨੂੰ ਕਿਵੇਂ ਪ੍ਰਾਪਤ ਹੋਇਆ ?
## ਸਤਿਨਾਮ ਲਫ਼ਜ਼ ਦੇ ਅਰਥ—ਲਫ਼ਜ਼ ਸਤਿਨਾਮ ਗੁਰਮੰਤ੍ਰ ਨਹੀਂ—

"ਜਿਤਨੇ ਸ਼ਬਦ ਲਿਖਣ ਜਾਂ ਬੋਲਣ ਵਿਚ ਅਸੀਂ ਵਰਤਦੇ ਹਾਂ ਉਹ ਕਿਸੇ ਨਾ ਕਿਸੇ ਖ਼ਿਆਲ ਯਾ ਭਾਵ ਦੇ ਲਖਾਇਕ ਹੁੰਦੇ ਹਨ ।" ਪਰ ਉਸ ਖ਼ਿਆਲ਼ ਯਾ ਭਾਵ ਤੋਂ ਅਸੀਂ ਪਹਿਲਾਂ ਜਾਣੂ ਹੁੰਦੇ ਹਾਂ। ਕਿਸੇ ਲਖਣ ਯਾ ਸਰੂਪ ਦੇ ਪਹਿਲਾਂ ਜਾਣੂ ਹੋਣ ਕਰਕੇ ਹੀ ਅਸੀਂ ਉਸ ਨੂੰ ਸੌਹੇਂ ਰਖ ਕੇ ਉਸ ਪ੍ਰਥਾਇ ਕੋਈ ਖ਼ਿਆਲ ਯਾ ਭਾਵ ਘੜ ਯਾ ਬੰਨ੍ਹ ਲੈਂਦੇ ਹਾਂ ਅਤੇ ਉਸ ਦੀ ਸਹਿਲੀ ਲਖਾਇਕ ਵਰਤੋਂ ਲਈ ਅਸੀਂ ਉਸ ਦਾ ਕੋਈ ਨਾਉਂ ਧਰ ਲੈਂਦੇ ਹਾਂ, ਯਾ ਉਸ ਪ੍ਰਥਾਇ ਕੋਈ ਬੋਲ ਭਾਖਿਆ ਨੀਯਤ ਕਰ ਲੈਂਦੇ ਹਾਂ। ਪਰ ਇਹ ਸਭ ਕੁਝ ਅਸੀਂ ਆਪ ਕਰਦੇ ਹਾਂ। ਅਸਾਡੇ ਆਪਣੇ ਬੋਲ ਭਾਖਿਆ ਦੀ ਰਾਹੀਂ ਯਾ ਆਪਣੇ ਨਿਜ ਸੰਕੇਤ ਦੁਆਰਾ ਉਸ ਖ਼ਿਆਲ-ਭਾਵ ਅਥਵਾ ਖ਼ਿਆਲ-ਭਾਵ-ਅਰਥੀ-ਸਰੂਪ-ਲਖਣ ਦੀ ਕੋਈ ਸੰਗਿਆ ਅਸੀਂ ਆਪ ਘੜ ਲੈਂਦੇ ਹਾਂ ।

ਗੁਰਮਤਿ ਨਾਮ ਸ਼ਬਦ ਪ੍ਰਥਾਇ ਇਹ ਘਟਨਾ ਨਹੀਂ ਘਟ ਸਕਦੀ । ਇਹ ਨਾਮ ਅਸਾਡੀ ਨਿਜ ਘੜਤ ਸੰਗਿਆ ਵਾਲਾ ਨਾਉਂ ਨਹੀਂ, ਏਸੇ ਕਰਕੇ ਗੁਰਬਾਣੀ ਅੰਦਰ ਬਹੁਤ ਕਰਕੇ ਇਸ ਸ਼ਬਦ ਨੂੰ ਨਾਮ ਹੀ ਲਿਖਿਆ ਹੈ । ਨਾਉਂ ਜਿਥੇ ਕਿਤੇ ਵਰਤਿਆ ਹੈ, ਅਕਸਰ ਸੰਗਿਆ ਪ੍ਰਥਾਇ ਹੀ ਵਰਤਿਆ ਹੈ, ਪਰ ਕਿਤੇ ਕਿਤੇ ਨਾਉਂ ਪਦ ਭੀ ਨਾਮ ਪ੍ਰਥਾਇ ਵਰਤਿਆ ਗਿਆ ਹੈ। ਅਕਾਲ ਪੁਰਖ ਦਾ ਨਾਮ ਸਾਡੀ ਨਿਜ ਸਾਜੀ ਸੰਗਿਆ ਨਹੀਂ । ਕਿਉਂਕਿ ਅਕਾਲ ਪੁਰਖ ਦਾ ਸਰੂਪ ਅਸਾਡੇ (ਆਮ ਸੰਸਾਰੀਆਂ ਦੇ) ਸੌਹੇਂ ਨਹੀਂ ਅਤੇ ਨਾ ਹੀ ਅਸੀਂ ਇਸ ਦਾ ਕੋਈ ਖ਼ਿਆਲ ਅਥਵਾ ਭਾਵ ਹੀ ਖ਼ੁਦ ਘੜ ਯਾ ਕਥ ਸਕਦੇ ਹਾਂ । ਜਿਸ ਖ਼ਿਆਲ ਯਾ ਭਾਵ ਦੇ ਅਸੀਂ ਖ਼ੁਦ ਜਾਣੂ ਹੀ ਨਹੀਂ, ਭਲਾ ਉਹ ਅਸਾਡੇ ਨਿਕਟ ਕਿਸ ਸਰੂਪ ਦਾ ਲਖਾਇਕ ਹੋ ਸਕਦਾ ਹੈ ? ਅਣਜਾਣੇ ਅਣਡਿਠੇ ਸਰੂਪ ਦੇ ਅਸੀਂ ਫ਼ਰਜ਼ੀ ਨਾਉਂ ਕੀ ਧਰ ਸਕਦੇ ਹਾਂ ? ਜੇ

ਧਰਾਂਗੇ ਤਾਂ ਉਹ ਨਾਉਂ ਫ਼ਰਜ਼ੀ ਹੋਣਗੇ ਤੇ ਉਸ ਦੇ ਲਖਾਇਕ ਬੋਲ-ਭਾਖਿਆ ਭੀ ਫ਼ਰਜ਼ੀ ਹੀ ਹੋਣਗੇ। ਐਸੇ ਨਾਵਾਂ ਦਾ ਸਾਨੂੰ ਕੀ ਨਿਘਾਸ ?

ਗੁਰਮਤਿ ਨਾਮ (ਅਕਾਲ ਪੁਰਖ ਦਾ ਲਖਾਇਕ ਨਾਮ) ਆਮ ਨਾਵਾਂ ਦੀ ਸੰਗਿਆਂ ਸ੍ਰੇਣੀ ਵਿਚ ਨਹੀਂ ਆ ਸਕਦਾ। ਅਕਾਲ ਪੁਰਖ ਨੂੰ ਨਾ ਹੀ ਅਸੀਂ (ਸੰਸਾਰੀ ਜੀਵਾਂ) ਨੇ ਲਖਿਆ, ਨਾ ਹੀ ਉਸ ਦਾ ਨਾਮ ਅਸੀਂ ਧਰਿਆ, ਜੈਸਾ ਕਿ ਅਕਾਲ ਪੁਰਖ ਨੂੰ ਸਾਜਨਹਾਰਾ ਕੋਈ ਨਹੀਂ। ਜਿਵੇਂ ਅਕਾਲ ਪੁਰਖ ਸੈਭੰ ਰੂਪ (ਸੁਤੇ ਪ੍ਰਕਾਸ਼) ਹੈ (ਆਪੇ ਆਪਿ ਨਿਰੰਜਨੁ ਸੋਇ) ਤਿਵੇਂ ਹੀ ਉਸ ਦਾ ਨਾਮ ਭੀ ਸੈਭੰ ਸਰੂਪ ਹੈ, ਉਸ ਨੇ ਆਪਣਾ ਆਪ, ਆਪੇ ਸਾਜਿਆ ਹੈ ਅਤੇ ਆਪਣੀ ਨਿਜ-ਸਾਜੀ-ਸਾਜਨਾ ਦੇ ਨਾਲ ਹੀ ਉਸ ਨੇ ਆਪਣਾ ਨਾਉਂ ਭੀ ਆਪੇ ਹੀ ਰਚਿਆ, ਜੈਸਾ ਕਿ ਇਸ ਗੁਰਵਾਕ ਦਾ ਅਸਲ ਭਾਵ ਹੈ :—

ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥੧॥
ਆਸਾ ਦੀ ਵਾਰ, ਪੰਨਾ ੪੬੩

ਸੋ ਅਕਾਲ ਪੁਰਖ ਦਾ ਆਪਣੇ ਆਪ ਰਚਿਆ ਹੋਇਆ ਨਾਉਂ ਸਤਿਨਾਮ ਹੈ, ਹੋਰ ਸਰਬਤ੍ਰ (ਸਾਰੇ) ਨਾਉਂ ਅਸਤਿ ਤੇ ਕਿਰਤਮ ਨਾਮ ਹਨ। ਗੁਰਮਤਿ ਨਾਮ ਕਿਰਤਮ ਨਹੀਂ, ਪਰਾ-ਪੂਰਬਲਾ ਅਕਾਲ ਪੁਰਖ ਦੀ ਸੈਭੰ ਰਚਨਾ ਦੇ ਐਨ ਨਾਲ ਉਸ ਦੀ ਆਪਣੀ ਰਚਨਾ ਦਵਾਰਾ ਰਚਿਆ ਹੋਇਆ, ਅਰਥਾਤ ਉਸ ਦਾ ਆਪ ਰਖਿਆ ਹੋਇਆ ਨਾਮ ਹੈ। ਇਸ ਕਰਕੇ ਇਹ ਨਾਮ ਸਤਿ ਹੈ। ਸਤਿ ਪੁਰਖ ਦਾ ਨਾਮ ਭੀ ਸਤਿ ਹੈ:—

ਕਿਰਤਮ ਨਾਮ ਕਥੇ ਤੇਰੇ ਜਿਹਬਾ ॥
ਸਤਿਨਾਮੁ ਤੇਰਾ ਪਰਾ ਪੂਰਬਲਾ.. ॥੨੦॥(੨੧॥੨॥੧੧)
ਮਾਰੂ ਮ: ੫, ਪੰਨਾ ੧੦੮੩

ਇਸ ਪਰੇ-ਪੂਰਬਲੇ ਸਤਿਨਾਮ ਤੋਂ, ਬਿਨਾਂ ਅਕਾਲ ਪੁਰਖ ਦੇ ਹੋਰ ਕੋਈ ਜਾਣੂ ਨਹੀਂ ਸੀ। ਸ੍ਰੀ ਅਕਾਲ ਪੁਰਖ ਨੇ ਪਰਮ ਕਿਰਪਾ ਦਵਾਰਾ ਪਹਿਲਾਂ ਇਹ ਸਤਿਨਾਮ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਹੀ ਜਣਾਇਆ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਰਮ ਕਿਰਪਾ ਕਰਿ ਇਸ ਮਾਤ ਲੋਕ ਵਿਖੇ ਆ ਕੇ ਇਸ ਸਤਿਨਾਮ ਨੂੰ ਗੁਰਸਿਖਾਂ ਪ੍ਰਤੀ ਲਖਾਇਆ। ਇਹੋ ਤਾਂ ਗੁਰੂ ਅਕਾਲ ਪੁਰਖ ਦੀ ਪਰਮ ਕਿਰਪਾਲਤਾ ਹੈ। ਇਹੋ ਤਾਂ ਪਰਮ ਕਿਰਪਾਲੂ ਗੁਰੂ ਅਕਾਲ ਪੁਰਖ ਦਾ ਪਰਮ ਪ੍ਰਸਾਦ ਹੈ। ਇਸ ਗੁਰਪ੍ਰਸਾਦ ਦੁਆਰਾ ਹੀ ਅਕਾਲ ਪੁਰਖ ਦਾ ਸਰੂਪ ਲਖ ਸਕੀਦਾ ਹੈ। ਸਤਿਨਾਮ ਪ੍ਰਸਾਦ ਰੂਪ ਹੈ। ਸਤਿ ਪ੍ਰਸਾਦ, ਸਤਿ ਪਦਾਰਥ ਹੈ ਹੀ ਸਤਿਨਾਮ। ਇਸ ਬਿਨਾਂ

ਹੋਰ ਸਭ ਪਦਾਰਥ ਅਸੱਤ ਹਨ। "ਸਚੇ ਕਾ ਸਚਾਂ ਢੋਆ"* । ਜਿਸ ਪਰਕਾਰ ਅਕਾਲ ਪੁਰਖ ਇਕ ਹੈ, ਇਸੇ ਤਰ੍ਹਾਂ ਉਸ ਦਾ ਨਾਮ ਸਤਿਨਾਮ (ਸੱਚਾ ਨਾਮ) ਭੀ ਇਕੋ ਹੈ ਅਤੇ ਉਸ ਇਕ ਨਾਮ ਦੀ ਗਿਆਨ-ਲਖਤਾ ਭੀ ਯਾ ਇਕੋ ਸਤਿਪੁਰਖ ਅਕਾਲ ਪੁਰਖ ਨੂੰ ਹੈ ਯਾ ਅਕਾਲ ਪੁਰਖ ਦੀ ਨਿਜ ਨਿਰੰਜਨੀ ਜੋਤਿ ਇਕੋ ਸਤਿਗੁਰੂ ਗੁਰੂ ਨਾਨਕ ਦੇਵ ਜੀ ਨੂੰ ਹੋਈ । ਇਕੋ ਸਤਿਗੁਰੂ ਦੇ ਪਦ (ਲਫ਼ਜ਼) ਖ਼ਾਸ ਜ਼ੋਰ (Force) ਨਾਲ ਇਸ ਕਰਕੇ ਵਰਤੇ ਹਨ, ਕਿਉਂਕਿ ਗੁਰਵਾਕ ਹੈ :–

ਸਤਿਗੁਰ ਬਾਝਹੁ ਗੁਰੁ ਨਹੀ ਕੋਈ...॥੧੩॥

ਆਸਾ ਪਟੀ ਮ: ੩, ਪੰਨਾ ੪੩੫

ਸੱਚਾ ਗੁਰੂ ਅਰਥਾਤ ਸਤਿਗੁਰੂ ਸਤਿਨਾਮ ਦੇ ਪ੍ਰਗਟਾਵਣਹਾਰਾ ਜੇਕਰ ਕੋਈ ਪ੍ਰਗਟ ਹੋਇਆ ਤਾਂ ਉਹ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੇ ਦਸੇ ਜਾਮਿਆਂ ਵਿਚ ਹੋਏ ।

## ਸਤਿਨਾਮ ਸ਼ਬਦ ਦੇ ਅਰਥ–

ਸਤਿਨਾਮ ਤੋਂ ਭਾਵ ਇਹ ਨਹੀਂ ਕਿ ਇਨ੍ਹਾਂ ਚਾਰੇ ਅੱਖਰਾਂ–ਸ ਤਿ ਨਾ ਮ– ਵਾਲਾ ਨਾਮ ਅਕਾਲ ਪੁਰਖ ਦਾ ਨਾਮ ਹੈ । ਲਫ਼ਜ਼ ਸਤਿਨਾਮ ਗੁਰਮੰਤ੍ਰ ਦਾ ਲਖਾਇਕ ਵਿਸ਼ੇਸ਼ਣ ਹੈ। ਗੁਰ ਪ੍ਰਸਾਦਿ ਜਪਣ ਜੋਗ ਗੁਰਮਤਿ ਨਾਮ ਜੋ ਹੈ, ਸੋ ਵਖਰੇ ਸੁਅੱਖਰਾਂ (ਸ੍ਰੇਸ਼ਟ ਅੱਖਰਾਂ) ਵਿਚ ਹੈ, ਜਿਸ ਦੇ ਅੱਖਰ ਭੀ ਚਾਰ ਹੀ ਹਨ, ਪਰ ਗੁਰਮੰਤ੍ਰ ਰੂਪ ਹੋਣ ਕਰਿ ਤਿਸ ਦਾ ਆਮ ਤੌਰ ਤੇ ਅੱਖਰਾਂ ਵਿਚ ਪ੍ਰਗਟਾਉਣਾ (ਜ਼ਾਹਰ ਕਰਨਾ) ਜਿਤਾਉਣਾ ਇਕ ਹੋਛੀ ਗੱਲ ਹੈ। ਇਹ ਗੁਹਜ ਗੁਰ-ਮੰਤਰ ਧੁਰ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਹੁਣ ਤਾਈਂ ਗੁਹਜ ਦਸ਼ਾ ਵਿਚ ਹੀ ਸੀਨਾ ਬਸੀਨਾ ਚਲਿਆ ਆਇਆ ਹੈ । ਖ਼ੁਦ ਅਕਾਲ ਪੁਰਖ ਨੇ ਇਸ ਨੂੰ ਅਜ਼ਲ ਤੋਂ ਹੀ ਗੁਹਜ (ਗੁਪਤ) ਰਖਿਆ ਅਤੇ ਕੇਵਲ ਗੁਰੂ ਨਾਨਕ ਸਾਹਿਬ ਪ੍ਰਤੀ ਹੀ ਇਸ ਨੂੰ ਪ੍ਰਗਟਾਇਆ। ਐਸੇ ਅਮੋਲਕ ਪਦਾਰਥ ਨੂੰ, ਜਿਸ ਦੇ ਪ੍ਰਿਥਮ ਜਾਨਣ ਤੇ ਲਖਣ ਦਾ ਅਧਿਕਾਰ ਕੇਵਲ ਗੁਰੂ ਨਾਨਕ ਸਾਹਿਬ ਜੀ ਨੂੰ ਧੁਰ ਦਰਗਾਹੋਂ ਪ੍ਰਾਪਤ ਹੋਇਆ, ਉਸ ਨੂੰ ਭਲਾ ਗੁਰੂ ਨਾਨਕ ਸਾਹਿਬ ਜੀ ਕਿਵੇਂ ਅਨ-ਅਧਿਕਾਰੀ ਜਨਾਂ ਤਾਈਂ ਪ੍ਰਗਟ ਕਰਨ ਦੀ ਖੁਲ੍ਹੀ ਖੇਡ ਵਰਤਾ ਸਕਦੇ ਸਨ। ਗੁਰੂ ਨਾਨਕ ਸਾਹਿਬ ਜੀ ਆਪਣੇ ਜੋਤਿ ਸਰੂਪੀ ਜਾਮਿਆਂ ਅੰਦਰ ਪਰਮ ਅਗਾਧ-ਬੋਧ-ਕਿਰਪਾ ਇਹ ਕਰਦੇ ਰਹੇ ਹਨ ਕਿ ਉਸ ਦਾਤਿ ਜੋਤਿ ਦੇ ਪ੍ਰਸਾਦ ਵਰਤਾਰੇ ਤੋਂ ਪਹਿਲਾਂ ਇਸ ਗੁਰਪ੍ਰਸਾਦਿ ਦੇ ਅਧਿਕਾਰੀ ਜਗਿਆਸੂਆਂ ਦੀ ਆਪਣੀ ਕਿਰਪਾ ਦੁਆਰਾ ਆਪ ਢੂੰਡ ਪੜਤਾਲ ਕਰਦੇ ਰਹੇ ਹਨ। ਫੇਰ ਨਾਮ ਦੇ ਗੁਫੇ, ਕਲਾ-ਕ੍ਰਿਸ਼ਮੀ ਗਫੇ ਭੁੰਚਾਉਂਦੇ ਰਹੇ, ਜਿਨ੍ਹਾਂ

---

*ਸਤੇ ਬਲਵੰਡ ਦੀ ਵਾਰ, ॥੮॥ ਪੰਨਾ ੯੬੮

ਦੇ ਭੁੰਚਣ ਸਾਰ ਹੀ ਭੁੰਚਣ-ਹਾਰਿਆਂ ਦੀ ਕਾਇਆਂ ਪਲਟ ਜਾਂਦੀ ਰਹੀ ਹੈ ਅਤੇ ਜਿਸ ਅੰਮ੍ਰਿਤ-ਜਾਗ ਲਗਣ ਕਰਿ ਜਨਮ ਭੀ ਨਵ-ਜਨਮਾ ਹੁੰਦਾ ਰਿਹਾ ਹੈ :—

ਸਤਿਗੁਰ ਕੈ ਜਨਮੈ ਗਵਨੁ ਮਿਟਾਇਆ ॥...੨੦॥

ਰਾਮਕਲੀ ਮ: ੧ ਸਿਧ ਗੋਸਟਿ; ਪੰਨਾ ੯੪੦

ਅਰਥਾਤ ਗਵਨ ਮਿਟਣ ਕਰਕੇ ਜਨਮ ਬਦਲ ਜਾਂਦਾ ਰਿਹਾ ਹੈ।

ਗੁਰਬਾਣੀ ਅੰਦਰਿ ਭੀ ਇਸ ਗੁਰਮਤਿ ਨਾਮ (ਗੁਰਮੰਤ੍ਰ) ਨੂੰ ਬਹੁਤ ਹੱਦ ਤਾਈਂ ਗੁਹਜ ਹੀ ਰਖਿਆ ਗਿਆ ਹੈ ਤੇ ਆਮ ਤੌਰ ਪਰ ਗੁਰਮਤਿ ਨਾਮ ਲਖਾਇਕ ਹੋਰ ਹੋਰ 'ਰਾਮ' 'ਹਰਿ' ਆਦਿਕ ਸੰਗਿਆਂ ਹੀ ਦਿਤੀਆਂ ਗਈਆਂ ਹਨ। ਪਰੰਤੂ ਇਨ੍ਹਾਂ ਸੰਗਿਆਂ ਵਾਲਾ ਨਾਮ ਸਤਿਨਾਮ ਨਹੀਂ, ਕਿਉਂਕਿ ਗੁਰਮਤਿ ਨਾਮ ਸਤਿਨਾਮ ਹੈ। ਇਸ ਦੀ ਕਿਰਤਮ ਕਰਤੱਤ੍ਰ ਸੰਗਿਆ ਹੀ ਕੀ ? ਏਥੇ ਟੂਕ ਮਾਤ੍ਰ ਏਤਨਾ ਲਿਖ ਦੇਣਾ ਯੋਗ ਹੋਵੇਗਾ ਕਿ ਕਿਰਤਮ ਨਾਮ 'ਰਾਮ' 'ਰਾਮ' ਆਦਿ ਦੀ 'ਸਤਿਨਾਮ' ਨਾਲ ਤਾਂ ਕੋਈ ਤੁਲਨਾ ਹੀ ਨਹੀਂ ਹੋ ਸਕਦੀ, ਪਰ ਕਿਰਤਮ ਨਾਮਾਂ ਦਾ ਅਭਿਆਸ ਕਰਮ ਕਾਂਡ ਤੇ ਨਾਨਾ ਪ੍ਰਕਾਰ ਦੀਆਂ ਫ਼ਿਲਾਸਫ਼ੀਆਂ ਨਾਲੋਂ ਕਈ ਦਰਜੇ ਗੁਣਕਾਰੀ ਹੈ। ਚਾਹੇ ਸਤਿਨਾਮ ਦੀ ਕਲਿਆਣ-ਕਲਾ ਦੇ ਤੁਲ ਨਹੀਂ, ਪਰੰਤੂ ਭਗਤੀ ਕਲਾ ਉਪਜਾਇਕ ਤੇ ਭਗਤ ਉਪਾਸ਼ਯ ਦੇ ਨੇੜੇ ਲੈ ਜਾਣ ਨੂੰ ਆਨ ਕਰਮਾਂ ਧਰਮਾਂ ਨਾਲੋਂ ਕਈ ਗੁਣਾ ਸਹਾਈ ਹੈ।

## ਨਾਮ ਸਬੰਧੀ ਵਿਆਖਿਆ

(ੳ) ਕਈ ਸਜਣ ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਕਿਤੇ ਨਾਮ ਦੇ ਨਾਲ 'ਧਾਰੇ' ਸ਼ਬਦ ਆਉਂਦਾ ਹੈ, ਉਸ ਦਾ ਅਰਥ ਵਿਆਪਕ ਦਾ ਲੈਂਦੇ ਹਨ, ਜੈਸਾ ਕਿ "ਨਾਮ ਕੇ ਧਾਰੇ ਸਗਲੇ ਜੰਤ ॥ ਨਾਮ ਕੇ ਧਾਰੇ ਖੰਡ ਬ੍ਰਹਿਮੰਡ ॥"* ਆਦਿ। ਏਹਨਾਂ ਤੁਕਾਂ ਦਾ ਅਰਥ ਕਈ ਸਜਣ ਇਹ ਲੈਂਦੇ ਹਨ ਕਿ ਸਾਰੇ ਜੰਤਾਂ ਤੇ ਖੰਡਾਂ ਬ੍ਰਹਿਮੰਡਾਂ ਵਿਚ ਨਾਮ ਵਿਆਪ ਰਿਹਾ ਹੈ।

ਗੁਰਬਾਣੀ ਦੇ ਪਦ-ਅਰਥ ਦਾ ਨਿਰਣਾ ਗੁਰਬਾਣੀ ਦੁਆਰਾ ਹੀ ਕੀਤਾ ਜਾ ਸਕਦਾ ਹੈ। 'ਧਾਰੇ' ਪਦ ਗੁਰਬਾਣੀ ਅੰਦਰ ਕਿਨ੍ਹਾਂ ਅਰਥਾਂ ਵਿਚ ਵਰਤਿਆ ਗਿਆ ਹੈ ਤੇ ਏਸ ਦੀ ਵਿਵਸਥਾ ਕੀ ਹੈ ? ਇਸ ਦੇ ਨਿਰਣਾ ਕਰਨ ਲਈ ਸਾਨੂੰ ਗੁਰਬਾਣੀ ਦੇ ਸ਼ਬਦਾਂ ਨੂੰ ਵਿਚਾਰਨਾ ਚਾਹੀਦਾ ਹੈ—

ਸੁਨਹੁ ਬਿਨੰਤੀ ਠਾਕੁਰ ਮੇਰੇ ਜੀਅ ਜੰਤ ਤੇਰੇ ਧਾਰੇ ॥...੧॥
(੨॥੨੯॥੯੩) ਸੋਰਠਿ ਮ: ੫, ਪੰਨਾ ੬੩੧
ਜੀਅ ਜੰਤ ਸਭਿ ਪੇਖੀਅਹਿ ਪ੍ਰਭ ਸਗਲ ਤੁਮਾਰੀ ਧਾਰਨਾ ॥੧॥(੮॥੫)
ਰਾਮਕਲੀ ਮ : ੫, ਪੰਨਾ ੯੧੫

ਧਾਰਣ ਧਾਰਿ ਰਹਿਓ ਬ੍ਰਹਿਮੰਡ...॥੬॥(੧੪) ਸੁਖਮਨੀ ਸਾਹਿਬ
ਹਰਿ ਧਾਰਹੁ ਹਰਿ ਧਾਰਹੁ ਕਿਰਪਾ ਕਰਿ ਕਿਰਪਾ ਲੇਹੁ ਉਬਾਰੇ ਰਾਮ ॥
੪॥੪॥ ਵਡਹੰਸ ਮ: ੪, ਪੰਨਾ ੫੭੫
ਰਚਿ ਰਚਨਾ ਅਪਨੀ ਕਲ ਧਾਰੀ ॥੮॥੧੮॥ ਸੁਖਮਨੀ ਸਾਹਿਬ
ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ ॥
ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ ॥੧॥
(੩॥੧੨) ਧਨਾਸਰੀ ਮ: ੫, ਪੰਨਾ ੬੭੪

ਇਤਿ ਆਦਿਕ ਅਨੇਕਾਂ ਗੁਰ-ਪ੍ਰਮਾਣ ਹਨ ਜਿਨ੍ਹਾਂ ਅੰਦਰ ਧਾਰੇ ਪਦ 'ਕੀਤੇ' 'ਰਚੇ' ਦੇ ਅਰਥਾਂ ਵਿਚ ਮਿਲਦਾ ਹੈ। ਸੋ ਏਥੇ ਭੀ 'ਨਾਮ ਕੇ ਧਾਰੇ ਸਗਲੇ ਜੰਤ* ..' ਆਦਿ ਗੁਰ-ਪ੍ਰਮਾਣਾਂ ਅੰਦਰ ਨਾਮ ਦੀ ਅਕਲ ਕਲਾ ਸ੍ਰਿਸ਼ਟੀ ਰਚਨਾ-ਸਮਰੱਥਾ ਦੀ ਮਹਿਮਾ ਦਸੀ ਹੈ ਕਿ ਜੀਅ ਜੰਤ ਖੰਡ ਬ੍ਰਹਿਮੰਡ ਅਕਾਸ਼ ਪਤਾਲ ਸਗਲ ਸ੍ਰਿਸ਼ਟੀ ਦੇ ਅਕਾਰ ਦੀ ਰਚਨਾ ਉਤਪਤੀ ਨਾਮ ਦੀ ਬਲ-ਸ਼ਕਤੀ ਦੁਆਰਾ ਹੀ ਹੋਈ ਹੈ।

---

*ਗਉੜੀ ਸੁਖਮਨੀ ਮ: ੫, ॥੫॥(੧੬) ਪੰਨਾ

(ਅ) ਕਈ ਸਜਣ 'ਨਾਮ' ਤੇ ਅਕਾਲ ਪੁਰਖ ਦੀ ਤਾਰੀਫ਼ (definition) ਕਰਦੇ ਹੋਏ ਇਉਂ ਖ਼ਿਆਲ ਕਰਦੇ ਹਨ ਕਿ 'ਨਾਮ ਤੋਂ ਮੁਰਾਦ ਉਹ ਸਰਬ ਵਿਆਪਕ ਹੋਂਦ ਹੈ ਜੋ ਹਰ ਥਾਂ ਭਰਪੂਰ ਹੋ ਕੇ ਘਟ ਘਟ ਨੂੰ ਧਾਰ ਰਹੀ ਹੈ।' ਦੂਜੇ ਪਾਸੇ ਅਕਾਲ ਪੁਰਖ ਦੀ ਤਾਰੀਫ਼ ਕਰਨ ਵੇਲੇ ਏਸ ਤਰ੍ਹਾਂ ਖ਼ਿਆਲ ਕਰਦੇ ਹਨ, 'ਜਿਹੜੀ ਹਸਤੀ ਸਾਰੇ ਦਿਸ ਰਹੇ ਤੇ ਅਦ੍ਰਿਸ਼ਟ ਸੰਸਾਰ ਨੂੰ ਹੋਂਦ ਵਿਚ ਲਿਆਵਣ ਵਾਲੀ ਹੈ, ਉਸ ਦਾ ਨਾਮ ਅਕਾਲ ਪੁਰਖ ਹੈ।'

ਉਪਰ ਦਿਤੀਆਂ ਨਾਮ ਤੇ ਨਾਮੀ ਅਕਾਲ ਪੁਰਖ ਦੀਆਂ ਤਾਰੀਫ਼ਾਂ (ਲੱਛਣਾਂ) ਤੋਂ ਇਹ ਪਤਾ ਲੱਗਦਾ ਹੈ ਕਿ ਉਨ੍ਹਾਂ ਸਜਣਾਂ ਨੂੰ ਨਾਮੀ ਹੀ ਨਾਮ ਭਾਸਰਦਾ ਹੈ ਤੇ ਨਾਮੀ ਭੀ ਸਰਬ ਵਿਆਪਕ ਹੈ, ਨਾਮ ਭੀ ਸਰਬ ਵਿਆਪਕ ਹੈ। ਨਾਮ ਭੀ ਹਰ ਥਾਂ ਭਰਪੂਰ ਹੈ ਤੇ ਨਾਮੀ ਭੀ। ਨਾਮ ਰੂਪੀ ਹੋਂਦ ਭੀ ਸਭ ਥਾਂ ਭਰਪੂਰ ਹੋ ਕੇ ਘਟ ਘਟ ਨੂੰ ਧਾਰ ਰਹੀ ਹੈ ਤੇ ਅਕਾਲ ਪੁਰਖ ਰੂਪੀ ਹਸਤੀ ਭੀ ਸਭ ਵਸਤਾਂ ਵਿਚ ਵਿਆਪਕ ਹੋ ਕੇ ਸਭ ਨੂੰ ਧਾਰਨ ਵਾਲੀ ਹੈ, ਪਰ ਗੁਰਬਾਣੀ ਤੇ ਗੁਰਮਤਿ ਦੇ ਚਾਨਣੇ ਪਤਾ ਲਗਦਾ ਹੈ ਕਿ 'ਨਾਮ' 'ਨਾਮੀ' ਅਭੇਦ ਜ਼ਰੂਰ ਹਨ, ਪਰ ਜੋਤਿ ਸਰੂਪੀ ਮੰਡਲ ਵਿਖੇ ਜਾ ਕੇ ਅਭੇਦ ਹਨ, ਜੈਸਾ ਕਿ ਗੁਰੂ ਅਕਾਲ ਪੁਰਖ ਭੀ ਜੋਤਿ ਕਰਕੇ ਸਦਾ ਅਭੇਦ ਹਨ, ਪਰੰਤੂ ਗੁਰੂ ਦੀ ਵਿਅਕਤੀ (ਹਸਤੀ) ਅਕਾਲ ਪੁਰਖ ਦੀ ਹਸਤੀ ਨਾਲੋਂ ਭਿੰਨ (ਵਖਰੀ) ਹੈ। **ਸਚਖੰਡ ਮੰਡਲ ਵਿਖੇ ਭੀ ਗੁਰੂ ਅਕਾਲ ਪੁਰਖ ਭਾਵੇਂ ਅਭੇਦ ਹਨ, ਪ੍ਰੰਤੂ ਜੋਤਿ ਕਰਾਂਤੀ ਆਭਾ ਦੋਹਾਂ ਸਰੂਪਾਂ ਦੀ ਓਥੇ ਭੀ ਭਿੰਨ ਭਿੰਨ ਦਿਬਯ ਜੋਤੀ ਅਤੇ ਮੂਰਤੀ ਜਲਵੇ ਮਾਰਦੀ ਹੈ।**

'ਨਾਮ' ਅਤੇ 'ਨਾਮੀ' ਓਸ ਵਿਸਮਤਾ ਵਿਚ ਅਭੇਦ ਹੋ ਜਾਂਦੇ ਹਨ, ਜਿਥੇ ਕਿ ਅਭਿਆਸੀ ਸਜਣਾਂ ਵਲੋਂ ਘਟ ਅੰਦਰ ਕਮਾਇਆ ਜਾ ਕੇ 'ਨਾਮ' ਜੋਤਿ-ਜਲਵ ਹੋ ਜਾਂਦਾ ਹੈ, ਜਿਥੇ ਕਿ ਨਾਮ ਹੀਰਾ ਰਤਨ ਜੋਤਿ ਮਣੀਆਂ ਲਾਲ ਕੋਟ ਸੂਰਜ ਉਜਿਆਰੇ ਦੀਆਂ ਝਲਕਾਂ ਵਾਲਾ ਅੰਤਰ ਆਤਮੇ ਵੁਠ ਕੇ ਵਿਗਸਦਾ ਹੈ। ਅਭਿਆਸੀ ਜਨਾਂ ਲਈ ਨਾਮ ਦਾ ਮਰਤਬਾ ਨਾਮੀ ਨਾਲੋਂ ਭੀ ਭਾਗ ਸੁਲੱਖਣਾ ਹੈ, ਕਿਉਂਕਿ ਨਾਮ ਦੁਆਰਾ ਹੀ ਨਾਮੀ ਦੀ ਪ੍ਰਾਪਤੀ ਹੁੰਦੀ ਹੈ, ਐਵੇਂ ਨਹੀਂ। ਨਾਮੀ ਦੇ ਮਿਲਣ ਦਾ ਨਾਮ ਦੁਆਰਾ ਹੈ। ਪ੍ਰੇਮੀ ਤੇ ਪ੍ਰੀਤਮ ਵਿਚਕਾਰ ਨਾਮ ਗੁਰ ਬਸੀਠ (ਵਿਚੋਲਾ) ਹੈ। **ਨਾਮ ਗੁਰੂ ਰੂਪ ਹੈ। ਗੁਰੂ ਹੈ ਹੀ "ਵਾਹਿਗੁਰੂ"। ਗੁਰ ਸ਼ਬਦ ਗੁਰ ਮੂਰਤਿ ਹੈ, ਗੁਰ ਮੂਰਤਿ ਸ਼ਬਦ ਹੈ।** ਗੁਰੂ ਵਾਹਿਗੁਰੂ ਨੇ ਸ਼ਬਦ ਦੀ ਮੂਰਤੀ ਰੂਪ ਸਰੂਪ ਧਾਰਨ

ਕੀਤਾ ਤਾਂ ਸਾਡੀ ਕਲਿਆਣ ਦਾ ਧੁਰਵਾ ਬੱਝਾ। ਨਿਰਗੁਣ ਸਰੂਪ ਤੋਂ ਵਾਹਿਗੁਰੂ ਅਕਾਲ ਪੁਰਖ ਨੇ ਵਾਹਿਗੁਰੂ ਸ਼ਬਦ ਦਾ ਆਕਾਰ ਖ਼ਾਸ ਪਰਉਪਕਾਰ ਨਮਿੱਤ ਧਾਰਨ ਕੀਤਾ। ਇਸ ਪਰਉਪਕਾਰੀ ਸ਼ਬਦ ਅਕਾਰੀ ਗੁਰ ਮੂਰਤਿ ਦੁਆਰਾ ਹੀ "ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ"* ਵਾਲਾ ਸਾਂਗ ਵਰਤਿਆ।

ਅਕਾਲ ਪੁਰਖ ਨਾਮੀ ਨੂੰ ਗੁਪਤੋਂ ਪ੍ਰਗਟ ਕਰ ਸਾਂਗੋ-ਪਾਂਗ ਪੇਖਾਵਨਹਾਰਾ ਇਹ ਨਾਮ, ਗੁਰਮਤਿ ਨਾਮ ਇਕੋ, ਕੇਵਲ ਇਕ ਨਾਮ ਹੀ ਹੈ, ਜੋ ਸਦਾ ਸਤਿ ਹੈ ਤੇ ਜੋ ਕੇਵਲ ਗੁਰਮਤਿ ਦੁਆਰਾ ਹੀ ਪ੍ਰਾਪਤ ਹੁੰਦਾ ਹੈ। ਨਾਮੀ ਦਾ ਸਰਗੁਣ ਸਰੂਪ ਨਾਮ ਹੈ, ਜੋ ਜੋਤਿ ਅਭੇਦੀ ਹੋ ਕੇ ਨਿਰਗੁਣ ਭੀ ਬਣ ਜਾਂਦਾ ਹੈ ਅਤੇ ਨਾਮੀ ਨਿਰਗੁਣ ਵਿਚ ਸਮਾਇਆ ਹੋਇਆ ਭੀ ਆਪਣਾ ਸਰਗੁਣ ਸਰੂਪ ਸ਼ਬਦ ਦੇ ਅਕਾਰ ਦੁਆਰਾ ਧਾਰੀ ਰਖਦਾ ਹੈ। ਨਿਰੰਕਾਰ ਨੇ ਸ਼ਬਦ ਰੂਪੀ ਅਕਾਰ ਧਾਰਨ ਕਰਿ, ਨਿਰੰਕਾਰੀ ਨਾਮ ਦਾ ਜਾਮਾ ਪਹਿਨਿਆ। ਫੇਰ ਨਿਰੰਕਾਰੀ ਨਾਮ ਅਸਾਡੇ ਜਪਣ ਲਈ ਗੁਰੂ ਦੁਆਰਾ ਪ੍ਰਾਪਤ ਹੋਇਆ। ਨਾਮ ਨੂੰ ਹੀ ਜਪ ਜਪ ਕੇ, ਅਰਥਾਤ ਸ਼ਬਦ ਰੂਪੀ ਸਾਕਾਰੀ ਨਿਰੰਕਾਰ ਨੂੰ ਜਪ ਜਪ ਕੇ ਹੀ ਨਿਰੰਕਾਰ ਵਿਖੇ, ਨਿਰੰਕਾਰੀ ਜੋਤਿ ਵਿਖੇ ਲੀਨ ਹੋਣ ਦੀ ਸੱਚੀ ਗੁਰਮਤਿ ਜੁਗਤੀ ਹੈ। ਆਪਣੇ ਆਪ ਨਿਰੰਕਾਰ ਦੇ ਸਰੂਪ ਵਿਖੇ ਭਲਾ ਕਿਵੇਂ ਲੀਨ ਹੋਇਆ ਜਾਵੇ! ਨਿਰੰਕਾਰ ਦੇ ਸਰੂਪ ਦੀ ਲਖਤਾ ਹੀ ਨਾਮ ਬਿਹੂਣ ਅਸੰਭਵ ਹੈ। ਸੋਚ ਵਿਚਾਰ ਖਰੜ ਗਿਆਨ ਦੁਆਰਾ ਤਾਂ ਨਿਰਾ ਫੋਕਟ ਅਨੁਮਾਨ ਹੀ ਅਨੁਮਾਨ ਹੋ ਸਕਦਾ ਹੈ, ਨਿਰੰਕਾਰ ਦੀ ਲਖਤਾ ਦਾ ਮੁਸ਼ਕ ਭੀ ਨਹੀਂ ਆ ਸਕਦਾ। ਅਲਪੱਗ ਮਾਨਸਿਕ ਬੁਧੀਆਂ ਅਤੇ ਸੋਚ ਵਿਚਾਰਾਂ ਨੇ ਸਰਬੱਗ ਨਿਰੰਕਾਰ ਦੀ ਲਖਤਾ ਭਲਾ ਕੀ ਪ੍ਰਾਪਤ ਕਰ ਸਕਣੀ ਹੋਈ। ਸਰਬੱਗ ਨਿਰੰਕਾਰ ਨੂੰ ਲਖਣ ਦਾ ਪਾਰਸ-ਜਾਦੂ ਸਰਬੱਗ ਨਿਰੰਕਾਰੀ ਨਾਮ ਹੀ ਹੈ। 'ਨਾਮ' ਦੇ ਆਕਾਰ ਨੂੰ ਹੀ ਨਿਰਾ ਆਪਣੇ ਸੌਹੇਂ ਧਰੀ ਰਖਣਾ ਤੇ ਉਸ ਦਾ ਖੋਜ (ਵਿਚਾਰ) ਕਰਨਾ ਹੀ ਕਾਫ਼ੀ ਨਹੀਂ। ਨਾਮ ਦੀ ਸੋਚ-ਵਿਚਾਰ ਕੁਝ ਅਰਥ ਨਹੀਂ ਰੱਖਦੀ। ਨਾਮ ਦੀ ਕਮਾਈ ਕਰਨੀ ਹੀ ਸਤਿਗੁਰਾਂ ਨੇ ਸਾਨੂੰ ਦ੍ਰਿੜ੍ਹਾਈ ਹੈ ਅਤੇ ਇਹ ਕਮਾਈ ਨਾਮ ਦਾ ਜਪਣਾ ਹੈ। ਮੂੰਹ ਦੁਆਰਾ, ਰਸਨਾ ਕਰਕੇ ਅਤੇ ਸੁਆਸਾਂ ਤੇ ਸੁਰਤੀ ਦੁਆਰਾ ਇਸ ਦੀ ਅਭਿਆਸ-ਕਮਾਈ ਕਰਨੀ ਹੈ। ਭਲਾ ਨਾਮੀ ਦੀ ਹੋਂਦ ਨੂੰ, ਨਾਮੀ ਦੇ ਅਲੱਖ ਤੇ ਅਣਲਖੇ ਸਰੂਪ ਨੂੰ, ਨਿਰੰਕਾਰ ਨੂੰ, ਰਸਨਾ ਅਤੇ ਸੁਆਸ ਕਿਵੇਂ ਜਪ ਸਿਮਰ ਸਕਣਗੇ।

---

*ਸੂਹੀ ਮ: ੫, ॥੨॥(੪॥੭॥੫੪), ਪੰਨਾ ੭੪੯

## ੩

# ਨਾਮ ਦੀ ਦਾਤਿ ਤੇ ਕਮਾਈ

ਬੇਸ਼ਕ ਇਹ ਗੱਲ ਠੀਕ ਹੈ ਕਿ ਨਾਮ ਤੁੱਠੇ ਸਤਿਗੁਰ ਦੀ ਨਦਰ-ਕਰੰਮੀ-ਦਾਤਿ ਹੈ। ਕਿਰਪਾਲੂ ਸਤਿਗੁਰੂ ਨੇ ਨਾਮ ਦੀ ਦਾਤਿ ਅਧਿਕਾਰੀ ਜਨਾਂ ਨੂੰ ਤੁਠ ਕੇ ਦਿੱਤੀ, ਅਰਥਾਤ ਸਤਿਗੁਰ ਦਾ ਨਾਮ ਦੀ ਦਾਤਿ-ਬਖਸ਼ੀਸ਼ ਲਈ ਤੁੱਠਣਾ ਤਿਨ੍ਹਾਂ ਜੰਤਾਂ ਪਰ ਹੀ ਹੋਇਆ ਜੋ ਇਸ ਦਾਤਿ ਦੇ ਅਧਿਕਾਰੀ ਸਨ, ਪਰ ਅਧਿਕਾਰ ਦਾ ਫ਼ੈਸਲਾ ਜੰਤਾਂ ਦੇ ਗੁਣ-ਕਰਮਾਂ ਅਨੁਸਾਰ ਹੀ ਹੁੰਦਾ ਹੈ। ਫੇਰ ਜਿਨ੍ਹਾਂ ਅਧਿਕਾਰੀ ਜਨਾਂ ਉਤੇ ਨਾਮ ਦੀ ਨਦਰ-ਕਰੰਮੀ ਦਾਤਿ ਹੋਈ, ਤਿਨ੍ਹਾਂ ਵਿਚੋਂ ਉਹਨਾਂ ਹੁਕਮੀ ਬੰਦਿਆਂ ਅਤੇ ਕਮਾਈ ਵਾਲੇ ਗੁਰਮੁਖ ਜਨਾਂ ਪਰ ਏਦੂੰ ਭੀ ਵਧੀਆ ਨਦਰ-ਕਰੰਮੀ ਦਇਆ ਦਾਤਿ ਹੋਈ, ਜਿਨ੍ਹਾਂ ਨੂੰ ਨਾਮ ਗੁਰਮੰਤ੍ਰ ਦੀ ਕਮਾਈ ਕਰਕੇ ਨਾਮੀ ਦੇ ਮੇਲ-ਮਿਲਾਪ ਰੂਪੀ ਪ੍ਰਾਪਤੀ ਹੋਈ। ਤਾਂਤੇ ਏਹ ਕਹਿਣ ਦੇ ਥਾਉਂ ਕਿ "ਨਾਮ ਦੀ ਪ੍ਰਾਪਤੀ ਦਾਤਿ ਹੈ, ਇਹ ਘਾਲ ਦਾ ਫਲ ਨਹੀਂ", ਇਹ ਕਹਿਣਾ ਠੀਕ ਹੋਵੇਗਾ ਕਿ "ਨਾਮੀ ਦੀ ਪ੍ਰਾਪਤੀ ਦਾਤਿ ਹੈ, ਪਰ ਦਾਤਿ-ਜੋਤਿ ਤੋਂ ਘੁਥੀਆਂ ਆਨ ਘਾਲਾਂ ਕੁਮੱਤ ਮੱਤ ਕਰਨੀਆਂ ਯਾ ਅਹੰਮਤ ਕਰਨੀਆਂ ਦਾ ਚਿੰਤਤ ਚਿੰਤਿਆ ਫਲ ਨਹੀਂ, ਸਗੋਂ ਸਤਿਗੁਰੂ ਦੀ ਨਦਰ-ਕਰੰਮੀ ਨਾਮ ਕਮਾਈ ਅਰਥਾਤ ਗੁਰਮੰਤ੍ਰ ਕਮਾਈ ਦਾ ਅਚਿੰਤ (ਸਹਿਜ) ਫਲ ਹੈ" ਅਤੇ ਇਸੇ ਪ੍ਰਥਾਇ ਇਹ ਗੁਰਪ੍ਰਮਾਣ ਘਟਦਾ ਹੈ:–

ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ ॥
ਜਾ ਕਉ ਦਇਆ ਕਰੀ ਮੇਰੇ ਠਾਕੁਰਿ ਤਿਨਿ ਗੁਰਹਿ ਕਮਾਨੋ ਮੰਤਾ ॥੩॥
(੪॥੭) ਧਨਾਸਰੀ ਮ: ੫, ਪੰਨਾ ੬੭੨

ਉਪਰੋਕਤ ਪੰਗਤੀ ਤੋਂ ਸਿਧ ਹੈ ਕਿ ਜਿਨ੍ਹਾਂ ਤੇ ਦਇਆ ਕਿਰਪਾ ਹੋਈ ਤਿਨ੍ਹਾਂ ਨੇ ਗੁਰੂ ਦਾ ਮੰਤਰ ਕਮਾਇਆ, ਅਰਥਾਤ ਤਿਨ੍ਹਾਂ ਨੇ ਨਾਮ ਗੁਰਮੰਤ੍ਰ ਦੀ ਕਮਾਈ ਕੀਤੀ, ਤਾਂ ਨਾਮੀ ਦੀ ਪ੍ਰਾਪਤੀ ਹੋਈ। ਪਰਮ ਪ੍ਰਸਾਦਿ ਨਾਮ ਦਾਤਿ ਹੈ, ਪਰ ਨਾਮੀ ਦੀ ਪ੍ਰਾਪਤੀ ਦਾ ਫਲ ਤਿਸਨੂੰ ਲਭਣਾ ਹੈ ਜੋ ਨਾਮ ਦੀ ਕਮਾਈ ਕਰੇਗਾ। ਕਮਾਈ ਬਿਹੂਣ ਨਹੀਂ, ਕਮਾਈ ਕਰ ਕੇ ਕਿਰਪਾ ਹੋਵੇਗੀ, ਕਿਰਪਾ ਦੁਆਰਾ ਕਮਾਈ, ਇਹ ਦੋਵੇਂ ਲਾਜ਼ਮ ਮਲਜ਼ੂਮ (ਓਤਿ ਪੋਤਿ) ਹਨ, ਕਿਰਪਾ ਦੁਆਰਾ ਕਮਾਈ ਤਾਂ ਇਉਂ ਕਿ ਜਦ ਤਾਈਂ ਸਤਿਗੁਰੂ ਦੀ ਕਿਰਪਾ ਦੁਆਰਾ ਨਾਮ ਦੀ ਦਾਤਿ ਹੀ ਨਹੀਂ ਮਿਲੇਗੀ ਤਾਂ

ਉਹ ਕਮਾਈ ਕਿਵੇਂ ਅਤੇ ਕਿਸ ਗੱਲ ਦੀ ਕਰੇਗਾ, ਵਸਤੂ ਤਾਂ ਉਸ ਨੂੰ ਪ੍ਰਾਪਤ ਹੀ ਨਹੀਂ। ਬੇਸ਼ਕ ਇਹ ਵਸਤੂ ਦੀ ਪ੍ਰਾਪਤੀ ਵਾਲੀ ਦਾਤਿ-ਮਿਹਰ ਭੀ ਉਸ ਦੇ ਪੂਰਬ ਕਰਮਾਂ ਦੇ ਅੰਕੂਰੀ ਅਧਿਕਾਰਾਂ ਦਾ ਫਲ ਹੈ, ਪਰ ਇਹ ਪੂਰਬ ਕਰਮਾਂ ਦੇ ਅੰਕੂਰ ਵਾਲੀ ਗੱਲ ਹੀ ਇਸ ਅਗਲੀ ਗੱਲ ਦੀ ਪ੍ਰੋੜ੍ਹਤਾ ਕਰਦੀ ਹੈ ਕਿ ਕਮਾਈ ਦੁਆਰਾ ਹੀ ਕਿਰਪਾ ਲਾਜ਼ਮੀ ਹੈ।

ਪਿਤਾ ਦੇ ਕਈ ਪੁਤਰ ਹਨ, ਪਰ ਉਹ ਆਪਣੇ ਓਸ ਆਗਿਆਵੰਤ ਸਪੁਤਰ ਉਪਰ ਹੀ ਕਿਰਪਾਲੂ ਦਇਆਲੂ ਤੇ ਮਿਹਰਵਾਨ ਹੋਵੇਗਾ ਜੋ ਉਸ ਦੀ ਹੁਕਮ-ਰਜ਼ਾ ਅੰਦਰ, ਪਿਤਾ ਦਾ ਹੁਕਮੀ ਬੰਦਾ ਹੁੰਦਾ ਹੋਇਆ, ਪਿਤਾ ਦੇ ਆਗਿਆ-ਅਨੁਸਾਰੀ ਤੇ ਆਗਿਆ-ਕਾਰੀ ਕਰਮ ਕਮਾਵੇਗਾ। ਪੂਰਨ ਕਿਰਪਾ ਤਾਂ ਪਿਤਾ ਕਿਰਪਾਲੂ ਦੀ ਆਗਿਆਕਾਰੀ ਸਪੂਤ ਪੁਤਰ ਉਤੇ ਹੀ ਹੋਵੇਗੀ। ਹਾਂ ਆਪਣੇ ਕਿਰਪਾਲੂ ਸੁਭਾਵ ਅਨੁਸਾਰ ਪਾਲਣ ਪੋਸਣ, ਰਿਜਕ ਸੰਬਾਹਨ ਦੀ ਕਿਰਪਾ ਬਿਰਦ-ਪਾਲ ਲਾਜ ਕਰਕੇ ਤੇ ਸੰਸਾਰੀ ਸਬੰਧ ਦੀ ਮੋਹ ਮਮਤਾ ਕਰਕੇ ਕਪੂਤ ਪੁਤਰ ਪਰ ਭੀ ਹੋਵੇਗੀ।

ਵਤ ਲਗੀ ਸਚੇ ਨਾਮ ਕੀ ਜੋ ਬੀਜੇ ਸੋ ਖਾਇ ॥

ਸਲੋਕ ਮ: ੫, ਗਉੜੀ ਕੀ ਵਾਰ, ॥੧॥(੧੪)

ਵਾਲਾ ਗੁਰ ਪ੍ਰਮਾਣ ਭੀ ਏਸ ਗੱਲ ਦੀ ਸ਼ਾਹਦੀ ਭਰਦਾ ਹੈ ਕਿ ਨਾਮ ਰੂਪੀ ਬੀਜਣ ਦੀ ਜੋ ਕਮਾਈ ਕਰੇਗਾ ਸੋ ਉਸ ਦਾ ਫਲ 'ਨਾਮੀ ਦੀ ਪ੍ਰਾਪਤੀ ਰੂਪ ਫਲ' ਖਾਏਗਾ। ਹਾਂ ਫਲ-ਪ੍ਰਦਾਤਾ ਗੁਰੂ ਕਰਤਾਰ ਹੈ। ਨਾਮ ਦੀ ਕਮਾਈ ਕਰਨਾ, ਹੁਕਮੀ ਬੰਦਾ ਹੋ ਕੇ ਕਮਾਈ ਕਰਨਾ ਗੁਰਸਿਖ ਦਾ ਮੁਖ ਧਰਮ ਹੈ। ਇਹੋ ਗੁਰਸਿਖ ਦਾ ਉਤਮ ਕਰਮ ਹੈ ਅਤੇ ਇਹੋ ਸ੍ਰੇਸ਼ਟ ਧਰਮ ਹੈ। ਹੁਕਮੀ ਬੰਦਾ ਹੋ ਕੇ ਨਾਮ ਦੀ ਕਮਾਈ ਕਰਨ ਕਰਿ, ਗੁਰਸਿੱਖ ਨੂੰ ਹੰਕਾਰ ਬਿਆਪ ਹੀ ਨਹੀਂ ਸਕਦਾ, ਉਹ ਤਾਂ ਹੁਕਮ ਪਾਲ ਰਿਹਾ ਹੈ। ਉਸ ਨੂੰ ਹੰਕਾਰ ਹੋ ਨਹੀਂ ਸਕਦਾ "ਹਉਮੈ ਨਾਵੈ ਨਾਲਿ ਵਿਰੋਧੁ ਹੈ, ਦੁਇ ਨ ਵਸਹਿ ਇਕ ਠਾਇ"* ਦੇ ਗੁਰਵਾਕ ਦੇ ਭਾਵ ਅਨੁਸਾਰ ਜਿਥੇ ਨਾਮ ਹੈ, ਉਥੇ ਹਉਮੈ ਹੰਕਾਰ ਕੀ ? ਨਾਮ-ਕਮਾਈ ਦੀ ਪਾਰਸ ਕਲਾ ਦੁਆਰਾ ਪ੍ਰਿਥਮ ਹਉਮੈ ਦਾ ਬਿਨਾਸ਼ ਹੁੰਦਾ ਹੈ। ਹਉਮੈ ਦਾ ਅਭਾਵ ਹੋਣ ਕਰਕੇ ਉਹ ਜੋ ਭੀ ਕਰਮ ਕਰਦਾ ਹੈ, ਗੁਰੂ ਪ੍ਰਾਇਣ ਆਪਾ ਅਰਪ ਕੇ ਕਰਦਾ ਹੈ। ਤਾਂ ਓਥੇ ਭਲਾ ਕਰਮਾਂ ਦਾ ਹੰਕਾਰ ਕੀ ? ਹਾਂ ਨਾਮ ਬਿਹੂਣ, ਨਾਮ ਕਮਾਈ ਤੋਂ ਸੂਨ ਮਨੁੱਖ ਦੇ ਸਭ ਕਰਮ ਬਿਰਥੇ ਅਤੇ ਹੰਗਤਾ-ਪੂਰਤ ਹਨ, ਹੰਗਤਾ ਪੂਰਤ ਹੋਣ ਕਰਿ ਕਿਸੇ ਲੇਖੇ ਨਹੀਂ। ਨਾਮ ਬਿਨਾਂ ਹੋਰ ਜੇਤੇ ਆਨ ਕਰਮ ਹਨ, ਸਭ ਹਉਮੈ ਪ੍ਰਾਇਣ ਹੋ ਕੇ ਕੀਤੇ ਜਾਂਦੇ ਹਨ, ਉਨ੍ਹਾਂ ਦਾ ਫਲ ਭੀ ਹੰਕਾਰ-ਜਨਕ ਹੈ, ਪਰ ਇਹ ਘਟਨਾ ਨਾਮ ਪ੍ਰਥਾਇ, ਨਾਮ ਰੂਪੀ ਕਰਮ ਪ੍ਰਥਾਇ,

*ਵਡਹੰਸ ਮ: ੩, (੪॥੯), ਪੰਨਾ ੫੬੦

ਨਾਮ ਦੀ ਕਮਾਈ ਪ੍ਰਥਾਇ ਅਤੇ ਨਾਮ ਪ੍ਰਾਇਣ ਹੋ ਕੇ ਕੀਤੇ ਗੁਰਮਤਿ ਕਰਮਾਂ ਪ੍ਰਥਾਇ ਨਹੀਂ ਘਟ ਸਕਦੀ ।

ਅਕਾਲ ਪੁਰਖ ਦੀ ਹਜ਼ੂਰੀ ਵਿਚ ਨਾਮ ਦੀ ਕਮਾਈ–

'ਨਾਮ ਦੀ ਕਮਾਈ' ਹੱਦ ਵਿਚ ਆਇਆ ਕਰਮ ਨਹੀਂ, ਅਨ-ਹਦ ਕਰਮ ਹੈ । ਪ੍ਰੀਤਮ ਨਾਲ ਅਨ-ਹਦ ਪ੍ਰੀਤ ਉਪਜਾਉਣ ਵਾਲਾ ਕਰਮ ਹੈ, ਜੋ ਕਿ ਸੱਚੀ ਪ੍ਰੀਤ ਰੂਪੀ ਜੁਗ ਤੋੜੀ, ਅਜ਼ਲ ਤੋਂ ਅਬਦ ਤੋੜੀ ਅਸਥਿਰ ਰਹਿਣ ਵਾਲਾ ਪ੍ਰੀਤ-ਪਿਰੰਮੀ ਕਰਮ ਹੈ । ਏਸ ਕਰਮ ਨੂੰ ਕਰਦਿਆਂ ਨਿਹਕਰਮ ਹੋਈਦਾ ਹੈ । ਏਸ ਪ੍ਰੀਤ-ਪਿਰੰਮੀ ਕਰਮ ਨੂੰ ਕਰਦਿਆਂ ਪੁੱਗ ਖਲੋਈਦਾ ਹੈ ਅਤੇ ਪੁੱਗ ਪਹੁੰਚ ਕੇ ਭੀ ਇਸ ਨਾਮ-ਭਗਤਿ-ਕਮਾਈ ਰੂਪੀ ਕਰਮ ਨੂੰ ਕਮਾਈ ਜਾਈਦਾ ਹੈ । ਐਥੋਂ ਤਾਈਂ ਕਿ ਪੁੱਗ ਖਲੋਟੀ ਦਸ਼ਾ ਵਿਚ ਭੀ ਨਾਮ ਰੂਪੀ ਭਗਤਿ-ਕਮਾਈ ਹੋਈ ਜਾਂਦੀ ਹੈ, ਇਸ ਦੀ ਥਾਹ ਕਿਛ ਨਹੀਂ, ਹੱਦ ਕਿਛ ਨਹੀਂ, ਜੀਉਂਦੇ-ਜੀ ਨਾਮ ਦੀ ਦਾਤਿ ਮਿਲੀ ਤੋਂ ਹੀ ਇਸ ਦੀ ਅਖੰਡ ਕਮਾਈ ਆਰੰਭ ਹੋ ਜਾਂਦੀ ਹੈ । ਸੁਆਸ ਸੁਆਸ ਇਸ ਦਾ ਅਭਿਆਸ, ਸਾਸ ਗ੍ਰਾਸ ਇਹੋ ਅਭਿਆਸ ਕਮਾਈ, ਰੋਮ ਰੋਮ, ਖਿਨ, ਪਲ, ਚਸਾ, ਉਠਦੇ, ਬਹਿੰਦੇ, ਸੌਂਦੇ, ਜਾਗਦੇ, ਚਲਦੇ, ਫਿਰਦੇ, ਕੰਮ ਕਾਜ ਤੇ ਵਾਟ ਘਾਟ ਵਿਚ ਅਭਿਆਸੀ ਜਨਾਂ ਦੀ ਇਹ ਅਭਿਆਸ ਕਮਾਈ ਜਾਰੀ ਰਹਿੰਦੀ ਹੈ । ਤੇ ਇਹ ਕਮਾਈ ਅਭਿਆਸੀ ਜਨਾਂ ਲਈ "ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ"* ਹੈ । ਹੋਰ ਕਮਾਈਆਂ ਤੇ ਹੋਰ ਪਦਾਰਥ ਪ੍ਰਾਣੀ ਦੇ ਪ੍ਰਾਣ ਤਿਆਗਣ ਪਿਛੋਂ ਇਥੇ ਦੇ ਇਥੇ ਹੀ ਰਹਿ ਜਾਂਦੇ ਹਨ, ਪਰ ਇਹ ਨਾਮ ਰੂਪੀ ਧਨ ਪਦਾਰਥ ਜੀਅੜੇ ਦੇ ਸੰਗ ਸਾਥ ਹੀ ਰਹਿੰਦਾ ਹੈ । ਹਾਂ ਜੀ ! ਏਸ ਨਾਮ ਕਮਾਈ ਦੀ ਹੱਦ ਥਾਹ ਕੁਛ ਨਹੀਂ ।

ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥
ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥...੩੨॥

ਜਪੁਜੀ, ਪੰਨਾ ੭

ਹਾਂ ਜੀ ! 'ਪਤਿ ਪਵੜੀਆ ਚੜੀਐ ਹੋਇ ਇਕੀਸ' ਵਾਲੀ ਅਵਸਥਾ ਪ੍ਰਾਪਤ ਕਰ ਕੇ ਭੀ, ਅਪ੍ਰੋਖਛ ਗਿਆਨ ਪ੍ਰਾਪਤ ਕਰ ਕੇ ਭੀ ਇਹ ਅਨ-ਹਦ ਅਖੰਡ ਅਭਿਆਸੀ ਕਮਾਈ ਮੁਕਦੀ ਨਹੀਂ । ਇਹੋ ਅਨ-ਹਦ ਅਖੰਡ ਅਭਿਆਸੀ ਕਮਾਈ ਗਿਆਨ ਖੰਡ ਵਿਖੇ ਜਾ ਕੇ ਅਖੰਡ ਹੀ ਰਹਿੰਦੀ ਹੈ । ਇਹ ਅਖੰਡ ਨਾਮ ਅਭਿਆਸੀ ਕਮਾਈ ਹੀ

---

*ਸੁਖਮਨੀ ਸਾਹਿਬ ॥੪॥(੨)

ਜੋ 'ਗਿਆਨ ਖੰਡ ਮਹਿ ਗਿਆਨੁ ਪਰਚੰਡੁ'* ਦੇ ਗੁਰਵਾਕ ਅਨੁਸਾਰ ਗਿਆਨ ਖੰਡ ਵਿਚ ਜਾ ਕੇ ਗਿਆਨ ਪ੍ਰਚੰਡ ਹੋ ਜਾਂਦੀ ਹੈ। ਉਹ ਸੱਚਾ ਗਿਆਨ ਹੈ; ਗਿਆਨ ਪ੍ਰਚੰਡ ਹੈ ਹੀ ਨਾਮ। ਇਹੋ ਨਾਮ 'ਗਿਆਨ ਖੜਗ' ਹੈ ਤੇ ਇਹੋ ਨਾਮ ਗਿਆਨ ਪ੍ਰਚੰਡ ਹੈ। ਹਾਂ ਜੀ! ਗਿਆਨ ਖੰਡ ਵਿਖੇ ਪੁਜ ਕੇ ਅਤੇ ਗਿਆਨ ਪ੍ਰਚੰਡ ਸਰੂਪ ਹੋ ਕੇ ਭੀ ਭਗਤ ਜਨਾਂ ਦੀ ਨਾਮ-ਭਗਤਿ-ਕਮਾਈ ਨਹੀਂ ਮੁਕਦੀ / ਸਰਮ ਖੰਡ ਅਤੇ ਕਰਮ ਖੰਡ ਟਪ ਕੇ ਭੀ ਭਗਤ ਜਨਾਂ ਦੀ ਨਾਮ-ਭਗਤਿ-ਕਮਾਈ ਨਹੀਂ ਠਲ੍ਹਦੀ। ਐਥੋਂ ਤਕ ਕਿ ਨਿਰੰਕਾਰ ਅਕਾਲ ਪੁਰਖ ਦੇ ਸਨਮੁਖ ਸੌਹੇਂ ਹੋ ਕੇ, ਸਚਖੰਡ ਪੁਜ ਕੇ ਭੀ ਭਗਤ ਜਨਾਂ ਦੀ ਭਗਤਿ-ਕਮਾਈ ਅਖੰਡ, ਅਮਿਟ, ਅਨੰਤ, ਅਨਹਦ ਦੇ ਅਨਾਹਦ ਰੂਪ ਹੀ ਰਹਿੰਦੀ ਹੈ :—

ਤਿਥੈ ਭਗਤ ਵਸਹਿ ਕੇ ਲੋਅ ॥
ਕਰਹਿ ਅਨੰਦੁ ਸਚਾ ਮਨਿ ਸੋਇ ॥...੩੭॥ ਜਪੁਜੀ

ਸਹਿਜ ਪਦ ਸਚਖੰਡ ਵਿਖੇ ਪੁਗ ਕੇ ਭੀ ਨਾਮ-ਭਗਤੀ-ਕੀਰਤਨ-ਕਮਾਈ ਦੀ ਥਾਹ ਤੇ ਹੱਦ-ਬੰਨਾ ਕੁਛ ਨਹੀਂ। ਇਸ ਭਾਵ ਨੂੰ ਹੇਠ ਲਿਖੇ ਗੁਰਪ੍ਰਮਾਣ ਇਸ ਬਿਧ ਨਿਰੂਪਨ ਕਰਦੇ ਹਨ :—

ਅਗਮ ਰੂਪ ਕਾ ਮਨ ਮਹਿ ਥਾਨਾ ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ॥੧॥
ਸਹਜ ਕਥਾ ਕੇ ਅੰਮ੍ਰਿਤ ਕੁੰਟਾ ॥
ਜਿਸਹਿ ਪਰਾਪਤਿ ਤਿਸੁ ਲੈ ਭੁੰਚਾ ॥੧॥ਰਹਾਉ॥
ਅਨਹਦ ਬਾਣੀ ਥਾਨੁ ਨਿਰਾਲਾ ॥ ਤਾ ਕੀ ਧੁਨਿ ਮੋਹੇ ਗੋਪਾਲਾ ॥੨॥
ਤਹ ਸਹਜ ਅਖਾਰੇ ਅਨੇਕ ਅਨੰਤਾ ॥ ਪਾਰਬ੍ਰਹਮ ਕੇ ਸੰਗੀ ਸੰਤਾ ॥੩॥
ਹਰਖ ਅਨੰਤ ਸੋਗ ਨਹੀ ਬੀਆ ॥
ਸੋ ਘਰੁ ਗੁਰਿ ਨਾਨਕ ਕਉ ਦੀਆ ॥੪॥੩੫॥੧੦੪॥
ਗਉੜੀ ਮ: ੫, ਪੰਨਾ ੧੮੬

ਸੂਖ ਮਹਲ ਜਾ ਕੇ ਊਚ ਦੁਆਰੇ ॥ ਤਾ ਮਹਿ ਵਾਸਹਿ ਭਗਤ ਪਿਆਰੇ॥੧॥
ਸਹਜ ਕਥਾ ਪ੍ਰਭ ਕੀ ਅਤਿ ਮੀਠੀ ॥
ਵਿਰਲੈ ਕਾਹੂ ਨੇਤ੍ਰਹੁ ਡੀਠੀ ॥੧॥ਰਹਾਉ॥
ਤਹ ਗੀਤ ਨਾਦ ਅਖਾਰੇ ਸੰਗਾ ॥ ਊਹਾ ਸੰਤ ਕਰਹਿ ਹਰਿ ਰੰਗਾ ॥੨॥
ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ ॥
ਸਾਚ ਨਾਮ ਕੀ ਅੰਮ੍ਰਿਤ ਵਰਖਾ ॥੩॥

---

*ਜਪੁਜੀ, ਪਉੜੀ ੩੬

ਗੁਹਜ ਕਥਾ ਇਹ ਗੁਰ ਤੇ ਜਾਣੀ ॥
ਨਾਨਕ ਬੋਲੈ ਹਰਿ ਹਰਿ ਬਾਣੀ ॥੪॥੬॥੧੨॥

ਸੂਹੀ ਮ: ੫, ਪੰਨਾ ੭੩੯

ਸਹਜ ਸਿਫਤਿ ਭਗਤਿ ਤਤੁ ਗਿਆਨਾ ॥
ਸਦਾ ਅਨੰਦੁ ਨਿਹਚਲੁ ਸਚੁ ਥਾਨਾ ॥
ਤਹਾ ਸੰਗਤਿ ਸਾਧ ਗੁਣ ਰਸੈ ॥ ਅਨਭਉ ਨਗਰੁ ਤਹਾ ਸਦ ਵਸੈ ॥੬॥
ਤਹ ਭਉ ਭਰਮਾ ਸੋਗੁ ਨ ਚਿੰਤਾ ॥ ਆਵਣੁ ਜਾਵਣੁ ਮਿਰਤੁ ਨ ਹੋਤਾ ॥
ਤਹ ਸਦਾ ਅਨੰਦ ਅਨਹਤ ਆਖਾਰੇ ॥
ਭਗਤ ਵਸਹਿ ਕੀਰਤਨ ਆਧਾਰੇ ॥੭॥(੮॥੪)

ਗਉੜੀ ਮ: ੫; ਪੰਨਾ ੨੩੭

ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ ॥
..... ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ ॥
ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥
ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜਘਰਿ ਵਾਸੁ ॥
ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ ॥੧॥(੨੭)

ਸਲੋਕ ਮ: ੧, ਵਾਰ ਮਲਾਰ, ਪੰਨਾ ੧੨੯੦-੯੧

## ੪

# ਨਾਮ ਦੀ ਮਹਿਮਾ

ਨਾਮ ਦੀ ਮਹਿਮਾ ਅਪਰ ਅਪਾਰ ਹੈ । ਗੁਰੂ ਸਾਹਿਬ ਦੀ ਸਮੱਗਰ ਬਾਣੀ ਇਹੋ ਹੁਕਮ ਦਿੰਦੀ ਹੈ ਕਿ ਨਾਮ ਹੀ ਨਾਮ ਜਪੋ। ਗੁਰਮਤਿ ਦਾ ਸਾਰਾ ਧਰੁਵਾ ਨਾਮ ਅਭਿਆਸ ਦੇ ਜਾਪ ਉਪਰ ਹੀ ਨਿਰਭਰ ਹੈ। ਕੋਈ ਗੁਰ-ਸ਼ਬਦ ਭੀ ਨਾਮ ਅਭਿਆਸ ਦੀ ਮਹਿਮਾ ਤੋਂ ਖ਼ਾਲੀ ਨਹੀਂ। ਗੁਰਬਾਣੀ ਦਾ ਹਰੇਕ ਸ਼ਬਦ ਨਾਮ ਜਪਣ ਦੀ ਮਹਿਮਾ ਨੂੰ ਪ੍ਰਗਟਾਉਂਦਾ ਹੈ। ਯਥਾ ਗੁਰਵਾਕ:-

ਨਾਮੁ ਸੁਣੀ ਨਾਮੋ ਮਨਿ ਭਾਵੈ ॥ ਵਡੈ ਭਾਗਿ ਗੁਰਮੁਖਿ ਹਰਿ ਪਾਵੈ ॥੧॥
ਨਾਮੁ ਜਪਹੁ ਗੁਰਮੁਖਿ ਪਰਗਾਸਾ ॥
ਨਾਮ ਬਿਨਾ ਮੈ ਧਰ ਨਹੀ ਕਾਈ
ਨਾਮੁ ਰਵਿਆ ਸਭ ਸਾਸ ਗਿਰਾਸਾ ॥੧॥ ਰਹਾਉ ॥
ਨਾਮੈ ਸੁਰਤਿ ਸੁਨੀ ਮਨਿ ਭਾਈ ॥
ਜੋ ਨਾਮੁ ਸੁਨਾਵੈ ਸੋ ਮੇਰਾ ਮੀਤੁ ਸਖਾਈ ॥੨॥
ਨਾਮ ਹੀਣ ਗਏ ਮੂੜ ਨੰਗਾ ॥ ਪਚਿ ਪਚਿ ਮੁਏ ਬਿਖੁ ਦੇਖਿ ਪਤੰਗਾ ॥੩॥
ਆਪੇ ਥਾਪੇ ਥਾਪਿ ਉਥਾਪੇ ॥ ਨਾਨਕ ਨਾਮੁ ਦੇਵੈ ਹਰਿ ਆਪੇ ॥੪॥੬॥੫੮॥

ਆਸਾ ਮ: ੪, ਪੰਨਾ ੩੬੭

ਤਥਾ:-ਫਿਰਿ ਇਆ ਅਉਸਰੁ ਚਰੈ ਨ ਹਾਥਾ॥ ਨਾਮੁ ਜਪਹੁ ਤਉ ਕਟੀਅਹਿ ਫਾਸਾ॥
ਫਿਰਿ ਫਿਰਿ ਆਵਨ ਜਾਨੁ ਨ ਹੋਈ ॥
ਏਕਹਿ ਏਕ ਜਪਹੁ ਜਪੁ ਸੋਈ ... ॥੩੮॥

ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੮

ਤਥਾ:- ਹਰਿ ਹਰਿ ਨਾਮ ਕੀ ਮਨਿ ਭੂਖ ਲਗਾਈ ॥
ਨਾਮਿ ਸੁਨਿਐ ਮਨੁ ਤ੍ਰਿਪਤੈ ਮੇਰੇ ਭਾਈ ॥੧॥
ਨਾਮੁ ਜਪਹੁ ਮੇਰੇ ਗੁਰਸਿਖ ਮੀਤਾ ॥
ਨਾਮੁ ਜਪਹੁ ਨਾਮੇ ਸੁਖੁ ਪਾਵਹੁ
ਨਾਮੁ ਰਖਹੁ ਗੁਰਮਤਿ ਮਨਿ ਚੀਤਾ ॥੧॥ ਰਹਾਉ ॥
ਨਾਮੋ ਨਾਮੁ ਸੁਣੀ ਮਨੁ ਸਰਸਾ ॥ ਨਾਮੁ ਲਾਹਾ ਲੈ ਗੁਰਮਤਿ ਬਿਗਸਾ ॥੨॥
ਨਾਮ ਬਿਨਾ ਕੁਸਟੀ ਮੋਹ ਅੰਧਾ ॥

ਸਭ ਨਿਹਫਲ ਕਰਮ ਕੀਏ ਦੁਖੁ ਧੰਧਾ ॥੩॥
ਹਰਿ ਹਰਿ ਹਰਿ ਜਸੁ ਜਪੈ ਵਡਭਾਗੀ ॥
ਨਾਨਕ ਗੁਰਮਤਿ ਨਾਮਿ ਲਿਵ ਲਾਗੀ ॥੪॥੮॥੬੦॥

ਆਸਾ ਮ: ੪, ਪੰਨਾ ੩੬੭

ਗੁਰਬਾਣੀ ਦਾ ਕੋਈ ਸ਼ਬਦ ਵੀ ਐਸਾ ਨਹੀ ਜੋ ਨਾਮ ਦੀ ਮਹਿਮਾ ਨਾ ਪ੍ਰਗਟਾਉਂਦਾ ਹੋਵੇ। ਗੁਰਬਾਣੀ ਇਹੋ ਹੁਕਮ ਦਿੰਦੀ ਹੈ ਕਿ ਨਾਮ ਹੀ ਨਾਮ ਜਪੋ। ਗੁਰਬਾਣੀ ਦਾ ਹਰ ਇਕ ਸ਼ਬਦ ਦ੍ਰਿੜ੍ਹਾਉਂਦਾ ਹੈ ਕਿ ਨਾਮ ਜਪਣਾ ਹੀ ਪੂਰਨ ਗੁਰਮਤਿ ਹੈ। ਐਸੇ ਅਨੇਕਾਂ ਪ੍ਰਮਾਣ ਦਿਤੇ ਜਾ ਸਕਦੇ ਹਨ, ਜਿਨ੍ਹਾਂ ਤੋਂ ਕੇਵਲ ਨਾਮ ਹੀ ਨਾਮ ਦੀ ਮਹਿਮਾ ਪ੍ਰਸਿਧ ਹੁੰਦੀ ਹੈ। ਗੁਰਬਾਣੀ ਦਾ ਕੋਈ ਸ਼ਬਦ ਵੀ ਨਾਮ ਦੀ ਮਹਿਮਾ ਪ੍ਰਗਟਾਉਣ ਤੋਂ ਬਿਰਥਾ ਨਹੀਂ। ਗੁਰਬਾਣੀ ਦ੍ਰਿੜ੍ਹਾਉਂਦੀ ਹੈ ਕਿ ਤੱਤ ਗੁਰਮਤਿ ਹੀ ਨਾਮ ਜਪਣਾ ਹੈ।

ਪਰੰਤੂ ਅਸਾਡੇ ਕਈ ਇਕ ਵੇਦਾਂਤ ਦੇ ਗ੍ਰਠੇ ਹੋਏ ਨਵੀਨ ਆਗੂ ਨਾਮ ਜਪਣ ਨੂੰ ਅਤੇ ਨਾਮ ਅਭਿਆਸ ਪ੍ਰਥਾਇ ਹਰੇਕ ਪ੍ਰਕਾਰ ਦੇ ਸੰਜਮ ਵਰਤਣ ਨੂੰ ਨਿਰਾ ਕਰਮ-ਕਾਂਡ ਹੀ ਦਸਦੇ ਹਨ ਅਤੇ ਵੇਦਾਂਤ ਦੀ ਦਰਸਾਈ ਹੋਈ ਫੋਕਟ ਅਚਾਰਕ-ਗੁੜ੍ਹਤੀ ਦਵਾਰਾ ਪ੍ਰਗਟ ਹੋਇਆ ਨਾਮ ਉਨ੍ਹਾਂ ਦੀ ਮਨ-ਮੰਨੀ ਹੋਈ ਸੁੰਨ-ਸਮਾਧ ਵਿਖੇ ਸ੍ਰਵਣ ਨਿਧਿਆਸਨ ਕਰਨਾ ਹੀ ਅਸਲ ਗੁਰਮਤਿ ਕਰਕੇ ਦਸਦੇ ਹਨ। ਮਾਨੋ ਕਿ ਵੇਦਾਂਤ ਦੀ ਫੋਕਟ ਕਸੌਟੀ ਵਰਤ ਕੇ ਹੀ ਨਾਮ ਉਤੇ ਫੋਕਾ ਚਾਨਣ ਪਾਂਦੇ ਹਨ। ਨਾਮ ਦੀ ਤੱਤ ਮਹਿਮਾ ਤੋਂ ਕਈ ਗੁਮਰਾਹ ਹੋ ਰਹੇ ਹਨ, ਤੇ ਲੋਕਾਂ ਨੂੰ ਗੁਮਰਾਹ ਕਰ ਰਹੇ ਹਨ। ਪੱਕੀ ਗੁਰਮਤਿ, ਜੋ ਨਿਰੋਲ ਨਾਮ ਜਪਣ ਨੂੰ ਹੀ ਸਿੱਧ ਕਰਦੀ ਹੈ, ਉਸ ਨੂੰ ਉਹ ਮੰਨਦੇ ਹੀ ਨਹੀਂ। ਅਜਿਹੇ ਵੇਦਾਂਤ-ਗ੍ਰਸੀਏ ਪੁਰਸ਼ ਗੁਰਸਿਖੀ ਦੇ ਬਾਣੇ ਵਿਚ ਹੋ ਕੇ ਆਮ ਸਾਦਾ ਲੋਹ ਗੁਰਸਿਖਾਂ ਨੂੰ ਧੋਖਾ ਦਿੰਦੇ ਹਨ। ਉਨ੍ਹਾਂ ਧੋਖੇਬਾਜ਼ ਮਨ-ਮਤੀਆਂ ਦਾ ਗੁਰਮਤਿ ਅੰਦਰ ਕੋਈ ਵੀ ਥਾਉਂ ਨਹੀਂ। ਗੁਰਮਤਿ ਦ੍ਰਿੜ੍ਹਾਈ ਨਾਮ ਦੀ ਮਹਿਮਾ ਤੋਂ ਘੁਥੇ ਹੋਏ ਅਜਿਹੇ ਮਨਮੱਤੀਆਂ ਪ੍ਰਚਾਰਕਾਂ ਦਾ ਪੂਰਨ ਬਾਈਕਾਟ ਕਰਨਾ ਚਾਹੀਦਾ ਹੈ। ਉਨ੍ਹਾਂ ਦੀ ਮੱਤ ਥੋੜੀ ਹੈ ਅਤੇ ਨਿਹਾਇਤ ਤਰਸ ਯੋਗ ਹੈ, ਜੋ ਗੁਰਮਤਿ ਦਰਸਾਈ ਦ੍ਰਿੜ੍ਹਾਈ ਮਹਿਮਾ ਤੋਂ ਉੱਕੇ ਹੀ ਮੁਨਕਰ ਹਨ। ਵੇਦਾਂਤਕ ਖ਼ਿਆਲਾਂ ਦਾ ਸਾਡੇ ਗੁਰਮਤਿ ਪ੍ਰਚਾਰਕਾਂ ਉਤੇ ਬੜਾ ਹੀ ਬੁਰਾ ਅਸਰ ਪਿਆ ਹੋਇਆ ਹੈ। ਉਨ੍ਹਾਂ ਦੀ ਬੁਧੀ ਨਿਰੀ ਹੀ ਵੇਦਾਂਤ-ਗ੍ਰਸੀ ਹੋਈ ਹੋਣ ਕਰਕੇ ਕੁਬੁਧੀ ਹੋਈ ਹੋਈ ਹੈ। ਨਿਰੋਲ ਵੇਦਾਂਤੀ, ਜੋ ਅਨਮਤੀ ਪੁਰਸ਼ ਹਨ, ਉਨ੍ਹਾਂ ਦੇ ਪਲੇ ਤਾਂ ਵੇਦਾਂਤ ਦੇ ਢਕੌਂਸਲਿਆਂ ਬਿਨਾਂ ਹੋਰ ਕੁਛ ਹੈ ਹੀ ਨਹੀਂ। ਪਰੰਤੂ ਗੁਰਮਤਿ-ਪ੍ਰਬੋਧਕਾਂ ਲਈ ਇਹ ਕਲੰਕ ਹੈ ਕਿ ਨਾਮ ਦੀ ਮਹਿਮਾ ਨੂੰ ਅਜਿਹੇ ਮਨ-ਮਤੀਆਂ ਦੇ ਪਿਛੇ ਲਗ ਕੇ ਕਲੰਕਤ ਕਰ ਰਹੇ ਹਨ।

ਸਾਨੂੰ ਇਕ ਅਨਮਤੀ ਵੇਦਾਂਤੀ ਅਤੇ ਭੇਖੀ ਸਾਧੂ ਰੇਲ ਵਿਚ ਮਿਲਿਆ, ਜੋ ਵੇਦਾਂਤ ਦੀਆਂ ਪੁਸਤਕਾਂ ਲੋਕਾਂ ਨੂੰ ਦੇ ਕੇ ਖੋਟਾ ਪ੍ਰਚਾਰ ਕਰ ਰਿਹਾ ਸੀ। ਉਹ ਸਾਨੂੰ ਵੀ ਵੇਦਾਂਤ ਦੀ ਪੁਸਤਕ ਦੇਣ ਲਗਾ, ਪਰ ਅਸੀਂ ਉਸ ਨੂੰ ਇਹ ਉਤਰ ਦਿਤਾ ਕਿ ਅਸੀਂ ਤਾਂ ਨਾਮ ਦੀ ਮਹਿਮਾ ਬਿਨਾ ਵੇਦਾਂਤ ਦੀ ਫੋਕੀ ਮਹਿਮਾ ਵਿਚ ਪੈਣਾ ਹੀ ਨਿਰੀ ਮਨਮਤਿ ਸਮਝਦੇ ਹਾਂ। ਉਸ ਨੇ ਫ਼ੌਰਨ ਹੀ ਉਤਰ ਦਿਤਾ ਕਿ "ਨਾਮ ਰੂਪ ਹੈ ਸਗਲ ਮਿਥੇਨਾ ॥" ਅਸੀਂ ਉਸ ਨੂੰ ਆਖਿਆ ਕਿ ਇਹ ਤਾਂ ਗੁਰਬਾਣੀ ਦੀ ਕੋਈ ਤੁਕ ਹੀ ਨਹੀ ਹੈ। "ਦ੍ਰਿਸਟਿਮਾਨ ਹੈ ਸਗਲ ਮਿਥੇਨਾ"* ਇਹ ਤਾਂ ਤੁਕ ਹੈ। ਉਹ ਛਿੱਥਾ ਤਾਂ ਬੜਾ ਪਿਆ, ਪਰ ਫ਼ੌਰਨ ਹੀ ਉਸ ਨੇ ਇਉਂ ਪਾਸਾ ਪਲਟ ਲਿਆ ਕਿ ਜਿਤਨੀ ਵੀ ਦ੍ਰਿਸ਼ਟਮਾਨ ਸਾਮਿੱਗਰੀ ਹੈ, ਉਸ ਦਾ ਕੋਈ ਨਾ ਕੋਈ ਨਾਮ ਹੈ, ਸੋ ਇਹ ਨਾਮ ਸਾਰੇ ਹੀ ਮਿਥਿਆ ਹਨ। ਅਸੀਂ ਉਸ ਨੂੰ ਉਤਰ ਦਿਤਾ ਕਿ ਦ੍ਰਿਸ਼ਟਮਾਨ ਆਪੋਂ ਧਰੇ ਨਾਮ ਸਭ ਲੋਕਾਂ ਦੀ ਮਨਮਤਿ ਦੇ ਧਰੇ ਹੋਏ ਹਨ। ਧੁਰੋਂ ਆਇਆ ਧੁਰ-ਧੁਰੰਦਰੋਂ ਪਠਾਇਆ ਵਾਹਿਗੁਰੂ ਤਾਂ ਗੁਰਮਤਿ ਨਾਮ ਹਰਗਿਜ਼ ਮਿਥਿਆ ਨਹੀਂ ਹੋ ਸਕਦਾ। ਤੁਸੀਂ ਆਪੋ ਹੀ ਮਨਘੜਤ ਨਾਮ ਦ੍ਰਿਸ਼ਟਮਾਨ ਪਸਾਰੇ ਦੀਆਂ ਚੀਜ਼ਾਂ ਦਾ ਧਾਰ ਲੈਂਦੇ ਹੋ, ਜੋ ਨਿਰੀ ਮਨਮਤਿ ਹੈ। ਦ੍ਰਿਸ਼ਟਮਾਨ ਵਸਤੂਆਂ ਦੀ ਮਨ-ਘੜਤ ਘਾੜਤ ਧਰੀ ਹੋਈ ਮਿਥਿਆ ਹੋਣੀ ਹੀ ਸੀ। ਇਹ ਤੁਹਾਡੀ ਕੋਝੀ ਵੇਦਾਂਤ ਏਸੇ ਮਨ-ਘਾੜਤ ਘੜੀ ਹੋਈ ਘਾੜਤ ਨੂੰ, ਦਿਸਣਹਾਰ-ਵਸਤੂਆਂ ਦੇ ਬੁਝਾਰਤੀ ਕੋਝੇ ਨਾਮ ਨੂੰ ਮਿਥਿਆ ਕਰ ਕੇ ਪ੍ਰਚਰਾਉਂਦੀ ਹੈ, ਜੋ ਗੁਰਮਤਿ ਦੀ ਨਾਮ ਰੂਪੀ ਮਹਿਮਾ ਤੋਂ ਕੋਸੋਂ ਹੀ ਦੂਰ ਹੈ। ਅਜਿਹੇ ਪ੍ਰਪੰਚੀਆਂ ਅਨਮਤੀਆਂ ਵੇਦਾਂਤੀਆਂ ਦੀ ਰੀਸੇ ਅਜ ਕੱਲ੍ਹ ਸਾਡੇ ਨਵੀਨ ਖ਼ਿਆਲੀ ਹੋਛੇ ਪ੍ਰਚਾਰਕਾਂ ਦੇ ਰਸਾਲੇ ਨਿਕਲ ਰਹੇ ਹਨ, ਜੋ ਨਿਰਾ ਹੀ ਮਨਮਤਿ ਦੀ ਜ਼ਹਿਰ ਦਾ ਫੈਲਾਉ ਕਰ ਰਹੇ ਹਨ।

ਨਾਮ ਦੀ ਮਹਿਮਾ ਮਈ ਸੁਗੰਧੀ ਅਪਰ ਅਪਾਰ ਹੈ। ਇਸ ਨੂੰ ਵਰਤਣਾ ਬੜੇ ਹੀ ਸ਼ਹੂਰ (ਸੋਝੀ) ਵਾਲੇ ਸਿੰਘ ਜਨਾਂ ਦੀ ਵਰਤੋਂ ਵਾਲੀ ਗੱਲ ਹੈ। ਕਈ ਹੋਛੇ ਜਨ ਏਥੋਂ ਤਾਈਂ ਗਲਤੀ ਕਰ ਬੈਠਦੇ ਹਨ ਕਿ ਨਾਮ ਦੀ ਮਹਿਮਾ ਨੂੰ ਹੋਛੇ ਤਰੀਕੇ ਨਾਲ ਜਣੇ ਖਣੇ ਪੁਰਸ਼ ਪਾਸ ਦ੍ਰਿੜ੍ਹਾਉਣ ਬੈਠ ਜਾਂਦੇ ਹਨ। ਸਾਡੇ ਨਵੀਨ ਵੇਦਾਂਤੀਏ ਵੇਦਾਂਤ-ਮਈ ਖ਼ਿਆਲਾਂ ਦੇ ਕੁੱਠੇ ਹੋਏ ਸਜਣ ਜਨ ਏਥੋਂ ਤਾਈਂ ਗਲਤੀ ਭੀ ਕਰ ਬੈਠਦੇ ਹਨ ਕਿ ਨਾਮ ਦੀ ਮਹਿਮਾ ਦਾ ਤੱਤ-ਅਭਿਪਰਾ ਸਮਝਦੇ ਹੀ ਨਹੀਂ। ਆਪਣੇ ਵੇਦਾਂਤੀ ਖਿਆਲਾਂ ਦੇ ਕੁਚਾਨਣੇ ਅੰਦਰ ਐਵੇਂ ਹੀ ਕਹੀ ਜਾਂਦੇ ਹਨ ਕਿ ਫੋਕਾ ਰਾਮ ਰਾਮ ਕਹੇ ਤੇ ਕੀ ਬਣਦਾ ਹੈ। ਉਹਨਾਂ ਦੇ ਭਾ ਦਾ ਵਾਹਿਗੁਰੂ ਨਾਮ ਮੁਖੋਂ ਕਹਿਣਾ ਫੋਕਾ ਭਾਸਦਾ ਹੈ, ਪਰੰਤੂ ਉਨ੍ਹਾਂ ਨੂੰ ਇਹ ਪਤਾ ਨਹੀਂ ਕਿ ਧੁਰੋਂ ਆਇਆ

*ਮਾਰੂ ਮ: ੫ ਸੋਲਹੇ ॥੧੯॥ ਪੰਨਾ ੧੦੯੩

ਸੱਚੇ ਨਾਮ ਦੇ ਵਿਸ਼ੇਸ਼ਣ ਵਾਲਾ ਵਾਹਿਗੁਰੂ ਸਤਿਨਾਮ ਹਰੇਕ ਜਣੇ ਖਣੇ ਪੁਰਸ਼ ਨੂੰ ਪ੍ਰਾਪਤ ਨਹੀ ਹੋ ਸਕਦਾ। ਧੁਰੋਂ ਪਠਾਏ ਨਾਮ ਦੀ ਗੁੜ੍ਹਤੀ ਗੁਰੂ ਰੂਪੀ ਪੰਜਾਂ ਪਿਆਰਿਆਂ ਦੁਆਰਾ ਜਿਸ ਨੂੰ ਪ੍ਰਾਪਤ ਹੋ ਜਾਂਦੀ ਹੈ ਉਸ ਨੂੰ ਤਦੋਂ ਹੀ ਸੱਚੇ ਨਾਮ ਦੀ ਫਲ-ਪ੍ਰਾਪਤੀ-ਬਰਕਤ ਪ੍ਰਾਪਤ ਹੁੰਦੀ ਹੈ। ਯਥਾ ਗੁਰਵਾਕ:-

ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥
ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥੧॥(੪॥੪॥੬)
ਗੂਜਰੀ ਮ:੩, ਪੰਨਾ ੪੯੧

ਨਾਮ ਰੂਪੀ ਸੱਚੀ ਮਹਿਮਾ ਦੀ ਸੱਚੀ ਪ੍ਰਾਪਤੀ ਤਿਸੇ ਵਡਭਾਗੇ ਜਨ ਨੂੰ ਪ੍ਰਾਪਤ ਹੁੰਦੀ ਹੈ ਜਿਸ ਨੂੰ ਗੁਰੂ ਦੁਆਰਾ ਅਥਵਾ ਪੰਜਾਂ ਪਿਆਰਿਆਂ ਦੁਆਰਾ ਨਾਮ ਮਈ ਸੱਚੀ ਗੁੜ੍ਹਤੀ ਪ੍ਰਾਪਤ ਹੋ ਚੁੱਕੀ ਹੋਵੇ।

ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ ॥੧੯੦॥
ਸਲੋਕ ਕਬੀਰ ਜੀ, ਪੰਨਾ ੧੩੭੪

ਗੁਰਵਾਕ ਦਾ ਸਪੱਸ਼ਟ ਭਾਵ ਹੈ ਕਿ ਉਂਜ ਤਾਂ ਵਾਹਿਗੁਰੂ ਵਾਹਿਗੁਰੂ ਮੁਖੋਂ ਸਭ ਕੋਈ ਕਰਦਾ ਹੈ, ਪਰੰਤੂ ਕਲਿਆਨ-ਮਈ-ਨਾਮ-ਵਿਗਸੀ-ਕਉਤਕ ਵਰਤਾਣ ਵਾਲੀ ਨਾਮ ਦੀ ਮਹਿਮਾ ਕਿਸੇ ਵਿਰਲੇ ਵਡਭਾਗੀ ਜਨ ਨੂੰ ਪ੍ਰਾਪਤ ਹੁੰਦੀ ਹੈ। ਗੁਰਵਾਕ:-

ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ ॥
ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ੍ ਪਾਇਆ ॥੮॥੨॥
ਵਡਹੰਸੁ ਮ: ੩, ਪੰਨਾ ੫੬੫

ਵਾਹੁ ਵਾਹੁ ਸਹਜੇ ਗੁਣ ਰਵੀਜੈ ॥
ਰਾਮ ਨਾਮੁ ਇਸੁ ਜੁਗ ਮਹਿ ਦੁਲਭੁ ਹੈ ਗੁਰਮਤਿ ਹਰਿ ਰਸੁ ਪੀਜੈ ॥੧॥ ਰਹਾਉ ॥
(੮॥੨॥) ਵਡਹੰਸੁ ਮ: ੩, ਪੰਨਾ ੫੬੫

ਇਨ੍ਹਾਂ ਦੋਹਾਂ ਗੁਰਵਾਕਾਂ ਦਾ ਭਾਵ ਸਪੱਸ਼ਟ ਦਸਦਾ ਹੈ ਕਿ ਨਾਮ ਦੀ ਅਨਿੰਨ ਮਹਿਮਾ ਆਪ-ਹੁਦਰੋਂ ਜਪਣ ਨਾਲ ਪ੍ਰਾਪਤ ਨਹੀਂ ਹੁੰਦੀ, ਸਹਿਜ-ਗਿਆਨ ਰੂਪੀ ਸੱਚੇ ਭਾਵ ਦੁਆਰਾ ਜਿਸ ਮਨ ਨੂੰ ਗੁਰਮਤਿ ਨਾਮ ਦੀ ਸੱਚੀ ਜਾਗ ਗੁਰਦੁਆਰਿਓਂ, ਗੁਰੂ ਨਾਨਕ ਸਾਹਿਬ ਦੇ ਦੁਆਰਿਉਂ ਲੱਗ ਜਾਵੇ, ਓਸੇ ਦੇ ਹਿਰਦੇ ਵਿਚ ਮੁਕਤਿ ਮੋਖ ਮਈ ਕਲਿਆਨ-ਕਾਰਕ ਨਾਮ

ਵੱਸਦਾ ਹੈ। ਇਨ੍ਹਾਂ ਗੁਰਵਾਕਾਂ ਨੇ ਸਾਫ਼ ਸਿੱਧ ਕਰ ਦਿਤਾ ਕਿ ਨਾਮ ਦੀ ਤੱਤ ਮਹਿਮਾ ਤਿਸੇ ਜਨ ਨੂੰ ਪ੍ਰਾਪਤ ਹੁੰਦੀ ਹੈ ਜਿਸ ਨੂੰ ਧੁਰੋਂ ਬਖ਼ਸ਼ੀ ਨਾਮ ਦੀ ਵਡਿਆਈ ਮਈ ਅਪਾਰ ਮਹਿਮਾ ਪ੍ਰਾਪਤ ਹੋ ਜਾਵੇ। ਇਸ ਦਾਸਰੇ ਦਾ ਭੀ ਪਹਿਲੇ ਪਹਿਲ ਇਹ ਖ਼ਿਆਲ ਸੀ ਕਿ ਵਾਹਿਗੁਰੂ ਨਾਮ ਨੂੰ ਹਿਰਦੇ ਵਿਚ ਹੀ ਰਖਣਾ ਚਾਹੀਦਾ ਹੈ, ਮੁਖ ਤੋਂ ਬਾਹਰ ਨਹੀਂ ਨਿਕਾਸਣਾ ਚਾਹੀਦਾ, ਪਰੰਤੂ ਪਿਛਲੇ ਦੋਹਾਂ ਗੁਰਵਾਕਾਂ ਨੇ ਇਹ ਖ਼ਿਆਲ ਉੱਕਾ ਹੀ ਮਨ ਵਿਚੋਂ ਕਾਫ਼ੂਰ ਕਰ ਦਿਤਾ। ਸੱਚ ਮੁੱਚ ਗੁਰੂ ਦਰਸਾਇਆ, ਗੁਰੂ ਦ੍ਰਿੜ੍ਹਾਇਆ, ਗੁਰੂ ਸਰੂਪ ਪੰਜਾਂ ਪਿਆਰਿਆਂ ਦਵਾਰਾ ਬਖ਼ਸ਼ਿਆ ਹੋਇਆ ਨਾਮ ਹੀ ਫਲੀਭੂਤ ਹੋਣਾ ਹੈ, ਐਵੇਂ ਆਪ-ਹੁਦਰੇ ਹੀ ਬਿਨਾਂ ਗੁਰਦੀਖਿਆ ਮਿਲੀ ਤੇ ਨਾਮ ਕਦੇ ਭੀ ਕਿਸੇ ਨੂੰ ਪ੍ਰਾਪਤ ਨਹੀਂ ਹੋਣਾ। ਮੋਖ-ਮੁਕਤਿ ਮਈ ਕਲਿਆਨ-ਕਾਰਕ ਵਾਹਿਗੁਰੂ ਨਾਮ ਤਿਸੇ ਵਡਭਾਗੇ ਗੁਰਮੁਖ ਜਨ ਦੇ ਹਿਰਦੇ ਵਿਚ ਪ੍ਰਕਾਸ਼ਤ ਹੋਣਾ ਹੈ ਜਿਸ ਨੂੰ ਧੁਰ ਦਰਗਾਹੋਂ ਨਾਮ-ਵਡਿਆਈ ਦੀ ਸੱਚੀ ਮਹਿਮਾ ਗੁਰੂ ਦਵਾਰਿਉਂ ਦੀਖਿਅਤ ਹੋ ਚੁਕੀ ਹੋਵੇ। ਕਿਸੇ ਭੀ ਇੱਕ ਇਕੱਲੇ ਪੁਰਸ਼ ਨੂੰ ਨਾਮ ਦੇਣ ਦਾ ਹੁਕਮ ਨਹੀਂ, ਨਾਮ ਦ੍ਰਿੜ੍ਹ ਹੁੰਦਾ ਹੈ ਤਾਂ ਕੇਵਲ ਗੁਰੂ ਮਈ ਪੰਜਾਂ ਪਿਆਰਿਆਂ ਦੀ ਦੀਖਸ਼ਤ ਮਹਿਮਾ ਦੁਆਰਾ ਹੀ ਹੁੰਦਾ ਹੈ। ਇਸ ਗੱਲ ਦੀ ਪ੍ਰੋੜ੍ਹਤਾ ਇਸ ਦਾਸਰੇ ਨੂੰ ਗਹਿ ਕਰਕੇ ਓਦੋਂ ਪ੍ਰਾਪਤ ਹੋਈ (ਜਿਸ ਨੂੰ ਕਿ ਦਾਸ ਗੁਰੂ ਦੀ ਅਪਾਰ ਕਿਰਪਾ ਕਰਕੇ ਸਮਝਦਾ ਹੈ) ਕਿ ਇਕ ਵਾਰ ਅਸੀਂ ਕਸ਼ਮੀਰ ਤੋਂ ਕਾਰ ਵਿਚ ਆ ਰਹੇ ਸੀ ਅਤੇ ਸੱਚੀ ਕਾਰੇ ਲੱਗਣ ਲਈ ਕਿਤੇ ਵੱਲ ਜਾ ਰਹੇ ਸਾਂ, ਕਿ ਰਾਹ ਵਿਚ ਸਾਡੀ ਕਾਰ ਨੂੰ ਸਰਦਾਰ ਬਹਾਦਰ ਘੇਰ ਕੇ ਖੜ੍ਹ ਗਿਆ ਤੇ ਅੜ ਗਿਆ ਏਸ ਗੱਲ ਤੇ ਕਿ ਮੈਂ ਕਾਰ ਤਦ ਲੰਘਣ ਦੇਣੀ ਹੈ ਕਿ ਜਦ ਮੈਨੂੰ ਆਪਣੀ ਜ਼ਬਾਨੀ ਤੁਸੀਂ ਇਹ ਗੱਲ ਦ੍ਰਿੜ੍ਹਾ ਦੇਵੋਗੇ ਕਿ ਉਹ ਕਿਹੜਾ ਨਾਮ ਹੈ ਜਿਸ ਦੇ ਜਪਣ ਦਾ ਹੁਕਮ ਹੈ। ਮੈਂ ਉਸ ਪ੍ਰੇਮੀ ਨੂੰ ਕਿਹਾ ਕਿ-

ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ॥੨॥(੪)

ਮ: ੧, ਆਸਾ ਦੀ ਵਾਰ, ਪੰਨਾ ੪੬੫

ਨਾਮ ਦੀ ਬੜੀ ਕਰੜੀ ਕਾਰ ਹੈ ਅਤੇ ਸਾਰ ਭਗਤੀ ਇਹੋ ਹੀ ਹੈ। ਇਸ ਨੂੰ ਨਿਰੀ ਗੱਲਾਂ ਵਾਲੀ ਬਜ਼ਾਰੀ ਖੇਡ ਬਣਾਉਣੀ ਠੀਕ ਨਹੀਂ। ਨਾ ਹੀ ਇਕੱਲੇ ਸਿੱਖ ਨੂੰ ਨਾਮ ਦੱਸਣਾ ਯੋਗ ਹੈ। ਇਹ ਤਾਂ ਨਾਮ ਦੀ ਮਹਿਮਾ ਗੁਰੂ ਜਾਂ ਗੁਰੂ ਸਰੂਪ ਪੰਜਾਂ ਪਿਆਰਿਆਂ ਦੀ ਦ੍ਰਿੜ੍ਹਾਈ ਹੋਈ ਹੀ ਫਲੀਭੂਤ ਹੁੰਦੀ ਹੈ, ਐਵੇਂ ਨਹੀਂ ਹੁੰਦੀ। ਤੁਸੀਂ ਜਾਵੋ ਸਾਡਾ ਖਹਿੜਾ ਛਡੋ। ਅਸੀਂ ਨਾਮ ਤੁਹਾਨੂੰ ਨਹੀਂ ਦੱਸਣਾ, ਨਾ ਹੀ ਦੱਸਣ ਦਾ ਹੁਕਮ ਹੈ ਇਕ ਇਕੱਲੇ ਗੁਰਸਿਖ ਨੂੰ। ਉਹ ਸਰਦਾਰ ਬਹਾਦਰ ਅਜੀਬ ਰਟ ਵਿਚ ਇਉਂ ਰਟਣ ਲਗ ਪਿਆ ਕਿ ਤੁਸੀਂ ਤਾਂ ਮੈਨੂੰ ਟਾਲਦੇ ਹੋ। ਚੰਗਾ ਟਾਲ ਛੱਡੋ, ਪਰ ਮੈਂ ਤੁਹਾਨੂੰ ਇਹ ਗੱਲ ਦਸ ਦੇਵਾਂ ਕਿ ਇਕ ਦਿਨ ਪੰਥ ਦੇ

ਪ੍ਰਸਿੱਧ ਮੁਖੀਏ ਨਾਲ ਮੈਂ ਸੁਤੇ-ਸੁਭਾਵ ਹੀ ਸੈਰ ਕਰਦਾ ਫਿਰਦਾ ਸੀ ਕਿ ਉਹਨਾਂ ਨੇ ਮੇਰੇ ਪੁਛਣ ਤੇ ਫ਼ੌਰਨ ਹੀ ਨਾਮ ਦੱਸ ਦਿਤਾ। ਮੈਂ ਸਰਦਾਰ ਬਹਾਦਰ ਨੂੰ ਤੁਰਤ ਫੁਰਤ ਹੀ ਉਤਰ ਦਿੱਤਾ ਕਿ ਏਸ ਗੱਲ ਦਾ ਪੱਕਾ ਸਬੂਤ ਹੈ ਕਿ ਇਕੱਲੇ ਸਿਖ ਦਾ ਦਸਿਆ ਤੇ ਦਿਤਾ ਨਾਮ (ਚਾਹੇ ਕਿਤਨਾ ਹੀ ਪ੍ਰਸਿਧ ਹੋਵੇ) ਕਦੇ ਭੀ ਦ੍ਰਿੜ੍ਹ ਨਹੀ ਹੋ ਸਕਦਾ। ਜੇਕਰ ਆਪ ਨੂੰ ਦ੍ਰਿੜ੍ਹ ਹੋ ਗਿਆ ਹੁੰਦਾ ਤਾਂ ਅਜ ਮੇਰੇ ਪਾਸੋਂ ਆ ਕੇ ਨਾਮ ਨਾ ਪੁਛਦੇ। ਆਪ ਦੇ ਕਥਨ ਨੇ ਸਾਫ਼ ਸਿਧ ਕਰ ਦਿੱਤਾ ਕਿ ਨਾਮ ਜਦੋਂ ਭੀ ਦ੍ਰਿੜ੍ਹ ਹੁੰਦਾ ਹੈ ਤਾਂ ਗੁਰੂ ਅਥਵਾ ਗੁਰੂ ਰੂਪ ਪੰਜਾਂ ਪਿਆਰਿਆਂ ਦੀ ਦੀਖਿਆ ਦੁਆਰਾ ਹੁੰਦਾ ਹੈ, ਇਕ ਇਕੱਲੇ ਦਾ ਦਸਿਆ ਨਾਮ ਕਦੇ ਦ੍ਰਿੜ੍ਹ ਨਹੀ ਹੁੰਦਾ। ਸਰਦਾਰ ਬਹਾਦਰ ਬੜਾ ਹੀ ਛਿੱਥਾ ਪਿਆ। ਤੇ ਉਸ ਨੂੰ ਇਕੱਲਾ ਦੱਸਣ ਵਾਲਾ ਗੁਰਮੁਖ ਜਨ ਬਹੁਤ ਹੀ ਛਿੱਥਾ ਪਿਆ ਹੋਣਾ ਹੈ। ਤਾਂ ਤੇ ਸਪੱਸ਼ਟ ਸਿਧ ਹੋਇਆ ਕਿ ਉਹੀ ਨਾਮ ਦ੍ਰਿੜ੍ਹ ਤੇ ਫਲੀਭੂਤ ਹੋ ਸਕਦਾ ਹੈ ਜਿਸਨੂੰ ਗੁਰੂ ਦਵਾਰਾ ਜਾਂ ਗੁਰੂ ਸਰੂਪ ਪੰਜਾਂ ਪਿਆਰਿਆਂ ਦਵਾਰਾ ਦੀਖਸ਼ਾਇਆ ਜਾਵੇ। ਤਾਂ ਤੇ ਨਾਮ ਦੀ ਮਹਿਮਾ ਅਤਿਅੰਤ ਅਕੱਥਨੀਯ ਹੈ।

**ਗੁਰਮਤਿ ਸਿਧਾਂਤ**-ਇਹ ਸਿੱਧ ਹੋਇਆ ਕਿ ਗੁਰਮਤਿ ਨਾਮ ਦੀ ਮਹਿਮਾ ਮਈ ਗੁਰੂ-ਦੀਖਿਆ ਧੁਰੋਂ ਆਏ ਅਤੇ ਧੁਰੋਂ ਪਠਾਏ ਨਾਮ ਦਵਾਰਾ ਜੋਤਿ-ਪ੍ਰਜ੍ਵਲਤ ਅਹਿਸਾਸ ਕੇਵਲ ਗੁਰਦੀਖਿਆ ਦਵਾਰਾ ਦ੍ਰਿੜ੍ਹਾਇਆ, ਨਿਰੰਕਾਰ ਵਾਹਿਗੁਰੂ ਦੀ ਦਰਗਾਹ ਤੋਂ ਆਇਆ ਗੁਰਮੰਤਰ ਰੂਪੀ ਨਾਮ, ਆਪਣੀ ਜੋਤਿ-ਕਲਾ ਪ੍ਰਗਟਾਉਣੋਂ ਕਦੇ ਭੀ ਆਲ੍ਹਾ ਨਹੀ ਜਾ ਸਕਦਾ, ਪਰ ਸ਼ਰਤਾਂ ਇਹ ਹਨ :-

(੧) ਗੁਰਮਤਿ ਨਾਮ ਗੁਰੂ ਸਰੂਪ ਪੰਜਾਂ ਪਿਆਰਿਆਂ ਦਵਾਰਾ ਦ੍ਰਿੜ੍ਹਾਇਆ ਗਿਆ ਕਦੇ ਵੀ ਆਪਣੇ ਨਿਸ਼ਾਨੇ ਤੋਂ ਖ਼ਾਲੀ ਨਹੀਂ ਜਾਂਦਾ।

(੨) ਗੁਰਮਤਿ ਨਾਮ ਵਾਹਿਗੁਰੂ ਦਾ ਪ੍ਰਗਟ-ਪਹਾਰੇ ਉਚਾਰਨ, ਗੁਰਮਤਿ ਨਾਮ ਦੀ ਮਹਿਮਾ ਨੂੰ ਕਦੇ ਵੀ ਨਹੀਂ ਘਟਾ ਸਕਦਾ। ਜਿਨਾਂ ਨੂੰ ਨਾਮ ਪ੍ਰਾਪਤ ਹੀ ਨਹੀਂ ਹੋਇਆ, ਉਹ ਲੋਕ ਦੇਖਾ-ਦੇਖੀ ਆਪਣੇ ਆਪ ਨੂੰ ਭਗਤ ਜਣਾਉਣ ਲਈ ਉਂਜ ਤਾਂ ਗੁਰਮਤਿ ਨਾਮ ਨੂੰ ਜਿਹਵਾ ਤੋਂ ਉਚਾਰਨ ਕਰਦੇ ਰਹਿੰਦੇ ਹਨ ਪਰ ਅੰਦਰੋਂ ਉਨ੍ਹਾਂ ਦਾ ਨਿਸਚਾ ਗੁਰਮਤਿ ਨਾਮ ਤੇ ਉੱਕਾ ਹੀ ਨਹੀਂ ਹੁੰਦਾ। ਤਿਨ੍ਹਾਂ ਪੁਰਸ਼ਾਂ ਨੂੰ ਗੁਰਮਤਿ ਨਾਮ ਦੀ ਅਸਲੀ ਮਹਿਮਾ ਕਦੇ ਪ੍ਰਾਪਤ ਨਹੀਂ ਹੋ ਸਕਦੀ, ਜੈਸਾ ਕਿ ਉਪਰਲੇ ਗੁਰਵਾਕਾਂ ਵਿਚ ਦਰਸਾਇਆ ਗਿਆ ਹੈ। ਜੋ ਕਪਟ-ਪਖੰਡੀ ਲੋਕ ਨਾਮ ਦੀ ਮਹਿਮਾ ਉਪਰੋਂ ਉਪਰੋਂ ਦਰਸਾਉਣ ਲਈ ਬੁੱਲ੍ਹ ਤਾਂ ਹਿਲਾਉਂਦੇ ਰਹਿੰਦੇ ਹਨ, ਪਰੰਤੂ ਪ੍ਰਗਟ ਤੌਰ ਤੇ ਨਾਮ ਉਚਾਰਨਾ ਬੜਾ ਪਾਪ ਸਮਝਦੇ ਹਨ, ਉਹ ਦਰ-

ਅਸਲ ਗੁਰੂ-ਡੰਮ੍ਹ ਦੀ ਬ੍ਰਿਧੀ ਮੰਨਣ ਮਨੌਤੀ ਵਿਚ ਪਏ ਹੋਏ ਹਨ।

ਇਕ ਵਾਰ ਦਾ ਜ਼ਿਕਰ ਹੈ ਕਿ ਅਸੀਂ ਸ੍ਰੀ ਅੰਮ੍ਰਿਤਸਰ ਤੋਂ ਦੀਪਮਾਲਾ ਤੋਂ ਵਾਪਸ ਆ ਰਹੇ ਸਾਂ, ਇੱਕ ਗੱਡੀ ਵਿਚ ਜਿਥੇ ਅਸੀਂ ਬੈਠੇ ਹੋਏ ਸਾਂ, ਉਥੇ ਪੰਜ ਛੇ ਨਾਮਧਾਰੀਏ (ਕੂਕੇ) ਬੈਠੇ ਹੋਏ ਸਨ। ਉਨ੍ਹਾਂ ਹਰੇਕ ਦੇ ਪਾਸ ਖ਼ਾਲੀ ਕਾਗ਼ਜ਼ ਤੇ ਪਿਨਸਲਾਂ ਫੜੀਆਂ ਹੋਈਆਂ ਸਨ। ਉਹ ਹਰ ਇਕ ਆਦਮੀ ਪਾਸੋਂ ਪੁਛ ਲੈਣ ਕਿ ਤੂੰ ਹਿੰਦੂ ਹੈਂ ਕਿ ਮੁਸਲਮਾਨ। ਜੇ ਉਹ ਕਹਿ ਦੇਣ ਕਿ ਹਿੰਦੂ ਹਾਂ ਤਾਂ ਉਨ੍ਹਾਂ ਨੂੰ ਮੱਲੋ ਮੱਲੀ ਕੰਨਾਂ ਵਿਚ ਗੁਰਮੰਤਰ ਦੇ ਦੇਣ। ਉਨ੍ਹਾਂ ਨੂੰ ਇਹ ਨਹੀ ਸਨ ਪੁਛਦੇ ਕਿ ਤੂੰ ਨੜੀ-ਮਾਰ ਹੈਂ ਕਿ ਨਹੀਂ, ਉਨ੍ਹਾਂ ਨੇ ਵੱਖੋ ਵੱਖ ਲਿਸਟਾਂ ਬਣਾਈਆਂ ਹੋਈਆਂ ਸਨ। ਉਨ੍ਹਾਂ ਦਾ ਇਹ ਵਤੀਰਾ ਦੇਖ ਕੇ ਵੰਗਾਰਿਆ ਕਿ ਤੁਸਾਂ ਇਹ ਕੀ ਚੱਜ ਕੀਤਾ ਹੋਇਆ ਹੈ। ਉਂਜ ਤਾਂ ਤੁਸੀਂ (ਨਾਮ-ਧਾਰੀਏ ਕਹਾਉਣ ਵਾਲੇ ਲੋਕ) ਇਹ ਪ੍ਰਗਟ ਕਰਦੇ ਹੋ ਕਿ ਗੁਰਮੰਤਰ ਨੂੰ ਜ਼ਾਹਰਾ ਤੌਰ ਤੇ ਉਚਾਰਨ ਨਹੀਂ ਕਰਨਾ, ਏਥੇ ਤੁਸੀਂ ਗੁਰਮੰਤਰ ਦੀ ਖੁਲ੍ਹ-ਖੇਡ ਬਣਾਈ ਜਾਂਦੇ ਹੋ। ਅਸਲ ਗੱਲ ਇਹੋ ਪ੍ਰਤੀਤ ਹੋਈ ਕਿ ਜਿਨ੍ਹਾਂ ਨੂੰ ਗੁਰੂ ਡੰਮ੍ਹ ਦੀ ਬੀਮਾਰੀ ਪਈ ਹੋਈ ਹੈ ਉਹ ਆਪਣੇ ਗੁਰੂ ਡੰਮ੍ਹ ਨੂੰ ਲੁਕਾਣ ਲਈ ਹੀ ਗੁਰਮੰਤਰ ਦੇਣ ਦੀ ਖੁਲ੍ਹੀ ਖੇਡ ਵਾਲੇ ਵਤੀਰੇ ਨੂੰ ਬਿਨਾਂ ਪਾਤਰ ਕੁਪਾਤਰ ਦੇਖਦੇ ਹੀ ਵੇਚੇ ਜਾਂਦੇ ਹਨ। ਉਨ੍ਹਾਂ ਨੂੰ ਗੁਰਮਤਿ ਨਾਮ ਦੀ ਤੱਤ ਮਹਿਮਾ ਦੇ ਪ੍ਰਗਟਾਉਣ ਪ੍ਰਚਲਤ ਕਰਾਉਣ ਦਾ ਗੁਰਮਤਿ ਵੀਚਾਰ ਉੱਕਾ ਹੀ ਸੁਫੁਰਨ ਨਹੀ ਹੁੰਦਾ। ਤਾਂ ਤੇ ਸਿਧ ਹੋਇਆ ਕਿ ਜੋ ਲੋਕ ਇਹ ਕਹਿੰਦੇ ਹਨ ਕਿ ਗੁਰਮਤਿ ਨਾਮ ਦੀ ਮਹਿਮਾ ਨੂੰ ਕਉਡੀਆਂ ਦੇ ਭਾ ਵੇਚਣਾ ਠੀਕ ਨਹੀਂ, ਉਥੇ ਉਨ੍ਹਾਂ ਦੀ ਨਿਰੀ ਸੁਆਰਥੀ ਗ਼ਰਜ਼ ਮੁਖ ਹੁੰਦੀ ਹੈ।

ਗੁਰਮਤਿ ਨਾਮ ਜੋਤਿ ਪ੍ਰਜ੍ਵਲਤੀ ਮਹਿਮਾ ਦਵਾਰਾ ਦਰਸਾਇਆ ਦ੍ਰਿੜ੍ਹਾਇਆ ਚਾਹੇ ਮੁਖੋਂ ਉਚਾਰਨ ਕੀਤਾ ਜਾਵੇ (ਉਚੀ ਉਚੀ ਭਾਖਿਆ ਜਾਵੇ), ਹਰਿ ਕੇ ਲੋਗ ਕਦੇ ਵੀ ਆਪਣੇ ਤੱਤ ਆਸ਼ੇ ਤੋਂ ਪਰੇਡੇ ਨਹੀਂ ਹੁੰਦੇ । ਯਥਾ ਗੁਰਵਾਕ:-

ਹਰਿ ਕੇ ਲੋਗ ਰਾਮ ਜਨ ਨੀਕੇ ਭਾਗਹੀਣ ਨ ਸੁਖਾਇ ॥
ਜਿਉ ਜਿਉ ਰਾਮ ਕਹਹਿ ਜਨ ਊਚੇ ਨਰ ਨਿੰਦਕ ਡੰਸੁ ਲਗਾਇ ॥੩॥
(੫॥੨) ਰਾਮਕਲੀ ਮ: ੪, ਪੰਨਾ ੮੮੧

ਇਕ ਨਰ ਨਿੰਦਕ ਦੀ ਪਰਤੱਖ ਪਰਖੀ ਹੋਈ ਕਹਾਣੀ ਅਸੀਂ "ਰੰਗਲੇ ਸਜਣ" ਨਾਮੇ ਪੁਸਤਕ ਵਿਚ ਸੰਤ ਭਾਈ ਹੀਰਾ ਸਿੰਘ ਜੀ ਦੇ ਬਿਰਤਾਂਤ ਵਿਚ ਲਿਖ ਕੇ ਦਿਤੀ ਹੋਈ ਹੈ। ਉਹ ਇਸ ਪ੍ਰਕਾਰ ਹੈ ਕਿ ਸੰਤ ਭਾਈ ਹੀਰਾ ਸਿੰਘ ਆਪਣੀ ਭਜਨ-ਮੰਡਲੀ ਸਮੇਤ ਇਕੱਤਰ

ਹੋ ਕੇ ਗੁਰਮਤਿ ਨਾਮ ਦੀਆਂ ਪੱਕੀਆਂ ਮਾਲਾਂ ਫੇਰਦੇ ਹੁੰਦੇ ਸਨ। ਇਕ ਗੰਗਾ ਸਿੰਘ ਨਾਮੇ ਨਿੰਦਕ ਜਨ ਤਿਸ ਭਗਤ ਮੰਡਲੀ ਨੂੰ ਬੜੀਆਂ ਟਿਚਕਰਾਂ ਕਰਦੇ ਹੁੰਦੇ ਸਨ। ਅੰਤ ਨੂੰ ਜਦੋਂ ਉਸ ਗੰਗਾ ਸਿੰਘ ਨਾਮੇ ਨਰ ਨਿੰਦਕ ਦਾ ਸੱਚਾ ਉਧਾਰ ਹੋ ਗਿਆ, ਤਾਂ ਉਸ ਨੂੰ ਗੁਰਮਤਿ ਨਾਮ ਦੇ ਉਚਾਰਨ ਦੀ ਸੱਚੀ ਮਹਿਮਾ ਦ੍ਰਿੜ੍ਹ ਹੋਈ। ਉਹ ਗੰਗਾ ਸਿੰਘ ਜੀ ਹੁਣ ਤੱਕ ਜੀਉਂਦੇ ਹਨ। ਉਸ ਨੇ ਮੇਰੇ ਪਾਸ ਆਪਣੇ ਜੀਵਨ-ਉਧਾਰ ਦਾ ਖ਼ਾਸ ਬਿਰਤਾਂਤ ਦਸਿਆ ਹੈ, ਜਿਸ ਤੋਂ ਸਾਫ ਸਿਧ ਹੋ ਗਿਆ ਕਿ ਜਿਸ ਜਨ ਨੂੰ ਗੁਰਮਤਿ ਨਾਮ ਸੱਚੀ ਗੁਰ-ਰੀਤੀ ਦਵਾਰਾ ਦ੍ਰਿੜ੍ਹ ਹੋ ਕੇ ਪ੍ਰਾਪਤ ਹੋ ਚੁੱਕਾ ਹੈ ਉਸ ਦੇ ਪ੍ਰਗਟ ਪਹਾਰੇ ਗੁਰਮਤਿ ਨਾਮ ਨੂੰ ਉਚੀ ਉਚਾਰਨ ਕਰਨ ਵਿਚ ਕੋਈ ਫ਼ਰਕ ਨਹੀਂ ਪੈਂਦਾ, ਨਾ ਹੀ ਗੁਰਮਤਿ ਨਾਮ ਦੀ ਮਹਿਮਾ ਰਾਈ ਮਾਤ੍ਰ ਭੀ ਘਟ ਸਕਦੀ ਹੈ। ਐਵੇਂ ਕੁਤਰਕੀ ਸੱਜਣਾਂ ਨੂੰ ਇਸ ਗੱਲ ਦਾ ਮੇਨੀਆ ਲਗ ਗਿਆ ਹੈ ਕਿ ਉਹ ਨਿਰਾ ਬਿਹੂਦਾ ਕੁਤਰਕਾਂ ਹੀ ਕਰਦੇ ਰਹਿੰਦੇ ਹਨ। ਨਾਮ ਦੀ ਮਹਿਮਾ ਦਾ ਤਿਨ੍ਹਾਂ ਨੂੰ ਤੱਤ ਵਿਸੂਕ ਹੀ ਨਹੀਂ ਹੁੰਦਾ। ਉਹ ਐਵੇਂ ਹੀ ਮਨੋ ਮਨੀ ਅਤੇ ਤਨੋ ਤਨੀ ਇਉਂ ਝਖ ਮਾਰਦੇ ਰਹਿੰਦੇ ਹਨ ਕਿ ਗੁਰਸਿੱਖਾ ਨੂੰ ਨਾਮ ਜੁਪਣ ਦੀ ਲੋੜ ਹੀ ਨਹੀਂ, ਹਾਲਾਂਕਿ ਗੁਰਬਾਣੀ ਦਾ ਹਰੇਕ ਸ਼ਬਦ ਨਾਮ ਦੀ ਮਹਿਮਾ ਦਰਸਾ ਤੇ ਦ੍ਰਿੜ੍ਹਾ ਰਿਹਾ ਹੈ।

# ੫
# ਵਾਹਿਗੁਰੂ ਸਿਮਰਨ

## ਨਾਮ ਦੀ ਕਲਾ

ਵਿਸਮਾਦ ਰੂਪ ਅਕਾਲ ਪੁਰਖ ਦੀ ਸਿਫਤਿ ਸਾਲਾਹ ਭੀ ਵਿਸਮਾਦ ਰੂਪ ਹੈ। ਨਾਮ, ਗੁਰਮਤਿ ਨਾਮ ਦੀ ਸਚੀ ਤੱਤ ਸਿਫਤਿ ਸਾਲਾਹ ਹੈ। ਨਾਮ ਰੂਪੀ ਸਿਫਤਿ ਸਾਲਾਹ, ਬਿਸਮਾਦ ਰੰਗਾਂ ਵਾਲੀ ਧੰਨਤਾ ਹੈ। ਵਿਸਮਾਦੀ ਅਕਾਲ ਪੁਰਖ (ਨਾਮੀ) ਵਾਹਿਗੁਰੂ ਦੀ ਖਿਨ ਖਿਨ ਸ਼ੁਕਰ-ਗੁਜ਼ਾਰੀ ਹੈ, ਕ੍ਰਿਸ਼ਮਨ ਸ਼ੁਕਰ-ਗੁਜ਼ਾਰੀ ਹੈ, ਜੋ ਨਾਮ-ਨਾਮੀ-ਅਭੇਦ ਵਿਸਮਾਦ ਰੰਗਾਂ ਵਿਚ ਹੀ ਗੁਰੂ ਗੁਣਤਾਸ ਵਲੋਂ ਉਚਾਰੀ, ਸੰਚਾਰੀ ਅਤੇ ਸੰਵਾਰੀ ਗਈ, ਜੋ ਇਸ ਦੀ ਸਿਫਤਿ ਸਾਲਾਹ ਰੂਪ ਧੰਨਤ ਦੇ ਉਚਾਰਨ, ਰਟਨਹਾਰੇ ਨੂੰ ਓੜਕ ਪਾਰਸ-ਰਸਾਇਣੀ ਕਲਾ ਵਰਤਾਇ ਕੇ ਵਿਸਮਾਦ ਰੰਗਾਂ ਵਿਚ ਲੀਨ ਕਰਾਉਣ ਨੂੰ ਸਮਰੱਥ ਹੈ। ਨਾਮ ਦੇ ਉਚਾਰਨਹਾਰ ਸੁਆਸ ਸੁਆਸ ਗੁਰਸ਼ਬਦ ਅਭਿਆਸ ਦੁਆਰਾ ਵਾਹੁ ਵਾਹੁ ਦੀ ਟੇਰ-ਰਟ ਲਗਾਇ ਕੇ ਵਾਸਤਵ ਵਿਚ ਅਕਾਲ ਪੁਰਖ ਦੀ ਖਿਨ ਖਿਨ ਸ਼ੁਕਰ- ਗੁਜ਼ਾਰੀ ਕਰਦਾ ਹੈ। ਇਹ ਸ਼ੁਕਰ-ਗੁਜ਼ਾਰੀ ਅਤੇ ਕ੍ਰਿਤੱਗਤਾ ਕਾਹਦੀ ਹੈ, ਜਿਸ ਕਰਕੇ ਕੇਵਲ ਪ੍ਰਸ਼ਾਦਾ ਛਕਣ ਸਮੇਂ ਜਾਂ ਬਿਸਤਰੇ ਤੇ ਲੇਟਣ ਸਮੇਂ ਜਾਂ ਸੋਹਣੇ ਬਸਤਰ ਮਿਲਣ ਸਮੇਂ, ਰਿਹਾਇਸ਼ੀ ਸੁੰਦਰ ਮੰਦਰ ਤੱਕਣ ਸਮੇਂ ਇਹਨਾਂ ਵਸਤੂਆਂ ਦੇ ਭੋਗਣਹਾਰੇ ਦੇ ਮਨ ਵਿਚ ਇਸ ਤਰ੍ਹਾਂ ਦਾ ਕੇਵਲ ਛਿਨ-ਭੰਗਾਰੀ ਖਿਆਲ ਹੀ ਖਿਆਲ ਆਵੇ ਕਿ ਹੇ ਦਾਤਾ ਵਾਹਿਗੁਰੂ, ਤੂੰ ਧੰਨ ਹੈਂ ? ਇਸ ਤਰ੍ਹਾਂ ਦਾ ਖਿਆਲ ਮਾਤਰ ਆਉਣ ਨੂੰ ਕਈ ਫਿਲਾਸਫਰ ਐਨ ਗੁਰਮਤਿ ਨਾਮ ਸਿਮਰਨ ਸਮਝਦੇ ਹਨ। ਪਰੰਤੂ ਗੁਰਮਤਿ ਨਾਮ ਦਾ ਅਭਿਆਸ ਤੇ ਜਾਪ ਤਾਪ ਉਹਨਾਂ ਦੇ ਨਿਕਟ ਐਵੇਂ ਹੀ ਹੈ। ਉਹਨਾਂ ਦੇ ਖਿਆਲ ਵਿਚ 'ਨਾਮ ਕਿਸੇ ਇਕ ਨਾਮ ਦੀ ਮਕੈਨੀਕਲ ਰੈਪੀਟੀਸ਼ਨ ਹੀ ਹੈ।' ਗੁਰਮਤਿ ਨਾਮ ਦੀ ਸਿਫਤਿ ਸਾਲਾਹ ਰੂਪੀ ਸ਼ੁਕਰਾਨਾ, ਕੇਵਲ ਮਹਿਦੂਦ ਅਪ-ਸੁਆਰਥੀ ਖਿਆਲਾਂ ਵਾਲਾ ਛਿਨ ਭੰਗਾਰੀ ਮਨੋਰਥ-ਪੂਰਤੀ ਤੋਂ ਉਪਜਿਆ ਫਸਾਨਾ ਹੀ ਨਹੀਂ, ਬਲਕਿ "ਬਿਸਮੁ ਪੇਖੈ ਬਿਸਮੁ ਸੁਣੀਐ ਬਿਸਮਾਦੁ ਨਦਰੀ ਆਇਆ"* ਦੀ ਅਵਸਥਾ ਵਾਲਾ ਵਿਸ਼ਾਲ ਆਤਮ-ਤਰੰਗੀ ਤਰਾਨਾ ਹੈ, ਯਥਾ ਗੁਰਵਾਕ:—

ਵਾਹੁ ਵਾਹੁ ਤਿਸ ਨੋ ਆਖੀਐ ਜਿ ਸਚਾ ਗਹਿਰ ਗੰਭੀਰੁ ॥

---

*ਸੂਹੀ ਮਹਲਾ ੫ ਛੰਤ, ਅੰਕ ੪, ਪੰਨਾ ੭੭੮

ਵਾਹੁ ਵਾਹੁ ਤਿਸ ਨੋ ਆਖੀਐ ਜਿ ਗੁਣਦਾਤਾ ਮਤਿ ਧੀਰੁ ॥
ਵਾਹੁ ਵਾਹੁ ਤਿਸ ਨੋ ਆਖੀਐ ਜਿ ਸਭ ਮਹਿ ਰਹਿਆ ਸਮਾਇ ॥
ਵਾਹੁ ਵਾਹੁ ਤਿਸ ਨੋ ਆਖੀਐ ਜਿ ਦੇਦਾ ਰਿਜਕੁ ਸੰਬਾਹਿ ॥
ਨਾਨਕ ਵਾਹੁ ਵਾਹੁ ਇਕੋ ਕਰਿ ਸਾਲਾਹੀਐ ਜਿ ਸਤਿਗੁਰ ਦੀਆ ਦਿਖਾਇ ॥੧॥(੧੬)

ਸਲੋਕ ਮ: ੩, ਗੂਜਰੀ ਕੀ ਵਾਰ, ਪੰਨਾ ੫੧੪-੧੫

"ਇਕੋ ਕਰਿ ਸਾਲਾਹੀਐ ਜਿ ਸਤਿਗੁਰ ਦੀਆ ਦਿਖਾਇ" ਵਾਲੀ ਪੰਗਤੀ ਸਾਫ ਇਕੋ ਗੁਰਮਤਿ ਨਾਮ ਦਾ ਅਰਾਧਣਾ ਸਹੀ ਕਰਦੀ ਹੈ ਅਤੇ ਸਹੀ ਅਰਥ ਰਖਦੀ ਹੈ। 'ਕਿਸੇ ਇਕ ਨਾਮ' ਦੀ ਜਪਣ ਦੀ ਖੁਲ੍ਹ ਦਾ ਵਿਧਾਨ ਗੁਰਮਤਿ ਅੰਦਰ ਉਕਾ ਹੀ ਨਹੀਂ। ਇਹ ਇਹਨਾਂ ਤੋਂ ਅਗਲੇਰੇ ਸਲੋਕ ਦੀਆਂ ਤੁਕਾਂ ਦਸਦੀਆਂ ਹਨ ਕਿ ਗੁਰਮਤਿ ਨਾਮ ਕੇਵਲ ਖਾਸ ਖਾਸ ਸਮਿਆਂ ਤੇ ਉਪੰਨੇ ਖਿਆਲਾਂ ਦੀਆਂ ਸ਼ੁਕਰ-ਗੁਜ਼ਾਰੀਆਂ ਦੇ ਛਿਨ ਭੰਗਾਰੀ ਅਨੁਮਾਨ ਹੀ ਨਹੀਂ, ਸਗੋਂ ਸਦੀਵੀ ਸਾਸ ਗਰਾਸੀ ਜਾਪ ਅਭਿਆਸ ਦਾ ਤਤ ਗਿਆਨ ਹੈ। ਯਥਾ ਗੁਰਵਾਕ:-

ਵਾਹੁ ਵਾਹੁ ਗੁਰਮੁਖਿ ਸਦਾ ਕਰਹਿ ਮਨਮੁਖਿ ਮਰਹਿ ਬਿਖੁ ਖਾਇ ॥
ਓਨਾ ਵਾਹੁ ਵਾਹੁ ਨ ਭਾਵਈ ਦੁਖੇ ਦੁਖਿ ਵਿਹਾਇ ॥
ਗਰਮੁਖਿ ਅੰਮ੍ਰਿਤ ਪੀਵਣਾ ਵਾਹੁ ਵਾਹੁ ਕਰਹਿ ਲਿਵ ਲਾਇ ॥੨॥

ਗੂਜਰੀ ਕੀ ਵਾਰ, ਮ: ੩, ਪੰਨਾ ੫੧੫

ਇਹ ਗੁਰਵਾਕ ਗੁਰਮਤਿ ਨਾਮ ਦੁਆਰੇ ਕੇਵਲ ਅਲਪੀ ਕਲਪੀ ਸ਼ੁਕਰਾਨਾ ਹੀ ਨਹੀਂ ਦ੍ਰਿੜਾਉਂਦੇ, ਸਗੋਂ ਸਦੀਵ-ਕਾਲੀ ਛਿਨ ਛਿਨ ਸੁਆਸ-ਸਮਾਲੀ ਅੰਮ੍ਰਿਤ-ਤ੍ਰਿਪਤਾਨਾ ਭੀ ਬੁਝਾਉਂਦੇ ਹਨ, ਅਰਥਾਤ ਨਾਮ ਅਭਿਆਸ ਕੇਵਲ ਸਰੀਰਕ ਲੋੜਾਂ ਦੀ ਪੂਰਤੀ ਦੇ ਸ਼ੁਕਰਾਨੇ ਵਜੋਂ ਹੀ ਨਹੀਂ ਕੀਤਾ ਜਾਂਦਾ ਹੈ। ਗੁਰਮੁਖਾਂ ਦਾ ਛਿਨ ਛਿਨ ਨਾਮ ਜਪਣਾ ਸੁਆਸ ਸੁਆਸ ਅੰਮ੍ਰਿਤ ਗਟਾਕਾਂ ਦਾ ਭੁੰਚਣਾ ਹੈ। ਮਨਮੁਖ ਲੋਕ ਆਪਣੀ ਮਨੋਰਥ-ਪੂਰਤੀ ਹਿਤ ਕੁਝ ਮਿੰਟਾਂ ਸਕਿੰਟਾਂ ਲਈ ਹੀ ਨਾਮ ਜਪਦੇ ਹਨ, ਫੇਰ ਸੁੰਨੇ ਦੇ ਸੁੰਨੇ, ਨਾਮੋਂ ਸਖਣੇ ਹੋ ਕੇ ਆਪਣੇ ਖਿਆਲਾਂ ਦੁਆਰਾ, ਸੰਸਾਰਕ ਚਿਤਵਣੀਆਂ ਦੁਆਰਾ, ਵਿਵਹਾਰਕ ਖਬਤ ਖਚਤਾਨੀਆਂ ਦੁਆਰਾ ਬਿਖ ਹੀ ਵਿਹਾਜਦੇ ਰਹਿੰਦੇ ਹਨ। ਗੁਰਮੁਖ ਸਚਿਆਰ ਸਿਖ ਵਾਹੁ ਵਾਹੁ ਰੂਪੀ ਸਿਫਤਿ ਸਾਲਾਹ ਦੀ ਲਿਵਤਾਰ ਜੋੜ ਕੇ ਦਮ-ਬਦਮ ਅੰਮ੍ਰਿਤ ਛਾਦੇ ਹੀ ਭੁੰਚਦੇ ਹਨ। ਤਾਂ ਤੇ ਨਾਮ ਜਪਣਾ ਕੇਵਲ ਖਿਆਲੀ ਸ਼ੁਕਰ-ਗੁਜ਼ਾਰੀ ਮਾਤਰ ਹੀ ਨਹੀਂ, ਨਾਮ ਜਪਣ ਦਾ ਅਰਥ ਨਿਰੀ ਫਸਲ-ਬਟੋਰੀ ਸ਼ੁਕਰ-ਗੁਜ਼ਾਰੀ ਕਰਨ ਦੇ ਹੀ ਨਹੀਂ, ਸਗੋਂ ਸੁਆਸ ਸੁਆਸ ਅੰਮ੍ਰਿਤ ਪੀਣ ਦੇ ਅਤੇ ਛਿਨ ਛਿਨ ਆਤਮ-ਜੀਵਣ ਜੀਣ ਦੇ ਹਨ। ਉਹਨਾਂ ਲੋਕਾਂ ਦੀ ਕੈਸੀ ਗਲਤ ਖਿਆਲੀ ਹੈ ਜੋ ਨਾਮ ਜਪਣ ਨੂੰ ਕੇਵਲ ਮਕੈਨੀਕਲ ਰੈਪੀਟੀਸ਼ਨ ਹੀ ਦੱਸਦੇ ਹਨ।

ਦੇਖੋ ਅਗਲੇਰੇ ਗੁਰਵਾਕ, ਜੋ ਦੱਸਦੇ ਹਨ ਕਿ ਨਾਮ ਬਰਕਤ ਨਾਲ ਕੀ ਕੀ ਗੁੰਝਲਾਂ ਖੁਲ੍ਹਦੀਆਂ

ਹਨ :-

ਮਨ ਮੇਰੇ ਨਾਮਿ ਰਹਉ ਲਿਵ ਲਾਈ ॥
ਅਦਿਸਟੁ ਅਗੋਚਰੁ ਅਪਰੰਪਰੁ ਕਰਤਾ ਗੁਰ ਕੇ ਸ਼ਬਦਿ ਹਰਿ ਧਿਆਈ ॥੧॥ਰਹਾਉ॥
(੪॥੭)
ਮਲਾਰ ਮ: ੩, ਪੰਨਾ ੧੨੬੦

ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ ॥੩॥
ਰਾਮ ਨਾਮੁ ਇਕੁ ਤਿਲ ਤਿਲ ਗਾਵੈ ਮਨੁ ਗੁਰਮਤਿ ਨਾਮਿ ਸਮਾਵੈਗੋ ॥...੪॥
ਕਾਨੜਾ ਅਸਟ: ਮ: ੪, ਪੰਨਾ ੧੩੦੮

ਇਹ ਨਾਮ ਦੀ ਮਕੈਨੀਕਲ ਰੈਪੀਟੀਸ਼ਨ (ਮੁੜ ਮੁੜ, ਬਾਰ ਬਾਰ ਨਾਮ ਜਪਣ) ਦਾ ਸੁਆਦ ਹੈ, ਪਰ ਗੁਰਵਾਕਾਂ ਸੱਟ ਕਉਣ ਸਹੇ, ਤੇ ਕਉਣ ਗੁਰਵਾਕਾਂ ਦੀ ਸਚਾਈ ਨੂੰ ਪਰਖੇ ਤੋਲੇ। ਨਾਮ ਕਮਾਈ ਤੋਂ ਅਣਜਾਣ ਲੋਕਾਂ ਦੀ ਇਹ ਹਾਲਤ ਹੈ :-

ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥
ਸਲੋਕ ਕਬੀਰ ਜੀ, ਪੰਨਾ ੧੩੭੨

ਗੁਰਸ਼ਬਦ (ਨਾਮ) ਦੀ ਕਮਾਈ ਬਿਨਾਂ ਪਏ ਭੁਲੇ ਭਟਕਾ ਖਾਂਦੇ ਹਨ- ਭਰਮ ਭਰਮ ਕੇ ਰਾਧਾ ਸੁਆਮੀਆਂ ਤੇ ਹੋਰ ਐਸੇ ਨਵੇਂ ਗੁਰਮਤਿ ਤੋਂ ਉਲਟ-ਪੰਥੀਆਂ ਦੇ ਦਰਾਂ ਉਤੇ ਰੁਲਦੇ ਫਿਰਦੇ ਹਨ ਤੇ ਉਨ੍ਹਾਂ ਤੋਂ ਅਨਹਦ ਸ਼ਬਦ ਦੀਆਂ ਪ੍ਰਾਪਤੀਆਂ ਚਾਹੁੰਦੇ ਹਨ। ਪਰ ਉਨ੍ਹਾਂ ਨੂੰ ਇਹ ਪਤਾ ਨਹੀਂ ਕਿ ਇਹ ਅਨਹਦ ਧੁਨੀਆਂ ਵਾਲੇ ਬਾਜੇ ਤਾਂ ਗੁਰਮਤਿ ਨਾਮ ਦੀ ਕਮਾਈ ਕੀਤਿਆਂ ਹੀ ਬਜਦੇ ਹਨ।

ਖਿਨ ਖਿਨ ਨਾਮ ਦੀ ਸਿਫਤ ਸਾਲਾਹ, ਅਰਥਾਤ ਨਾਮ ਦਾ ਜਪਣਾ, ਅਕਾਲ ਪੁਰਖ ਵਾਹਿਗੁਰੂ ਦੀ ਖਿਨ ਖਿਨ ਸ਼ੁਕਰ-ਗੁਜ਼ਾਰੀ ਹੈ ਤੇ ਖਿਨ ਖਿਨ ਹਾਜ਼ਰਾ ਹਜ਼ੂਰੀ ਹੈ। ਨਾਮ ਦੇ ਬਾਰ ਬਾਰ ਜਪਣ, ਮਕੈਨੀਕਲ ਰੈਪੀਟੀਸ਼ਨ ਦੁਆਰਾ ਹੀ ਰਟਨ ਕਰਦਿਆਂ ਨਾਮ ਦੀ ਪਾਰਸ- ਰਸਾਇਣੀ-ਰਗੜ ਦੁਆਰਾ ਚੁੰਬਕ ਪ੍ਰਕਾਸ਼ ਪਰਜੁਅਲਤ ਹੁੰਦਾ ਹੈ। ਪ੍ਰੇਮ, ਸ਼ਰਧਾ-ਭਾਵਨੀ ਨਾਲ ਇਸ ਤਰ੍ਹਾਂ ਰਟਨ ਰੈਪੀਟੀਸ਼ਨ ਕਰਕੇ ਦੇਖਣ, ਫੇਰ ਪਤਾ ਲਗਸੀ ਕਿ ਏਸ ਨਿਰੀ ਮਕੈਨੀਕਲ ਰੈਪੀਟੀਸ਼ਨ ਦੀ ਕੀ ਕਰਾਮਾਤ ਹੈ। ਪਹਿਲਾਂ ਸਤਿਗੁਰੂ ਦੇ ਏਸ ਨਾਮ ਉਤੇ ਗੁਰਸਿਖਾਂ, ਸ਼ਰਧਾਲੂਆਂ ਵਾਲੀ ਸ਼ਰਧਾ ਲਿਆਉਂਣ ਦੀ ਲੋੜ ਹੈ, ਫੇਰ ਨਾਮ ਦੇ ਪਾਤਰ ਬਣਨ ਤੇ ਨਾਮ ਨੂੰ ਪ੍ਰਾਪਤ ਕਰਨ ਲਈ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਗੁਰੂ ਸਰੂਪ ਪੰਜਾਂ ਪਿਆਰਿਆਂ ਤੋਂ ਖੰਡੇ ਦਾ ਅੰਮ੍ਰਿਤ ਛਕਣ ਦੀ ਲੋੜ ਹੈ। ਇਸ ਤਰ੍ਹਾਂ ਖਾਲਸਾ ਸਜ ਕੇ, ਨਾਮ ਪ੍ਰਾਪਤ ਕਰ ਕੇ ਨਾਮ ਜਪਣ ਦੀ

ਅਤੁਟ ਕਮਾਈ ਕਰਨ। ਇਸ ਤਰ੍ਹਾਂ ਮਕੈਨੀਕਲ ਰੈਪੀਟੀਸ਼ਨ ਦੀ ਕਮਾਈ ਦਾ ਫੇਰ ਸਿੱਟਾ ਦੇਖਣ ਕਿ ਕੀ ਰੰਗ ਖਿੜਦੇ ਹਨ ! ਐਵੇਂ ਗੱਲਾਂ ਨਾਮ ਗਿਆਨ ਘੋਟਿਆਂ ਕੀ ਬਣਦਾ ਹੈ? ਗੁਰੂ ਸਾਹਿਬ ਫੁਰਮਾਉਂਦੇ ਹਨ :-

ਮਨ ਮੇਰੇ ਨਾਮਿ ਰਤੇ ਸੁਖੁ ਹੋਇ ॥
ਗੁਰਮਤੀ ਨਾਮੁ ਸਾਲਾਹੀਐ ਦੂਜਾ ਅਵਰੁ ਨ ਕੋਇ ॥੧॥ਰਹਾਉ॥
ਸਿਰੀ ਰਾਗੁ ਮ: ੩, ਪੰਨਾ ੩੮

ਸ਼ੁਕਰ-ਗੁਜ਼ਾਰੀ ਕਰਨੀ ਕਿਹੜੀ ਸੁਖਾਲੀ ਹੈ। ਇਹ ਸ਼ੁਕਰ-ਗੁਜ਼ਾਰੀ (ਤੱਤ ਸ਼ੁਕਰ-ਗੁਜ਼ਾਰੀ) ਗੁਰੂ ਦੁਆਰਿਓਂ, ਗੁਰਮਤਿ ਦੁਆਰਾ ਹੀ ਸਿਖਾਈ ਸਿਖਲਾਈ ਜਾਂਦੀ ਹੈ। ਉਪਰਲੇ ਗੁਰਵਾਕ ਅੰਦਰ 'ਗੁਰਮਤੀ ਨਾਮੁ ਸਾਲਾਹੀਐ' ਦੀ ਫੋਰਸ (ਜ਼ੋਰ-ਸ਼ਕਤੀ) ਨੂੰ ਦੇਖੋ। ਫੇਰ ਅਗਲੀ ਪੰਗਤੀ ਦੱਸਦੀ ਹੈ ਕਿ ਗੁਰਮਤਿ ਨਾਮ ਦਾ ਜਪਣਾ ਸਾਲਾਹੁਣਾ ਹੀ ਫਲਦਾਇਕ ਹੈ, ਇਹ ਨਹੀਂ ਕਿ ਸਤਿਨਾਮ ਗੁਰਮੰਤਰ ਤੋਂ ਵੱਖਰਾ ਕੋਈ ਨਾਮ ਹੀ ਸਾਲਾਹਿਆ ਜਾਵੇ। ਬਸ 'ਦੂਜਾ ਅਵਰੁ ਨ ਕੋਇ।' ਅਰਥਾਤ ਗੁਰਮਤਿ ਨਾਮ ਤੋਂ ਵੱਖਰਾ ਦੂਸਰਾ ਹੋਰ ਕੋਈ ਨਾਮ ਨਹੀਂ। ਕੇਵਲ, ਏਸ ਗੁਰਮਤਿ ਨਾਮ ਦੀ ਸਿਫਤ ਸਲਾਹ ਦੀ ਅਤੁਟ ਕਮਾਈ ਤੇ ਅਨਿੰਨ ਸ਼ਰਧਾ ਭਾਵਨੀ ਦੁਆਰਾ ਹੀ ਨਾਮ ਦੇ ਰੰਗਾਂ ਵਿਚ ਰਤੇ ਜਾ ਸਕੀਦਾ ਹੈ। ਤੇ ਨਾਮ ਦੀ ਰਗੜ ਦੁਆਰਾ ਹੀ ਪਰਜੁਅਲਤ ਹੋਏ ਆਤਮ- ਪ੍ਰਕਾਸ਼ ਦੁਆਰਾ ਹੀ ਸਚੇ ਸੁਖ ਦੀ ਪ੍ਰਾਪਤੀ ਹੁੰਦੀ ਹੈ। ਇਹ ਹੈ, 'ਮਨ ਮੇਰੇ ਨਾਮਿ ਰਤੇ ਸੁਖੁ ਹੋਇ ।'

ਉਸ ਬੇਅੰਤ ਪ੍ਰਭੂ ਨੂੰ ਪੂਰੇ ਸ਼ਬਦ ਦੁਆਰਾ ਹੀ ਸਲਾਹਿਆ ਜਾ ਸਕਦਾ ਹੈ। ਯਥਾ ਗੁਰਵਾਕ :—

ਪੂਰੈ ਸਬਦਿ ਸਲਾਹੀਐ ਜਿਸ ਦਾ ਅੰਤੁ ਨ ਪਾਰਾਵਾਰੁ ॥੯॥
ਸਿਰੀ ਰਾਗੁ ਮ: ੩, ਪੰਨਾ ੬੮

ਇਹ ਪੂਰਾ ਸ਼ਬਦ ਪੂਰੇ ਸਤਿਗੁਰੂ ਦਾ ਦਸਿਆ ਦ੍ਰਿੜਾਇਆ ਹੋਇਆ ਕੇਵਲ ਗੁਰਮਤਿ ਨਾਮ, ਗੁਰਮੰਤਰ ਹੀ ਹੈ, ਜਿਹਾ ਕਿ ਭਾਈ ਗੁਰਦਾਸ ਜੀ ਨੇ ਸਪੱਸ਼ਟ ਕਰਕੇ ਪ੍ਰਗਟ ਕੀਤਾ ਹੈ :-

ਨਮਸਕਾਰ ਗੁਰਦੇਵ ਕੋ ਸਤਿਨਾਮ ਜਿਸ ਮੰਤ੍ਰ ਸੁਣਾਇਆ ॥
ਭਵਜਲ ਵਿਚੋਂ ਕਢ ਕੇ ਮੁਕਤਿ ਪਦਾਰਥ ਮਾਹਿ ਸਮਾਇਆ ॥
ਵਾਰ ੧, ਪਉੜੀ ੧

ਭਾਈ ਗੁਰਦਾਸ ਜੀ ਸਾਫ ਦੱਸਦੇ ਹਨ ਕਿ ਨਾਮ ਦਾ ਦਾਤਾ ਸਤਿਗੁਰੂ ਨਾਨਕ ਦੇਵ ਜੀ ਤੇ ਉਹਨਾਂ ਦੇ ਬਾਕੀ ਗੁਰੂ ਸਰੂਪ ਗੁਰੂ ਸਾਹਿਬਾਨ ਨੂੰ ਨਮਸਕਾਰ ਹੈ, ਜਿਸ ਨੇ ਸਤਿਨਾਮ ਦਾ ਮੰਤਰ ਸੁਣਾ

ਕੇ ਭੈ-ਸਾਗਰ ਵਿਚੋਂ ਕਢ ਕੇ ਮੁਕਤਿ ਕਰ ਦਿੱਤਾ। ਉਹ ਸਤਿਨਾਮ ਮੰਤਰ ਕਿਹੜਾ ਹੈ, ਏਸ ਨੂੰ ਉਹ ਏਸ ਤਰਾਂ ਸਪੱਸ਼ਟ ਕਰਦੇ ਹਨ :-

ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ ॥ (ਵਾਰ ੧੩, ਪਉੜੀ ੨)

ਇਹ ਗੁਰਮੰਤਰ ਵਾਹਿਗੁਰੂ ਹੀ ਹੈ, ਜਿਸ ਦੇ ਜਪਣ ਨਾਲ ਹਉਮੈ ਦੂਰ ਹੁੰਦੀ ਹੈ। ਇਹੋ ਸਤਿਨਾਮ ਹੈ, ਏਸ ਤੋਂ ਬਿਨਾਂ ਬਾਕੀ ਰਾਮ, ਹਰੀ ਆਦਿ ਸਭ ਕ੍ਰਿਤਮ ਨਾਮ ਹਨ, ਜਿਨ੍ਹਾਂ ਦਾ ਜਾਪ-ਸਿਮਰਨ ਵਾਹਿਗੁਰੂ ਸਤਿਨਾਮ ਮੰਤਰ ਦੇ ਤੁਲ ਨਹੀਂ:-

ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿਨਾਮ ਤੇਰਾ ਪਰਾ ਪੂਰਬਲਾ ॥...੨੭॥
(ਮਾਰੂ ਮਹਲਾ ੫, ਪੰਨਾ ੧੦੮੩)

ਇਹ ਸਤਿਨਾਮ ਪਰਾ ਪੂਰਬਲਾ ਹੈ, ਬਾਕੀ ਨਾਮ ਲੋਕਾਂ ਦੇ ਰਚੇ ਹੋਏ ਹਨ। ਇਹ ਗੁਰਮਤਿ ਨਾਮ ਗੁਰੂ ਦੀ ਕਿਰਪਾ ਦੁਆਰਾ ਹੀ ਪ੍ਰਾਪਤ ਹੁੰਦਾ ਹੈ ਤੇ ਉਸ ਦੀ ਕਿਰਪਾ ਨਾਲ ਹੀ ਮਨ ਵਿਚ ਵਸਦਾ ਹੈ। ਵੈਸੇ ਆਪ-ਮੁਹਾਰਾ ਨਾਮ ਮੂੰਹੋਂ ਆਖਿਆ ਪਰਵਾਣ ਨਹੀਂ। ਗੁਰਮਤਿ ਬਿਧੀ ਅਨੁਸਾਰ ਪ੍ਰਾਪਤ ਹੋਇਆ ਨਾਮ ਹੀ ਖੰਡੇ ਦਾ ਅੰਮ੍ਰਿਤ ਛਕ ਕੇ ਜਪਿਆ ਫਲੀਭੂਤ ਹੋ ਸਕਦਾ ਹੈ। ਜਿਹਾ ਕਿ ਗੁਰਵਾਕ ਹੈ:-

ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥
ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥੧॥
ਗੂਜਰੀ ਮ: ੩, ਪੰਨਾ ੫੯੧

ਏਸ ਤਰ੍ਹਾਂ ਬਿਧੀ ਪੂਰਬਕ ਪ੍ਰਾਪਤ ਹੋਏ ਨਾਮ-ਜਾਪ ਦਾ ਆਟੋਮੈਟਿਕ (ਆਪ-ਮੁਹਾਰਾ) ਤੋਰਾ ਤੁਰ ਸਕਦਾ ਹੈ। ਨਾਮ ਦੀ ਰਸਕ ਜੋਤਿ ਪ੍ਰਜੁਲਤ ਹੋਣ ਤਕ ਸਿਲ ਅਲੂਣੀ ਚਟਣੀ ਲਗਦੀ ਹੈ। ਜਦੋਂ ਨਾਮ ਮਨ ਵਿਚ ਵਸ ਗਿਆ, ਤਦ ਸੁਰਤੀ ਬਿਰਤੀ ਰਸ-ਲੀਨ ਹੋਣ ਕਾਰਨ ਇਹ ਰਸ ਛਡਿਆ ਨਹੀਂ ਜਾਂਦਾ।

## ੧. ਅਠ ਪਹਿਰੀ ਕੁੰਜੀ:

ਅੰਮ੍ਰਿਤ ਵੇਲੇ ਦੀ ਇਕ-ਪਹਿਰੀ ਸਾਵਧਾਨਤਾ ਸਹਿਤ ਨਾਮ ਅਭਿਆਸ ਕੀਤਾ ਹੋਇਆ ਮਾਨੋ ਅਠ ਪਹਿਰੀ ਕੁੰਜੀ ਲਗ ਜਾਂਦੀ ਹੈ, ਜਿਸ ਦੇ ਤਾਣ ਸੁਤੇ ਸੁਭਾਵ ਹੀ ਨਾਮ ਅਭਿਆਸੀ ਦੀ ਸੁਆਸਾ ਰੂਪੀ ਘੜੀ ਦਾ ਪੈਂਡੂਲਮ, ਪੰਚ ਦੂਤ ਦਮਨੀ ਖੰਡੇ ਦੀ ਖੜਕਾਰ ਵਾਲੀ ਸਹਿਜ ਰਫਤਾਰ ਵਿਚ ਚਲਦਾ ਰਹਿੰਦਾ ਹੈ।

ਇਹ ਗੁਰਮੰਤਰ "ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ"* ਦੇ ਗੁਰਵਾਕ ਅਨੁਸਾਰ ਅਕਾਲ ਪੁਰਖ ਦਾ ਆਪਣੇ ਆਪ ਰਚਿਆ ਹੋਇਆ ਨਾਉਂ ਸਤਿਨਾਮ ਹੈ, ਹੋਰ ਸਾਰੇ ਨਾਉਂ ਅਸਤਿ ਤੇ ਕ੍ਰਿਤਮ ਨਾਮ ਹਨ। ਏਸ ਗੁਰਮਤਿ ਗੁਰਮੰਤਰ ਵਾਹਿਗੁਰੂ ਦੇ ਵਿਧੀ ਪੂਰਬਕ ਅਭਿਆਸ ਦੁਆਰਾ ਜੋਤਿ ਪ੍ਰਕਾਸ਼ਕ ਵਿਸਮਾਦੀ ਅਨੰਦ ਰੰਗ ਬਝਦੇ ਹਨ। ਨਾਮ ਅਭਿਆਸ ਦਾ ਹੱਦ-ਬੰਨਾ ਕੋਈ ਨਹੀਂ, ਨਾਮ ਪਰਮ ਤੇ ਅਗਾਧ ਅਨੰਦ ਵਿਖੇ ਜਾ ਸਮਾਧੀ ਕਰਾਉਂਦਾ ਹੈ; ਤੇ ਸਹਿਜ ਅਵਸਥਾ ਪ੍ਰਾਪਤ ਹੁੰਦੀ ਹੈ:-

"ਲੋਇਣ ਦੇਖਿ ਰਹੇ ਬਿਸਮਾਦੀ ਚਿਤੁ ਅਦਿਸਟਿ ਲਗਾਈ"† ਵਾਲੇ ਦਿਬ ਲੋਇਣ ਓਤੇ ਜਾ ਕੇ ਹੀ ਖੁਲ੍ਹਦੇ ਹਨ:- "ਅਦਿਸਟਿ ਸਦਾ ਰਹੈ ਨਿਰਾਲਮੁ ਜੋਤੀ ਜੋਤਿ ਮਿਲਾਈ॥"‡

ਵਾਲੀ ਜੀਵਨ ਮੁਕਤਿ ਜੋਤੀ ਜੋਤਿ ਸਮਾਏ ਰਹਿਣ, ਸਦਾ ਸਮਾਏ ਰਹਿਣ ਵਾਲਾ ਉਚ ਮੇਅਰਾਜ ਪ੍ਰਾਪਤ ਹੁੰਦਾ ਹੈ। ਏਸ ਅਵਸਥਾ ਵਿਚ ਹੀ ਦਸਮ ਦੁਆਰ ਦੀ ਗੰਮਤਾ ਪ੍ਰਾਪਤ ਹੁੰਦੀ ਹੈ, ਜੈਸਾ ਕਿ ਭਾਈ ਗੁਰਦਾਸ ਜੀ ਆਪਣੇ ਕਬਿਤ ਸਵਈਆਂ ਦੇ ਦੂਜੇ ਕਬਿਤ ਵਿਚ ਦਸਦੇ ਹਨ:-

ਦਸਮ ਸਥਾਨ ਕੇ ਸਮਾਨਿ ਕਉਨ ਭਉਨ ਕਹਉ
ਗੁਰਮੁਖਿ ਪਾਵੈ ਸੁ ਤਉ ਅਨਤ ਨਾ ਧਾਵਈ॥
ਉਨਮਨੀ ਜੋਤਿ ਕੇ ਪਟੰਤਰ ਦੀਜੈ ਕਉਨ ਜੋਤਿ
ਦਇਆ ਕੈ ਦਿਖਾਵੈ ਜਾਹਿੰ ਤਾਹੀ ਬਨਿ ਆਵਈ॥
ਅਨਹਦ ਨਾਦ ਸਮਸਰਿ ਨਾਦੁ ਬਾਦੁ ਕਉਨੁ
ਸ੍ਰੀ ਗੁਰੂ ਸੁਨਾਵੈ ਜਾਹਿੰ ਸੋਈ ਲਿਵ ਲਾਵਈ॥
ਨਿਝਰ ਅਪਾਰ ਧਾਰ ਤੁਲਿ ਨ ਅੰਮ੍ਰਿਤ ਰਸ
ਅਪਿਉ ਪੀਆਵੈ ਜਾਹਿੰ ਤਾਹੀ ਮੈ ਸਮਾਵਈ॥੨॥

ਕਬਿਤ ਸਵੈਯੇ ਭਾਈ ਗੁਰਦਾਸ ਜੀ

ਇਹ ਅਵਸਥਾ ਗੁਰੂ ਕਿਰਪਾ ਨਾਲ ਗੁਰਮੁਖਾਂ ਨੂੰ ਹੀ, ਨਾਮ ਦੀ ਦਾਤ ਪ੍ਰਾਪਤ ਕਰ ਕੇ, ਨਾਮ ਅਭਿਆਸ ਕਮਾਈ ਦੁਆਰਾ ਹਾਸਲ ਹੁੰਦੀ ਹੈ। ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਵਿਚ ਨਾਮ ਅਭਿਆਸ ਦੀ ਗੁਰਮਤਿ ਜੁਗਤਿ ਇਉਂ ਦੱਸੀ ਹੈ ਕਿ ਏਸ ਬਿਧ ਗੁਰਮੰਤਰ ਦਾ ਜਾਪ ਕਰ ਕੇ ਦਸਮ-ਦੁਆਰ ਪਹੁੰਚੀਦਾ ਹੈ। ਜਿਹਾ ਕਿ ਕਬਿਤ:-

ਸਬਦ ਸੁਰਤਿ ਲਿਵ ਲੀਨ ਜਲ ਮੀਨ ਗਤਿ

---

* ਆਸਾ ਕੀ ਵਾਰ, ਪਉੜੀ ੧, ਪੰਨਾ ੪੬੩

† ਰਾਮਕਲੀ ਮ:੩, ਅੰਕ ੨੪, ਪੰਨਾ ੯੧੦

‡ ਰਾਮਕਲੀ ਮ: ੩, ਅੰਕ ੨੫, ਪੰਨਾ ੯੧੦

ਸੁਖਮਨਾ ਸੰਗਮ ਹੁਇ ਉਲਟਿ ਪਵਨ ਕੈ॥
ਬਿਸਮ ਬਿਸਵਾਸ ਬਿਖੈ ਅਨਭੈ ਅਭਿਆਸ ਰਸ
ਪ੍ਰੇਮ ਮਧੁ ਅਪਿਉ ਪੀਵੈ ਗੁਹਜ ਗਵਨ ਕੈ॥
ਸਬਦ ਕੈ ਅਨਹਦ ਸੁਰਤਿ ਕੈ ਉਨਮਨੀ
ਪ੍ਰੇਮ ਕੈ ਨਿਝਰ ਧਾਰ ਸਹਜ ਰਵਨ ਕੈ॥
ਤ੍ਰਿਕੁਟੀ ਉਲੰਘਿ ਸੁਖ ਸਾਗਰ ਸੰਜੋਗ ਭੋਗ॥
ਦਸਮ ਸਥਲ ਨਿਹਕੇਵਲ ਭਵਨ ਕੈ॥੨੯੧॥
ਕਬਿਤ ਸਵੈਯੇ ਭਾਈ ਗੁਰਦਾਸ ਜੀ

ਨਾਮ ਦੀ ਅਗਾਧ ਕਲਾ ਹੈ, ਜਿਸ ਦੇ ਉਫੈਲ ਅਕਾਲ ਪੁਰਖ ਦੇ ਪਰਤੱਖ ਦਰਸ਼ਨ, ਦਸਮ ਦੁਆਰ ਦਾ ਉਘਾੜ ਤੇ ਸਚਖੰਡ ਦਾ ਨਿਵਾਸ ਪ੍ਰਾਪਤ ਹੁੰਦਾ ਹੈ। ਖਾਲਸੇ ਦਾ ਦਸਮ ਦੁਆਰ ਜੋਗੀਆਂ ਦੇ ਦਸਮ ਦੁਆਰ ਨਾਲੋਂ ਉਚਾ ਤੇ ਵਿਲੱਖਣ ਹੈ। ਜੋਗੀਆਂ ਦਾ ਦਸਮ ਦੁਆਰ ਤਾਂ ਨਿਰਾ ਪਵਨ-ਪੁਹਾਰਾ ਹੀ ਹੈ। ਏਸ ਦਾ ਫਰਕ ਇਉਂ ਸਮਝੋ ਕਿ ਅੰਗੀਠੀ ਵਿਚ ਜਿਥੇ ਕੋਇਲੇ ਦਗਦੇ ਹਨ, ਉਹ ਉਪਰਲਾ ਟਿਕਾਣਾ ਖਾਲਸੇ ਦਾ ਦਸਮ ਦੁਆਰ ਹੈ, ਜਿਥੋਂ ਸਚਖੰਡ ਨਾਲ ਸਿੱਧਾ ਕਨੈਕਸ਼ਨ ਜੁੜਦਾ ਹੈ ਤੇ ਨਾਮ ਦੀਆਂ ਧੁਨੀਆਂ ਦਾ ਅਨਹਦ ਸ਼ਬਦ ਸੁਣਾਈ ਦਿੰਦਾ ਹੈ। ਜੋਗੀਆਂ ਦਾ ਦਸਮ ਦੁਆਰ ਤਾਂ ਉਹ ਥਾਂ ਹੈ, ਜਿਥੇ ਅੰਗੀਠੀ ਦੇ ਹੇਠਲੇ ਹਿੱਸੇ ਵਿਚ ਸੁਆਹ ਡਿਗਦੀ ਹੈ। ਜੋਗੀਆਂ ਨੂੰ ਏਥੇ ਬਜੰਤ੍ਰੀ ਬਾਜਿਆਂ, ਵੀਣਾ, ਢੋਲਕ, ਛੈਣੇ ਆਦਿ ਦੀਆਂ ਧੁਨੀਆਂ ਹੀ ਸੁਣਦੀਆਂ ਹਨ। ਗੁਰੂ ਘਰ ਵਾਲਾ ਅਨਹਦ ਸ਼ਬਦ ਉਹਨਾਂ ਨੂੰ ਪ੍ਰਾਪਤ ਨਹੀਂ ਹੁੰਦਾ ਤੇ ਨਾ ਉਹਨਾਂ ਨੂੰ ਅਕਾਲ ਪੁਰਖ ਪਰਤੱਖ ਹੁੰਦਾ ਹੈ, ਜੈਸਾ ਕਿ ਗੁਰਵਾਕ ਹੈ :-

ਜੋਗ ਸਿਧ ਆਸਣ ਚਉਰਾਸੀ ਏ ਭੀ ਕਰਿ ਕਰਿ ਰਹਿਆ॥
ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨਾ ਗਹਿਆ॥੬॥
ਸੋਰਠਿ ਮ: ੫ ਘਰੁ ੨ ਅਸਟ:, ਪੰਨਾ ੬੪੨

ਇਹ ਉਪਰਲੀ ਮਿਸਾਲ "ਤਿਹ ਸਿਲ ਉਪਰਿ ਖਿੜਕੀ ਅਉਰ"* ਵਾਲੇ ਸ਼ਬਦ ਦੇ ਭਾਵ ਦਾ ਟੂਕ ਮਾਤਰ ਪ੍ਰਮਾਣ ਹੈ। ਇਸ ਲਈ ਸਾਰ-ਸਿੱਟਾ ਇਹ ਹੈ ਕਿ ਅਸਲੀ ਕਲਿਆਣਕਾਰੀ ਮੰਤਰਾਂ ਸਿਰ ਮੰਤਰ 'ਵਾਹਿਗੁਰੂ' ਗੁਰਮੰਤਰ ਹੈ, ਜੋ ਬੇਦ ਕਤੇਬਾਂ ਤੋਂ ਅਗੋਚਰਾ ਅਕਾਲ ਪੁਰਖ ਦਾ ਆਪ ਸੰਕੇਤਿਆ ਨਾਮ ਹੈ, ਜਿਹਾ ਕਿ :–

ਬੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦ ਸੁਣਾਇਆ॥
ਭਾਈ ਗੁਰਦਾਸ ਜੀ, ਵਾਰ ੧੨, ਪਉੜੀ ੧੭

---

* ਆਸਾ ਭੈਰਉ ਕਬੀਰ ਜੀ, ॥੩॥੨॥੧੦॥, ਪੰਨਾ ੧੧੫੯

ਏਸ ਗੁਰਮੰਤਰ ਨੂੰ ਜਪਣ ਦੀ ਭਾਈ ਗੁਰਦਾਸ ਜੀ ਹਦਾਇਤ ਕਰਦੇ ਹਨ :–

ਵਾਹਿਗੁਰੂ ਸਾਲਾਹਣਾ ਗੁਰ ਸਬਦ ਅਲਾਏ॥
ਵਾਰ ੯, ਪਉੜੀ ੧੩

ਵਾਹਿਗੁਰੂ ਗੁਰ ਸਬਦੁ ਲੈ ਪਿਰਮ ਪਿਆਲਾ ਚੁਪਿ ਚੁਬੋਲਾ॥
ਵਾਰ ੪, ਪਉੜੀ ੧

ਇਸ ਗੁਰਮੰਤਰ ਨੂੰ ਬਾਰ ਬਾਰ ਜਪਣ ਦੀ ਹਦਾਇਤ ਗੁਰਬਾਣੀ ਵਿਚ ਥਾਂ ਥਾਂ ਮਿਲਦੀ ਹੈ :-

ਬਾਰੰ ਬਾਰ ਬਾਰ ਪ੍ਰਭੁ ਜਪੀਐ ॥
ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ॥...੬॥(੧੭)
ਗਉੜੀ ਸੁਖਮਨੀ ਮ: ੫

ਸੋ ਨਾਮ ਦਾ ਬਾਰ ਬਾਰ ਜਪਣਾ ਨਿਰੀ ਮਕੈਨੀਕਲ ਰੈਪੀਟੀਸ਼ਨ (ਮੁੜ ਮੁੜ ਇਕ ਸ਼ਬਦ ਨੂੰ ਆਮੁਹਾਰਾ ਕਹੀ ਜਾਣ ਵਾਲੀ ਫੋਕੀ ਕਾਰ) ਨਹੀਂ, ਸਗੋਂ ਨਾਮ-ਰਸ ਲੀਨ ਕਰਾਉਂਣ ਵਾਲੀ ਤੇ ਕਪਾਟ ਖੋਲ੍ਹਣ ਵਾਲੀ ਸਚੀ ਕਾਰ ਹੈ। ਗੁਰਮਤਿ ਨਾਮ ਅਰਥਾਤ ਵਾਹਿਗੁਰੂ ਦਾ ਅਭਿਆਸ ਊਠਤ ਬੈਠਤ ਸੋਵਤ ਜਾਗਤ ਸਾਸ ਗ੍ਰਾਸ ਹੋ ਸਕਦਾ ਹੈ, ਰਸਨਾ (ਜੀਭ) ਦੁਆਰਾ ਅਥਵਾ ਸੁਆਸਾਂ ਤੇ ਸੁਰਤੀ ਦੁਆਰਾ। (ਨਾਮ ਸਿਮਰਨ ਆਦਿ ਸਵਾਲਾਂ ਸਬੰਧੀ ਵੇਰਵਾ ਦੇਖਣ ਲਈ ਪੜ੍ਹੋ ਗੁਰਮਤਿ ਨਾਮ ਅਭਿਆਸ ਕਮਾਈ, ਗੁਰਮਤਿ ਲੇਖ, ਚਰਨ ਕਮਲ ਕੀ ਮਉਜ ਅਤੇ ਅਨਹਦ ਸ਼ਬਦ ਦਸਮ ਦੁਆਰ ਪੁਸਤਕਾਂ)।

## ੨. ਨਾਮ ਸੁਣਨਾ ਤੇ ਮੰਨਣਾ

ਨਾਮ ਦੇ ਸੁਣਨ ਮੰਨਣ ਦਾ ਵੇਰਵਾ ਜਪੁਜੀ ਸਾਹਿਬ ਦੀਆਂ ਸੁਣਿਐ, ਮੰਨੈ ਦੀਆਂ ਪਉੜੀਆਂ ਵਿਚ ਤੇ ਫੇਰ ਸਾਰੰਗ ਰਾਗ ਦੀ ਵਾਰ ਵਿਚ ਸੁਣਿਐ, ਮੰਨਿਐ ਦੀਆਂ ਪਉੜੀਆਂ ਵਿਚ ਗੁਰੂ ਸਾਹਿਬ ਨੇ ਆਪ ਕੀਤਾ ਹੈ। ਏਸ ਦੀ ਵਿਆਖਿਆ ਪੂਰੀ ਤਰ੍ਹਾਂ ਖੋਲ੍ਹ ਕੇ 'ਗੁਰਮਤਿ ਨਾਮ ਆਭਿਆਸ ਕਮਾਈ' ਪੁਸਤਕ ਵਿਚ ਕੀਤੀ ਗਈ ਹੈ। ਏਸ ਲਈ ਇਸ ਦੀ ਵਿਆਖਿਆ ਦੁਬਾਰਾ ਏਥੇ ਨਹੀਂ ਕੀਤੀ ਗਈ, ਕਿਉਂਕਿ ਟ੍ਰੈਕਟ ਦਾ ਅਕਾਰ ਤੇ ਵਿਸਥਾਰ ਵਧ ਜਾਏਗਾ। ਪ੍ਰੇਮੀ ਸਜਣ ਇਹ ਪ੍ਰਕਰਣ 'ਗੁਰਮਤਿ ਨਾਮ ਅਭਿਆਸ ਕਮਾਈ' ਪੁਸਤਕ ਵਿਚੋਂ ਪੜ੍ਹ ਲੈਣ।

## ੩. ਗੁਰਬਾਣੀ ਦੇ ਪੜ੍ਹਨ ਸੁਣਨ ਤੇ ਕੀਰਤਨ ਦਾ ਅਸਰ

ਗੁਰਬਾਣੀ ਦੇ ਪੜ੍ਹਨ ਸੁਣਨ ਤੇ ਕੀਰਤਨ ਦੀ ਪਾਰਸ ਅਖੰਡਕਾਰ ਸਪਰਸ਼ ਦੁਆਰਾ ਗੁਰਬਾਣੀ ਜਗਿਆਸੂ ਦੀ ਸੁਰਤੀ ਬਿਰਤੀ ਸਿਕਲ ਹੋ ਕੇ ਆਤਮ-ਜਾਗਰਤਾ ਵਿਚ ਜਾਗ ਉਠਦੀ ਹੈ। ਇਸ ਜਾਗ ਲੱਗਣ ਦਾ ਸੁਫਲ ਫਲ (ਸਿੱਟਾ) ਇਹ ਹੁੰਦਾ ਹੈ ਕਿ ਮਧਮ ਵੇਗ ਵਿਚ ਚਲ ਰਹੇ ਨਾਮ ਅਭਿਆਸ ਦਾ ਖੰਡਾ ਜੋਰੋ ਜੋਰ ਖੜਕਣ ਲਗ ਪੈਂਦਾ ਹੈ, ਜੋ ਨਾਮ ਅਭਿਆਸੀ ਨੂੰ ਨਾਮ-ਲਿਵਤਾਰ ਅਤੇ ਰਸ ਜੋਤਿ ਪ੍ਰਕਾਸ਼ ਦੇ ਝਲਕਾਰ ਦੀ ਸੁ-ਗੁੰਮਤਾ ਲਈ ਅਵੱਸ਼ ਸਹਾਈ ਹੁੰਦਾ ਹੈ। ਅਲ੍ਹੜ (ਨਵੇਂ) ਜਗਿਆਸੂ ਨੂੰ ਨਾਮ ਦੀਆਂ ਤਰਬ-ਤਰੰਗਾਂ ਤਾਰਾਂ ਬਜਾਉਂਣ ਹਿਤ ਅਤੇ ਨਾਮ ਅਭਿਆਸ ਨੂੰ ਗਹਿ ਕਰ ਕੇ ਦ੍ਰਿੜਾਉਣ ਹਿਤ ਗੁਰਬਾਣੀ ਦਾ ਪੜ੍ਹਨਾ ਸੁਣਨਾ ਤੇ ਕੀਰਤਨ ਕਰਨਾ ਸਦਾ ਲਈ ਸੁਖਦਾਈ ਹੁੰਦਾ ਹੈ। ਅਨਪੜ੍ਹ ਨਾਮ ਅਭਿਆਸੀ ਜਗਿਆਸੂ ਨੂੰ ਗੁਰਬਾਣੀ ਪਾਠ ਕੀਰਤਨ ਦਾ ਸੁਣਨਾ ਹੀ ਅਤਿਸੈ ਕਰਕੇ ਸਹਾਈ ਹੁੰਦਾ ਹੈ। ਗੁਰਬਾਣੀ ਦੀ ਸਹਾਇਤਾ ਤੋਂ ਬਿਨਾਂ ਨਾਮ ਦੇ ਸਿਮਰਨ ਵਿਚ ਨਿਤ ਨਵੀਂ ਚੜ੍ਹਦੀ ਕਲਾ ਨਹੀਂ ਵਰਤਦੀ ਜੋ ਗੁਰਬਾਣੀ ਪੜ੍ਹਨ ਸੁਣਨ ਵਾਲੇ ਨਾਮ ਅਭਿਆਸੀ ਦੀ ਦਸ਼ਾ ਵਿਚ ਵਰਤਦੀ ਤੇ ਪਲਰਦੀ ਹੈ, ਕਿਉਂਕਿ ਗੁਰਬਾਣੀ ਤੇ ਨਾਮ ਦੋਨੋਂ ਓਤਿ ਪੋਤਿ ਹਨ। ਗੁਰਬਾਣੀ ਦੀ ਪਾਰਸ ਕਲਾ ਦੀ ਸਹਾਇਤਾ ਤੋਂ ਸਖਣੇ ਨਿਰੇ ਨਾਮ ਦੇ ਅਭਿਆਸੀ ਅਕਸਰ ਖੜ੍ਹਦੀ ਕਲਾ ਵਿਚ ਰਹਿ ਜਾਂਦੇ ਹਨ। ਉਹਨਾਂ ਦੀ ਚੜ੍ਹਦੀ ਕਲਾ ਦੇ ਰੰਗਾਂ ਦਾ ਖੇੜਾ ਖਿੜਦਾ ਹੀ ਨਹੀਂ, ਜੈਸਾ ਕਿ ਬਹੁਤ ਸਾਰੇ ਨਾਮਧਾਰੀਆਂ ਦੀ ਦਸ਼ਾ ਹੋ ਰਹੀ ਹੈ। ਉਹ ਗੁਰਬਾਣੀ ਨੂੰ ਜਦੋਂ ਛਡ ਗਏ, ਜਿਥੇ ਸੀ ਉਥੇ ਹੀ ਰਹਿ ਗਏ। "ਗੁਰਮੁਖਿ ਬਾਣੀ ਨਾਦ ਬਜਾਵੈ"* ਵਾਲੀ ਪਾਰਸ ਕਲਾ ਵਰਤਣੋਂ ਰਹਿ ਖੜੋਤੀ। ਕਿਉਂਕਿ ਪਰਮ ਪਾਰਸ ਰੂਪ ਬਾਣੀ ਦਾ ਸਪਰਸ਼ ਜੋ ਰਹਿ ਖੜੋਤਾ। ਉਹਨਾਂ ਨੂੰ ਗੁੜਤੀ ਹੀ ਹੋਰੂੰ ਮਿਲੀ। ਇਸ ਤਰਾਂ ਕਈ ਕਾਰਨ ਬਣ ਗਏ। ਉਹਨਾਂ ਦੀ ਖੜ੍ਹਦੀ ਕਲਾ ਵਿਚ ਖੜੋਤੇ ਰਹਿ ਜਾਣ ਦਾ ਕਾਰਨ ਇਹੋ ਹੋਇਆ ਕਿ ਉਹਨਾਂ ਨੇ ਕੇਵਲ ਨਾਮ ਨੂੰ ਹੀ ਤੱਤ ਜਾਣਿਆ, ਪਰ ਜਿਸ ਗੁਰਬਾਣੀ ਨੇ ਨਾਮ ਨੂੰ ਤੱਤ ਜਣਾਇਆ ਸੀ ਉਸ ਤੱਤ-ਸਮੁੰਦਰੀ ਬਾਣੀ ਨੂੰ ਬਿਲੋਵਣਾ ਛਡ ਦਿੱਤਾ ਤਾਂ "ਮਾਖਨ ਕੈਸੇ ਰੀਸੇ"। ਉਹਨਾਂ ਦੀ ਬੇਸਮਝੀ ਇਹ ਹੋਈ ਕਿ ਉਹ ਸਮਝ ਬੈਠੇ ਕਿ ਬਸ ਬਾਣੀ ਵਿਚੋਂ ਤੱਤ ਤਾਂ ਵਿਰੋਲ ਲਿਆ, ਹੁਣ ਬਾਣੀ ਦੀ ਕੀ ਲੋੜ? ਪਰ ਉਹ ਏਸ ਗਲੋਂ ਅਗਿਆਤ ਹੀ ਰਹੇ ਕਿ ਗੁਰਬਾਣੀ ਦਾ ਨਿਤਾਪ੍ਰਤੀ ਅਭਿਆਸ ਵਿਲੋਵਣਾ ਦਰਕਾਰ ਹੈ। ਜਿਉਂ ਜਿਉਂ ਗੁਰਬਾਣੀ ਰੂਪ ਸਮੁੰਦਰ ਨੂੰ ਵਿਰੋਲਿਆ ਬਿਲੋਇਆ ਜਾਵੇਗਾ, ਤਿਉਂ ਤਿਉਂ ਹੋਰ ਤੋਂ ਹੋਰ ਨਾਮ ਰਸਕ ਰਸਾਕੀ ਘ੍ਰਿਤ ਗਟਾਕ ਭੁੰਚਣ ਦਾ ਅਹਿਲਾਦ ਪ੍ਰਾਪਤ ਹੋਵੇਗਾ। ਕਿਉਂਕਿ ਏਸ ਅਮਰ ਪਦਾਰਥੀ ਦੁੱਧ (ਸਮੁੰਦਰ) ਨੇ ਤਾਂ (ਗਊ ਭੈਂਸ ਦੇ ਦੁੱਧ ਵਾਂਗ) ਕਦੇ ਫੋਕਟ ਹੀ ਨਹੀਂ ਰਹਿ ਜਾਣਾ। ਭਾਵੇਂ ਲੱਖਾਂ ਬਿਲੋਵਨਹਾਰੇ ਨਾਮ ਤੱਤ ਰੂਪੀ ਮੱਖਣ ਦੇ ਗਟਾਕ ਵਿਚੋਂ ਕਢ ਕਢ ਕੇ ਭੁੰਚ ਭੁੰਚ ਕੇ ਅਘਾਈ ਜਾਵਣ। ਤਾਂ ਤੇ ਗੁਰਬਾਣੀ ਸਫਲ ਸਦਾ ਸੁਖਦਾਈ ਹੈ ਅਤੇ ਹਰ ਦਮ ਨਾਮ ਅਭਿਆਸ ਹਿਤ ਸਹਾਈ ਹੈ।

ਗੁਰਬਾਣੀ ਤੇ ਨਾਮ ਦਾ ਤੱਤ-ਜੋਤਿ-ਰਹੱਸ ਓਤਿ ਪੋਤਿ ਅਰਥਾਤ ਇਕ ਮਿਕ ਹੋਣ ਕਰਕੇ, ਸੇਵਨਹਾਰੇ ਦੇ ਸਾਧਨ ਭਿੰਨ ਭਿੰਨ ਨਹੀਂ ਕਹਾ ਸਕਦੇ। ਨਿਸਤਾਰਾ ਜਾ ਕੇ ਨਾਮ-ਲੀਨਤਾ ਵਿਚ

---

* ਮਾਰੂ ਮ: ੩ ਸੋਲਹੇ ॥੨॥ ਪੰਨਾ ੧੦੫੯

ਹੀ ਹੋਣਾ ਹੈ। ਗੁਰਬਾਣੀ ਦੀਆਂ ਪ੍ਰੇਮ ਨਾਮ ਪੋਥੀਆਂ ਲਿਖਣਹਾਰਿਆਂ ਦੀ ਤੱਤ ਕਲਿਆਣ ਵੀ ਏਸ ਕਰਕੇ ਹੁੰਦੀ ਹੈ ਕਿ ਗੁਰਬਾਣੀ ਲਿਖਦੇ ਤੱਤ ਰੂਪੀ ਰਸਾਇਣੀ ਕਲਾ, ਲਿਖਾਰੀਆਂ ਦੀ ਸੁਰਤੀ ਬਿਰਤੀ ਨਾਲ ਰਗੜ ਖਾ ਕੇ ਵਰਤ ਜਾਂਦੀ ਹੈ। ਜਿਨ੍ਹਾਂ ਨੂੰ ਨਾਮ ਦੀ ਸੂਝ ਬੂਝ ਵੀ ਨਹੀਂ ਹੁੰਦੀ, ਉਨ੍ਹਾਂ ਨੂੰ ਨਾਮ ਉਤੇ ਸ਼ਰਧਾ ਲਿਆ ਦਿੰਦੀ ਹੈ ਤੇ ਉਨ੍ਹਾਂ ਨੂੰ ਨਾਮ ਦੇ ਪਾਤਰ ਬਣਾ ਕੇ ਭਾਂਡੇ ਭਰਪੂਰ ਕਰਨ ਕਰਾਵਨ ਦੇ ਅਵਸਰ ਬਣਾ ਦਿੰਦੀ ਹੈ। ਜਿਨ੍ਹਾਂ ਲਿਖਾਰੀਆਂ ਨੂੰ ਨਾਮ ਪਹਿਲਾਂ ਹੀ ਪ੍ਰਾਪਤ ਹੈ ਤਿਨ੍ਹਾਂ ਨੂੰ ਗੁਰਬਾਣੀ ਲਿਖਣ ਦੀ ਅਖੰਡ ਸੇਵਾ, ਅਖੰਡਾਕਾਰ ਨਾਮ ਖੰਡਾ ਖੜਕਾਵਣ ਦਾ ਨਛਾਵਰਾ ਬਖਸ਼ਦੀ ਹੈ। ਪਰੰਤੂ ਨਿਸਤਾਰਾ ਉਦੋਂ ਹੀ ਹੁੰਦਾ ਹੈ ਜਦੋਂ "ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ"* ਵਾਲੇ ਹੁਕਮ ਦੀ ਪਾਲਣਾ ਵਾਲਾ ਵਰਤਾਰਾ ਵਰਤਦਾ ਹੈ, ਬਾਰੰਬਾਰ ਗੁਰਬਾਣੀ ਦਾ ਸੇਵਨ ਹੁੰਦਾ ਹੈ। ਗੁਰਬਾਣੀ ਦਾ ਲਿਖਣ, ਪੜ੍ਹਨ, ਸੁਣਨ ਤੇ ਗਾਵਣ ਰੂਪੀ ਸੇਵਨ ਬਾਰੰਬਾਰ ਹੁੰਦਾ ਹੈ ਤਾਂ ਜਾ ਕੇ ਸੇਵਨਹਾਰੇ ਦੀ ਸੁਰਤੀ ਬਿਰਤੀ ਨੂੰ ਪਿਰਮ ਪੈਕਾਮ (ਪ੍ਰੇਮ ਦੇ ਤੀਰ) ਵਾਲੀ ਚੋਟ ਲਗਦੀ ਹੈ ਤੇ ਪਰਤੱਖ ਪ੍ਰਤੀਤ ਹੁੰਦਾ ਹੈ ਕਿ ਗੁਰਬਾਣੀ ਤਾਂ ਇਹ ਹੁਕਮ ਦਿੰਦੀ ਹੈ ਕਿ "ਨਾਮ ਜਪਹੁ, ਨਾਮ ਜਪਹੁ"। ਇਸ ਬਿਧਿ ਗੁਰਬਾਣੀ ਦੁਆਰਾ ਨਾਮ ਦਿਨੋ ਦਿਨ ਦੂਣ ਸਵਾਇਆ ਦ੍ਰਿੜ੍ਹ ਹੁੰਦਾ ਰਹਿੰਦਾ ਹੈ, ਇਸ ਤਰ੍ਹਾਂ ਪਰਤੱਖ ਨਿਸਤਾਰਾ ਹੁੰਦਾ ਹੈ। ਗੁਰਬਾਣੀ, ਅੰਮ੍ਰਿਤ ਬਾਣੀ, ਗੁਰੂ ਰੂਪ ਹੋਣ ਦੇ ਕਾਰਨ ਅੰਮ੍ਰਿਤ ਦੀ ਦਾਤੀ ਹੈ। ਦਾਤਾਰ ਗੁਰੂ ਰੂਪ ਬਾਣੀ ਤੋਂ ਬੇਮੁਖ ਹੋ ਕੇ ਕਦੇ ਅੰਮ੍ਰਿਤ ਦੇ ਗੂੜ੍ਹ ਰੰਗਾਂ ਵਿਚ ਤਤਪਰ ਰਹਿ ਸਕੀਦਾ ਹੈ? ਕਦਾਚਿਤ ਨਹੀਂ ! ਤਾਂ ਤੇ ਸਾਧਨ ਅਨੇਕ ਨਹੀਂ, ਏਕ ਹੀ ਹੈ। ਸਾਡੀ ਸਮਝ ਵਿਚ ਹੀ ਫਰਕ ਹੈ। ਜਿਨ੍ਹਾਂ ਅਭਾਗੇ ਜਗਿਆਸੂਆਂ ਨੂੰ ਗੁਰਬਾਣੀ ਦਾ ਸੇਵਨ ਕਰਦਿਆਂ ਨਾਮ ਰੂਪੀ ਤਤ ਪਦਾਰਥ ਨਹੀਂ ਲੱਭਾ, ਉਹਨਾਂ ਦੀ ਤਤ ਕਲਿਆਣ ਏਸ ਜਨਮ ਵਿਚ ਨਹੀਂ ਹੋਵੇਗੀ। ਕੋਈ ਕਸਰ ਕਾਂਪ ਜੋ ਰਹਿ ਗਈ ਹੈ ਤਾਂ ਦੂਜੇ ਜਨਮ ਵਿਚ ਜਾ ਕੇ ਸ਼ਗੂਫਾ ਖਿੜਾਏਗੀ। ਕਮਾਈ ਨਿਰੋਲ ਗੁਰਬਾਣੀ ਅਭਿਆਸ ਦੀ ਵੀ ਆਹਲੀ (ਖਾਲੀ) ਨਹੀਂ ਜਾਣੀ। ਜਿਨ੍ਹਾਂ ਨੂੰ ਗੁਰਬਾਣੀ ਦਾ ਸੇਵਨ ਕਰਦਿਆਂ ਇਹ ਗੱਲ ਕਦੇ ਨਹੀਂ ਫੁਰਦੀ ਕਿ ਨਾਮ ਪਦਾਰਥ ਵਿਲੱਖਣ ਹੈ, ਅਰਥਾਤ ਗੁਰਬਾਣੀ ਤੋਂ ਵੱਖਰਾ ਹੈ, ਉਹਨਾਂ ਦੇ ਗੁਰਬਾਣੀ ਸੇਵਨ ਵਿਚ ਫਰਕ ਹੈ, ਕਮਾਈ ਵਿਚ ਊਣਤਾਈ ਹੈ, ਮਨ ਬਚਨ, ਕਰਮ ਕਰਕੇ ਉਹ ਅਜੇ ਗੁਰਬਾਣੀ ਦੇ ਸੇਵਨ ਵਿਚ ਤਦ ਰੂਪ ਨਹੀਂ ਹੋਏ, ਅਥਵਾ ਗੁਰਮਤਿ ਗਿਆਨ-ਕਲਾ ਦੇ ਅਜੇ ਉਹ ਅਧਿਕਾਰੀ ਹੀ ਨਹੀਂ ਬਣੇ। ਜਾਂ ਉਹਨਾਂ ਨੂੰ ਪੂਰਨ ਗੁਰਮਤਿ ਬਿਧੀ ਅਨੁਸਾਰ ਅੰਮ੍ਰਿਤ ਪਾਨ ਕਰਨ ਦਾ ਅਵਸਰ ਹੀ ਪ੍ਰਾਪਤ ਨਹੀਂ ਹੋਇਆ ਜਾਂ ਇਉਂ ਕਹੋ ਕਿ ਉਹਨਾਂ ਦੇ ਪੂਰਬਲੇ ਕਰਮਾਂ ਦਾ ਅਜੇ ਅੰਕੂਰ ਨਹੀਂ ਜਾਗਿਆ। ਜੇ ਹੁਣ ਨਹੀਂ ਜਾਗਿਆ ਤਾਂ ਫੇਰ ਜਾਗੇਗਾ, ਕਸਰਾਂ ਕਢ ਕੇ ਜਾਗੇਗਾ। ਏਸ ਨਹੀਂ ਤਾਂ ਅਗਲੇ ਜਨਮ ਵਿਚ ਜਾਗੇਗਾ। ਜਾਗੇਗਾ ਸਹੀ ਜ਼ਰੂਰ। ਆਹਲਾ (ਖਾਲੀ) ਕਦੇ ਨਹੀਂ ਜਾਣਾ। ਕਮਾਈ ਦੀ ਅਧੂਰੀ ਰਹਿ ਗਈ ਖੇਡ ਅੰਕੂਰ ਉਗਵਣ ਸਾਰ ਆਗੇ ਪਾਛੇ ਜ਼ਰੂਰ ਪੂਰੀ ਹੋ ਜਾਏਗੀ, ਇਹ ਬਾਤ ਨਿਸਚੇ ਕਰ ਜਾਣੋ ਜੀ।

---

* ਨਟ ਮਹਲਾ ੪ ॥੫॥(੮॥੪) ਪੰਨਾ ੯੮੨

# ੪. ਨਾਮ ਬਾਣੀ ਦੀ ਪਾਰਸ ਕਲਾ

ਜੋ ਮਨੁਖ ਆਪਣੀ ਮਨੋਰਥ-ਪੂਰਤੀ ਲਈ ਹੀ ਨਾਮ ਜਪਦੇ ਹਨ ਯਾ ਗੁਰਬਾਣੀ ਦਾ ਸੇਵਨ ਕਰਦੇ ਹਨ, ਚਾਹੇ ਉਹ ਪਹਿਲਾਂ ਸੁਆਰਥ- ਸਿਧੀ ਲਈ ਹੀ ਏਸ ਲਗਨ ਵਿਚ ਲਗਦੇ ਹਨ, ਪਰ ਸੁਆਰਥ-ਸਿਧੀ ਦੇ ਪ੍ਰਬਲ ਹੋਣ ਕਰ, ਉਹ ਨਿਜ ਮਨੋਰਥ ਪੂਰਤੀ ਲਈ ਨਾਮ ਬਾਣੀ ਦੇ ਰਟਨ ਵਿਚ ਲਟਾ-ਪੀਂਘ ਹੋ ਜਾਂਦੇ ਹਨ। ਨਾਮ ਤੇ ਗੁਰਬਾਣੀ ਪਾਰਸ ਰੂਪ ਹਨ। ਇਸ ਪਾਰਸ ਰੂਪ ਅੰਮ੍ਰਿਤ ਪਦਾਰਥ ਦੇ ਸਪਰਸ਼ ਨਾਲ ਨਾਮ ਬਾਣੀ ਦੀ ਪਾਰਸ ਕਲਾ ਵਰਤ ਜਾਂਦੀ ਹੈ, ਜਿਸ ਕਰਕੇ ਨਾਮ ਬਾਣੀ ਦਾ ਰਸ ਆਉਣ ਲਗ ਜਾਂਦਾ ਹੈ। ਇਸ ਤਰ੍ਹਾਂ ਨਾਮ ਬਾਣੀ ਦੇ ਸੇਵਨਹਾਰ ਦੀ ਸੁਰਤੀ ਬਿਰਤੀ ਪ੍ਰਵਿਰਤੀਓਂ (ਸੰਸਾਰਕ ਵਿਹਾਰਾਂ) ਤੋਂ ਉਚਾਟ ਹੋ ਕੇ ਪ੍ਰਮਾਰਥੀ ਲਗਨ ਵਿਚ ਜਾ ਪਰਵੇਸ਼ ਕਰਦੀ ਹੈ। ਫੇਰ ਗੁਰਬਾਣੀ ਤੇ ਨਾਮ ਦਾ ਅਭਿਆਸ ਕੇਵਲ ਰਸ-ਵਿਗਾਸ ਦੇ ਪ੍ਰਾਇਣ ਹੋ ਕੇ ਹੀ ਕਰੀਦਾ ਹੈ। ਇਸ ਬਿਧ ਗੁਰਬਾਣੀ ਨਾਮ ਦੀ ਅੰਮ੍ਰਿਤ ਪਾਰਸ ਰਸਾਇਣੀ ਕਲਾ ਦਾ ਨਿਤਾਪ੍ਰਤੀ ਤੇ ਖਿਨ-ਖਿਨੀ ਸਪਰਸ਼ (ਭਾਵੇਂ ਪਹਿਲਾਂ ਸੁਆਰਥ-ਸਿਧੀ ਹਿਤ ਆਰੰਭ ਹੋਇਆ ਹੋਵੇ) ਓੜਕ ਪ੍ਰਮਾਰਥੀ ਰੰਗਾਂ ਵਾਲੇ ਤੱਤ ਆਦਰਸ਼ ਵਿਚ ਅਰੂੜ ਕਰਾਇ ਦਿੰਦਾ ਹੈ। ਗੁਰਬਾਣੀ ਦਾ ਲਗਾਤਾਰ ਸੇਵਨ ਸੇਵਨਹਾਰੇ ਦੀ ਬੁਧੀ ਨੂੰ ਪ੍ਰਮਾਰਥ ਸਿਧੀ ਦੇ ਪਰਮ ਮਨੋਰਥ ਹਿਤ ਸਾਵਧਾਨ ਕਰ ਦਿੰਦਾ ਹੈ, ਕਿਉਂਕਿ ਵਾਸਤਵ ਵਿਚ ਸਮੱਗਰ ਗੁਰਬਾਣੀ ਤਤ ਆਦਰਸ਼ੀ ਦੀਖਿਆ ਤਾਂ ਹੈ ਹੀ ਪ੍ਰਮਾਰਥ-ਸਿਧੀ ਹਿਤ। ਪ੍ਰਮਾਰਥ-ਸਿਧੀ ਹਿਤ ਨਾਮ ਬਾਣੀ ਦਾ ਕੀਤਾ ਹੋਇਆ ਸੇਵਨ, ਫੇਰ ਸੁਤੇ ਸਿਧ ਹੀ ਸਗਲ-ਪਦਾਰਥ-ਸਿਧੀ ਕਰਾਈ ਜਾਂਦਾ ਹੈ। ਨਾਮ-ਰਸਕ ਵੈਰਾਗ ਹੋਣ ਦੀ ਅਵਸਥਾ ਤਾਈਂ ਰਿਧੀ ਸਿਧੀ ਦੇ ਵਹਿਣ ਵਿਚ ਰੁੜ੍ਹ ਜਾਣ ਦਾ ਤੌਖਲਾ ਤਾਂ ਜ਼ਰੂਰ ਹੈ, ਪਰ ਪ੍ਰਮਾਰਥ ਦੇ ਪ੍ਰਬਲ ਪ੍ਰੇਮ-ਪਰਾਇਣੀ-ਪਾਂਧੀਆਂ ਨੂੰ ਰਿਧੀ ਸਿਧੀ ਸਭ ਮੋਹ ਹੀ ਸਚਮੁਚ ਪ੍ਰਤੀਤ ਹੋਣ ਲਗ ਪੈਂਦੀ ਹੈ। ਗੁਰਬਾਣੀ ਸੇਵਨ ਦੀ ਦੀਰਘ ਗਾਖੜੀ, ਗੂੜ੍ਹ ਮਤ ਗਾਖੜੀ ਸੇਵਾ, ਰਿਧੀ ਸਿਧੀ ਆਦਿਕ ਨੂੰ ਮੋਹ ਰੂਪ ਦਰਸਾ ਕੇ ਗੁਰਮਤਿ ਭੈ-ਭਾਵਨੀ ਅੰਦਰ ਲੈ ਆਉਂਦੀ ਹੈ, ਜਿਸ ਕਰਕੇ ਪ੍ਰਮਾਰਥ-ਪਾਂਧੀ, ਅਰਥਾਤ ਗੁਰਮਤਿ ਪ੍ਰਮਾਰਥ-ਪਾਂਧੀ ਰਿਧੀਆਂ ਸਿਧੀਆਂ ਦਾ ਗੁਮੇਹ ਹੀ ਨਹੀਂ ਕਰਦੇ। ਨਾਮ ਗੁਰਬਾਣੀ ਦੀ ਸੁਤੇ ਸਿਧ ਕਮਾਈ ਦਾ ਅੰਮ੍ਰਿਤ-ਰਸਾਇਣੀ ਪਰਮ ਅਨੰਦ ਰਸ ਉਗਵਿ ਆਉਂਦਾ ਹੈ, ਜਿਸ ਕਰਕੇ ਉਹ ਉਕਾ ਉਕਾ ਹੀ ਮੋਹ ਮਮਤਾਵੀ ਰਿਧੀ ਸਿਧੀ ਨੂੰ ਪਿਠ ਦੇ ਬੈਠਦਾ ਹੈ। ਅਤੇ ਉਸ ਨੂੰ ਰਿਧੀਆਂ ਸਿਧੀਆਂ ਦਾ ਸੁਤੇ ਸਿਧੀ ਆਵਣਾ ਦਰਸਾਵਣਾ ਪੁਹੰਦਾ ਹੀ ਨਹੀਂ।

ਅਪਨੇ ਲੋਭ ਕਉ ਕੀਨੋ ਮੀਤੁ...॥੧॥

ਗਉੜੀ ਮ: ੫, ਪੰਨਾ ੧੯੫

ਸਾਰਖੇ ਗੁਰਵਾਕਾਂ ਦੀ ਗੁਰਮਤਿ ਅਸੂਲੀ ਸਚਾਈ ਵਿਚ ਕੋਈ ਸੰਦੇਹ ਨਹੀਂ। ਤਲਖ਼ ਤਜਰਬੇ ਅੰਦਰ ਆਈਆਂ ਉਲਟ ਮਿਸਾਲਾਂ ਜੇ ਟਾਵੀਂ ਟਾਵੀਂ ਜਾਂ ਬਹੁਤੀ ਗਿਣਤੀ ਵਿਚ ਦੇਖੀਆਂ ਪਰਖੀਆਂ ਜਾਂਦੀਆਂ ਹਨ ਤਾਂ ਉਹਨਾਂ ਦੇ ਕਾਰਨ ਕੇਵਲ ਇਹੋ ਹੀ ਹੈ ਕਿ ਵਾਸਤਵ ਵਿਚ ਉਹ

ਲੋਕ ਪਾਰਸ ਨੂੰ ਪਰਸਦੇ ਹੀ ਨਹੀਂ। ਉਹ ਜੋ ਨਾਮ ਦੀ ਕਮਾਈ ਕਰਦੇ ਹਨ, ਉਹ ਸਿਰਫ਼ ਲੋਕ ਦਿਖਾਵੇ ਲਈ ਅਤੇ ਲੋਕਾਂ ਨੂੰ ਰੀਝਾਵਣ ਲਈ, ਥੋੜੇ ਚਿਰ ਲਈ ਪਖੰਡ-ਪਸਾਰਾ ਹੀ ਕਰਦੇ ਹਨ। ਅਸਲ ਕਮਾਈ ਕੋਈ ਨਹੀਂ ਕਰਦੇ। ਦਿਖਾਵੇ ਮਾਤਰ ਪਪ ਪਪ ਕਰਦੇ ਹਨ। ਉਹਨਾਂ ਪ੍ਰਤੀ ਹੀ ÷

ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥

ਗੂਜਰੀ ਮ: ੩, ਪੰਨਾ ੪੯੧

ਵਾਲਾ ਗੁਰਵਾਕ ਪੂਰਾ ਘਟਦਾ ਹੈ। ਉਹਨਾਂ ਦਾ ਹਾਲ ਅਜਿਹਾ ਹੈ ਜੈਸੇ ਕਿ ਗੁਰਮਤਿ ਜੁਗਤੀ ਵਿਹੂਣ ਨਿਗੁਰੇ ਸਾਕਤਾਂ ਦਾ ਆਪਣੇ ਹੁਦਰੋਂ ਨਾਮ ਦੀ ਰਟ ਲਗਾਉਣ ਵਾਲਾ ਨਿਰਣਾ ਅਗੇ ਹੋ ਚੁੱਕਾ ਹੈ। ਉਹ ਵਾਸਤਵ ਵਿਚ ਗੁਰਮਤਿ ਨਾਮ ਨਹੀਂ ਜਪਦੇ, ਨਾ ਹੀ ਉਹਨਾਂ ਨੂੰ ਗੁਰੂ ਦੁਆਰਿਓਂ ਨਾਮ ਪੂਰੀ ਵਿਧੀ ਅਨੁਸਾਰ ਪ੍ਰਾਪਤ ਹੋਇਆ ਹੁੰਦਾ ਹੈ। ਉਹ ਆਪਣੇ ਹੁਦਰੋਂ ਪਏ ਪਪ ਪਪ ਕਰੀ ਜਾਣ ਅਤੇ ਬੁਲ੍ਹ ਹਿਲਾਈ ਜਾਣ ਅਤੇ ਹਿਲਾ ਹਿਲਾ ਕੇ ਲੋਕਾਂ ਨੂੰ ਦਿਖਾਈ ਜਾਣ, ਉਹਨਾਂ ਦਾ ਇਸ ਬਿਧ ਇਉਂ ਕਰਨਾ ਨਾਮ ਜਪਣਾ ਹੀ ਨਹੀਂ ਕਹਾ ਸਕਦਾ।

ਗੁਰਬਾਣੀ ਨੂੰ ਅਦਬ ਸੇਤੀ ਪ੍ਰੇਮ ਨਾਲ ਲਿਖਣ ਪੜ੍ਹਨ ਵਾਲਿਆਂ ਦਾ ਹੀ ਓੜਕ ਉਧਾਰ ਨਿਸਤਾਰਾ ਹੁੰਦਾ ਹੈ। ਗੁਰਬਾਣੀ ਦੇ ਲਿਖਾਰੀਆਂ ਦਾ ਅੰਤੀ ਉਧਾਰ ਹੋਵੇਗਾ। ਕੰਪਾਜ਼ੀਟਰਾਂ, ਕੁਤਬ-ਫ਼ਰੋਸ਼ਾਂ ਦਾ ਗੁਰਬਾਣੀ ਦੇ ਗੁਟਕਿਆਂ ਪੋਥੀਆਂ ਨੂੰ ਬੇਅਦਬੀ ਕਰ ਕਰ ਕੇ ਛਪਾਉਣ-ਹਾਰਿਆਂ ਅਤੇ ਛਪਾ ਛਪਾ ਕੇ ਬੇਅਦਬੀ ਨਾਲ ਰਖ ਰਖ ਕੇ ਬੇਅਦਬੀ ਨਾਲ ਵੇਚਣ ਵਾਲਿਆਂ ਦਾ, ਦੰਮਾਂ ਬਦਲੇ ਬੇਅਦਬੀ ਕਰਨਹਾਰਿਆਂ ਦਾ ਉਧਾਰ ਹੋਣਾ ਗੁਰਮਤਿ ਅਕੀਦੇ ਤੋਂ ਬਹੁਤ ਦੂਰ ਹੈ। ਜਿਹਨਾਂ ਦਾ ਪੇਸ਼ਾ ਹੀ ਪਖੰਡ ਜਾਂ ਦੰਮਾਂ ਦੀ ਵਿਹਾਜੀ ਹੈ, ਉਹਨਾਂ ਉਤੇ ਪਾਰਸ-ਕਲਾ ਵਰਤਣ ਵਾਲੀ ਗੱਲ ਕਦੇ ਘਟ ਨਹੀਂ ਸਕਦੀ। ਹੱਥਾਂ ਦੀਆਂ ਉਂਗਲੀਆਂ ਨਾਲ ਗੁਰਬਾਣੀ ਦੇ ਅੱਖਰਾਂ ਨੂੰ ਘਸਾਈ ਜਾਣ ਨਾਲ ਪਾਰਸ-ਕਲਾ ਵਾਲੀ ਚੁੰਬਕ ਰਗੜ ਪਰਚੰਡ ਨਹੀਂ ਹੁੰਦੀ। ਨਾ ਹੀ ਹੱਥਾਂ ਨਾਲ ਮਾਲਾ ਫੇਰੇ ਸਿਮਰਨੇ ਘਸਾਇਆਂ ਆਤਮ ਪ੍ਰਕਾਸ਼ ਪਰਜੁਅਲਤੀ ਸ਼ਕਤੀ ਪ੍ਰਾਪਤ ਹੁੰਦੀ ਹੈ, ਜਦ ਤੀਕ ਕਿ ਪੂਰਨ ਗੁਰਮਤਿ ਵਿਧੀ ਅਨੁਸਾਰ ਗੁਰਮਤਿ ਨਾਮ ਦੀ ਪ੍ਰਾਪਤੀ ਨਾ ਹੋ ਗਈ ਹੋਵੇ। ਨਾਮ ਪ੍ਰਾਪਤ ਕਰਕੇ ਵੀ ਜੇ ਕੋਈ ਉਲਟੇ ਵਹਿਣਾ ਵਿਚ ਵਗ ਤੁਰੇ ਤਾਂ ਉਸ ਦਾ ਵੀ ਸਿਮਰਨੇ-ਘਸਾਈ ਵਾਲਾ ਪੋਚ-ਦਿਖਾਵਾ ਕਿਸੇ ਲੇਖੇ ਨਹੀਂ।

## ੫. ਗੁਰਮੰਤ੍ਰ ਹੀਣ ਪ੍ਰਾਣੀਆਂ ਦੀ ਦਸ਼ਾ

ਗੁਰਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਨਹ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥੩੩॥

ਸਲੋਕ ਸਹਸਕ੍ਰਿਤੀ ਮ: ੫, ਪੰਨਾ ੧੩੫੬

ਏਸ ਸਲੋਕ ਵਿਚ ਗੁਰੂ ਸਾਹਿਬ ਨੇ ਗੁਰਮੰਤਰ ਹੀਣ ਪ੍ਰਾਣੀਆਂ ਦੀ ਦਸ਼ਾ ਦਸੀ ਹੈ, ਭਾਵ ਇਹ ਕਿ ਗੁਰਮਤਿ ਗੁਰਮੰਤਰ ਤੋਂ ਹੀਣੇ (ਸਖਣੇ) ਜਿਤਨੇ ਪ੍ਰਾਣੀ ਵੀ ਏਸ ਸੰਸਾਰ ਵਿਚ ਹਨ, ਉਹਨਾਂ ਦਾ ਮਨੁੱਖ ਜਾਮਾ ਧ੍ਰਿਗ ਧ੍ਰਿਗ ਹੈ, ਉਹ ਕੂਕਰਾਂ (ਕੁੱਤਿਆਂ), ਸੂਕਰਾਂ (ਸੂਰਾਂ), ਗਰਧਭਾਂ (ਗਧਿਆਂ), ਕਾਕਾਂ (ਕਾਵਾਂ) ਤੇ ਸੱਪਾਂ ਦੀ ਨਿਆਈਂ ਭ੍ਰਿਸ਼ਟ ਹਨ। ਗੁਰਮੰਤਰ- ਹੀਣ ਨਿਗੁਰੇ ਪੁਰਸ਼ਾਂ ਉਤੇ ਏਦੂੰ ਵਧ ਕੇ ਭ੍ਰਿਸ਼ਟਾਚਾਰੀ ਤੇ ਧ੍ਰਿਗਕਾਰੀ ਹੋਣ ਦੀ ਹੋਰ ਕੀ ਫਿਟਕਾਰ ਪੈ ਸਕਦੀ ਹੈ, ਜੈਸਾ ਕਿ ਉਪਰਲੇ ਗੁਰਵਾਕ ਅੰਦਰ ਗੁਰੂ ਸਾਹਿਬ ਨੇ ਪਾਈ ਹੈ। ਇਹ ਨਿਰੀ ਫਿਟਕਾਰ ਹੀ ਨਹੀਂ, ਸਗੋਂ ਵਾਸਤਵੀ ਹੋਣਹਾਰ ਭਿਅੰਕਰ ਦਸ਼ਾ ਦਸੀ ਹੈ, ਜੋ ਨਿਗੁਰੇ, ਨਿਗੁਸਾਏ ਗੁਰਮੰਤਰ ਤੋਂ ਹੀਣੇ ਜੀਵਾਂ ਉਤੇ ਸਚਮੁਚ ਵਰਤ ਕੇ ਰਹਿਣੀ ਹੈ। ਬਲਕਿ ਇਸ ਜਨਮ ਵਿਚ ਵੀ ਉਹਨਾਂ ਦਾ ਮਨੁੱਖੀ ਜਾਮਾ ਗੁਰਮੰਤਰ-ਹੀਣ ਤੇ ਨਿਗੁਰੇ ਹੋਣ ਕਰਕੇ ਕੁੱਤਿਆਂ, ਸੂਰਾਂ, ਗਧਿਆਂ, ਕਾਵਾਂ ਤੇ ਸੱਪਾਂ ਸਾਰਖਾ ਹੀ ਭ੍ਰਿਸ਼ਟ ਹੈ। ਏਸ ਤੋਂ ਵਧ ਹੋਰ ਕੀ ਲਾਅਨਤ ਪਾਈ ਜਾ ਸਕਦੀ ਹੈ ਗੁਰਮੰਤਰ-ਹੀਣੇ ਨਿਗੁਰੇ ਪ੍ਰਾਣੀਆਂ ਦੀ ਜੀਵਨ-ਦਸ਼ਾ ਉਤੇ। ਏਸ ਸਬੰਧੀ ਗੁਰਬਾਣੀ ਦੇ ਹੋਰ ਅਨੇਕਾਂ ਪ੍ਰਮਾਣ ਹਨ। ਜਿਹਾ ਕਿ :-

ਜਿਉ ਕੂਕਰੁ ਹਰਕਾਇਆ ਧਾਵੈ ਦਹਦਿਸ ਜਾਇ॥
ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥...੨॥
(ਸਿਰੀਰਾਗੁ ਮ: ੫, ਪੰਨਾ ੫੦)

ਗੁਰਮੰਤਰ ਤੋਂ ਸੁੰਞਾ (ਹੀਣਾ) ਨਿਗੁਰਾ, ਸ਼ਬਦ ਅਭਿਆਸ, ਗੁਰਮਤਿ ਨਾਮ ਅਭਿਆਸ ਕਮਾਈ ਤੋਂ ਖ਼ਾਲੀ ਹੋਣ ਕਰਕੇ, ਤੇ ਸੱਚ ਨਾਮ ਆਹਾਰੀ, ਨਾਮ ਆਧਾਰੀ ਤੇ ਨਾਮ ਸਾਧਾਰੀ ਜੋਤਿ-ਰਸ-ਵਿਗਾਸ ਵਿਚ ਨਾ ਆਉਣ ਕਰਕੇ, ਕਦੇ ਵੀ ਰਜਦਾ ਤ੍ਰਿਪਤਾਸਦਾ ਨਹੀਂ ਅਤੇ ਹਲਕੇ ਹੋਏ ਕੁੱਤੇ ਦੀ ਨਿਆਈਂ ਦਰ-ਬਦਰ ਭਟਕਦਾ, ਖਿੜਕਦਾ ਫਿਰਦਾ ਹੈ।

ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥੧॥
ਆਸਾ ਮ: ੯, ਪੰਨਾ ੫੧੧

ਇਹ ਗੁਰਵਾਕ ਸਪੱਸ਼ਟ ਸਿਧ ਕਰਦਾ ਹੈ ਕਿ ਕੁੱਤੇ ਦੀ ਨਿਆਈਂ ਦੁਆਰੇ ਦੁਆਰੇ ਡੋਲਣਹਾਰਾ ਪ੍ਰਾਣੀ, ਲੋਭ ਲਹਿਰ ਵਿਚ ਗ੍ਰਸਤ ਹੋਣ ਕਰਕੇ ਏਸ ਭੈੜੀ ਦਸ਼ਾ ਨੂੰ ਪ੍ਰਾਪਤ ਹੁੰਦਾ ਹੈ, ਕਿਉਂਕਿ ਉਸ ਨੂੰ ਰਾਮ ਭਜਨ ਦੀ ਸੁਧ ਨਹੀਂ ਹੁੰਦੀ। ਸੁਧ ਹੋਵੇ ਵੀ ਕਿਵੇਂ, ਕਿਉਂਕਿ ਗੁਰਮੰਤਰ-ਹੀਣ ਤੇ ਨਿਗੁਰਾ ਜੁ ਹੋਇਆ। ਭਲਾ ਨਿਗੁਰੇ ਪੁਰਸ਼ ਨੂੰ ਭਾਉ-ਭਗਤੀ ਨਾਮ ਅਭਿਆਸ ਦੀ ਸੁਧ ਬੁਧ ਤੇ ਜੁਗਤ ਬਿਧੀ ਕਦੇ ਆ ਸਕਦੀ ਹੈ? ਕਦੰਤ ਨਹੀਂ। ਗੁਰਮੰਤਰ ਤੋਂ ਵਰੋਸਾਏ ਹੋਏ ਸਗੁਰੇ ਗੁਰਮੁਖ ਜਨ ਹੀ ਏਹਨਾਂ ਲੋਭ-ਲਹਿਰਾਂ, ਤ੍ਰਿਸ਼ਨਾਵਾਂ ਤੇ ਕਾਮਨਾਵਾਂ ਤੋਂ ਅਲੇਪ, ਬੇ-ਮੁਥਾਜ ਤੇ ਬੇਪ੍ਰਵਾਹ ਰਹਿ ਸਕਦੇ ਹਨ। ਸੰਸਾਰੀ ਜੀਵਾਂ ਨੂੰ ਅਹਿਨਿਸ ਏਹਨਾਂ ਲੋਭ-ਲਹਿਰਾਂ ਦੇ ਲਲਚੇਵੇਂ

ਤੇ ਹਲਕੇਵੇਂ ਹੀ ਵਿਆਪਦੇ ਰਹਿੰਦੇ ਹਨ। ਉਹਨਾਂ ਨੂੰ ਏਸ ਆਤਮ ਪਦਾਰਥ ਦੀ ਸੁਧ ਬੁਧ ਕੀ ਹੋ ਸਕਦੀ ਹੈ, ਜਿਸ ਪਦਾਰਥ ਕਰਕੇ ਤ੍ਰਿਪਤਾਸੀਦਾ ਤੇ ਅਗਾਈਦਾ ਹੈ।

ਸਾਕਤ ਪੁਰਸ਼ਾਂ ਨਾਲੋਂ ਤਾਂ ਸੂਰ ਦਾ ਹੀ ਭਲਾ ਹੈ। ਯਥਾ ਗੁਰਵਾਕ:-

ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ॥
ਉਹ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ॥੧੪੩॥
ਸਲੋਕ ਕਬੀਰ ਜੀ, ਪੰਨਾ ੧੩੭੨

ਏਥੇ ਸਾਕਤ ਪੁਰਸ਼ ਸੂਰਾਂ ਤੋਂ ਵੀ ਭੈੜੇ ਜਣਾਏ ਗਏ ਹਨ। ਸਾਕਤਾਂ ਨਾਲੋਂ ਸੂਰ ਭਲੇ ਦਸੇ ਗਏ ਹਨ, ਜੋ ਸ਼ਹਿਰਾਂ ਪਿੰਡਾਂ ਦੀਆਂ ਜੂਹਾਂ ਲਾਗੇ ਫਿਰ ਕੇ ਗੰਦ ਮੈਲੇ ਤੋਂ ਸ਼ਹਿਰਾਂ, ਪਿੰਡਾਂ ਨੂੰ ਸਾਫ਼ ਤਾਂ ਰਖਦੇ ਹਨ। ਨਿਗੁਰੇ ਗੁਰਮੰਤਰ-ਹੀਣ ਪ੍ਰਾਣੀ ਨੂੰ ਗੁਰੂ ਸਾਹਿਬ ਗਧੇ ਦੀ ਤੁਲਨਾ ਹੋਰ ਗੁਰਵਾਕਾਂ ਅੰਦਰ ਦਿੰਦੇ ਹਨ :-

ਬਿਨੁ ਸਿਮਰਨ ਗਰਧਭ ਕੀ ਨਿਆਈ॥
ਸਾਕਤ ਥਾਨ ਭਰਿਸਟ ਫਿਰਾਹੀ॥੫॥
ਗਉੜੀ ਮ: ੫, ਪੰਨਾ ੨੩੯

ਗੁਰਮਤਿ ਨਾਮ ਅਭਿਆਸ ਕਮਾਈ ਤੋਂ ਸਖਣੇ ਸਾਕਤ ਪੁਰਸ਼ ਗਧਿਆਂ ਦੀ ਤਰ੍ਹਾਂ ਹਨ, ਕਿਉਂਕਿ ਜਿਵੇਂ ਗਧੇ ਗੰਦਗੀ ਖਾਣ ਲਈ ਰੂੜੀਆਂ ਆਦਿ ਭ੍ਰਿਸ਼ਟ ਥਾਵਾਂ ਤੇ ਫਿਰਦੇ ਰਹਿੰਦੇ ਹਨ, ਇਸੇ ਤਰ੍ਹਾਂ ਸਾਕਤ ਪੁਰਸ਼ ਆਪਣੀਆਂ ਮੰਦ ਵਾਸ਼ਨਾਵਾਂ ਦੇ ਅੱਟੇ ਹੋਏ ਭੈੜੇ ਭ੍ਰਿਸ਼ਟਾਚਾਰੀ ਥਾਂਵਾਂ ਤੇ ਪਏ ਖਜਲ-ਖੁਆਰ ਹੁੰਦੇ ਫਿਰਦੇ ਹਨ। ਇਸ ਪ੍ਰਕਾਰ ਗੁਰਬਾਣੀ ਅੰਦਰ ਸਾਕਤਾਂ ਨਿਗੁਰੇ ਪੁਰਸ਼ਾਂ ਦੀ ਦਸ਼ਾ ਕਾਵਾਂ, ਸੱਪਾਂ, ਸੂਰਾਂ, ਗਧਿਆਂ ਤੇ ਮੂਰਖਾਂ ਵਰਗੀ, ਸਗੋਂ ਉਹਨਾਂ ਤੋਂ ਵੀ ਬੁਰੀ ਵਰਨਣ ਕੀਤੀ ਹੈ। ਯਥਾ ਗੁਰਵਾਕ:-

ਚਿਰੰਕਾਲ ਪਾਈ ਦੁਰਲਭ ਦੇਹ॥ ਨਾਮ ਬਿਹੂਣੀ ਹੋਈ ਖੇਹ॥
ਪਸੂ ਪਰੇਤ ਮੁਗਧ ਤੇ ਬੁਰੀ॥ ਤਿਸਹਿ ਨ ਬੂਝੈ ਜਿਨਿ ਇਹ ਸਿਰੀ॥੩॥(੪॥੧੨॥੨੩)
ਰਾਮਕਲੀ ਮ: ੫, ਪੰਨਾ ੮੯੦

ਇਸ ਭਿਆਨਕ ਚਉਰਾਸੀ ਦੇ ਗੇੜ ਤੋਂ ਛੁਟਕਾਰਾ ਪਾਉਣ ਦਾ ਇਕ ਸਾਧਨ ਹੈ ਗੁਰੂ ਕੀ ਸਰਨ ਆ ਕੇ ਨਾਮ ਜਪਣਾ, ਜਿਹਾ ਕਿ ਗੁਰਵਾਕ ਹੈ:-

ਕਹੁ ਨਾਨਕ ਇਹੁ ਤਤੁ ਬੀਚਾਰਾ॥ ਬਿਨੁ ਹਰਿ ਭਜਨ ਨਾਹੀ ਛੁਟਕਾਰਾ॥੩॥੪੪॥੧੧੩॥

ਗਉੜੀ ਮ: ੫, ਪੰਨਾ ੧੯੮

ਵਾਹਿਗੁਰੂ ਦਾ ਭਜਨ ਹੀ ਸਭ ਤੋਂ ਉਤਮ ਤੇ ਕਲਿਆਣਕਾਰੀ ਕਰਮ ਹੈ; ਹੋਰ ਪੁੰਨ ਦਾਨ ਕਿਰਿਆ ਕਰਮ ਸਭ ਏਸ ਤੋਂ ਹੇਠਾਂ ਹਨ। ਯਥਾ:-

ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥੫॥੮॥੧੪॥
ਸਿਰੀ ਰਾਗੁ ਮ: ੧, ਪੰਨਾ ੬੨

ਇਹ ਸ਼ੁਭ ਆਚਾਰ ਪੂਰਬਲੇ ਭਾਗਾਂ ਤੇ ਗੁਰੂ ਕਰਤਾਰ ਦੀ ਮਿਹਰ ਦੇ ਸਦਕੇ ਪ੍ਰਾਪਤ ਹੁੰਦਾ ਹੈ:–

ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥੮॥
ਸੋਰਠਿ ਮ: ੫, ਪੰਨਾ ੬੪੨

ਭਾਗਾਂ ਵਾਲੇ ਨੂੰ ਇਸ ਨਾਮ ਦੀ ਦਾਤ ਮਿਲਦੀ ਹੈ, ਇਹੀ ਸਭ ਤੋਂ ਉਤਮ ਵਡਿਆਈ ਤੇ ਸਭ ਤੋਂ ਸਰੇਸ਼ਟ ਕਰਮ ਹੈ। ਯਥਾ ਗੁਰਵਾਕ:-

ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ॥੮॥੧॥
ਰਾਮਕਲੀ ਮ:੧, ਪੰਨਾ ੯੦੩

## ੬

# ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥

ਵਡਹੰਸੁ ਮਹਲਾ ੩, ਪੰਨਾ ੫੬੦

ਅਸੀਂ ਗੁਰਬਾਣੀ ਦੇ ਸ਼ਰਧਾਲੂ ਭੀ ਸਦਾਉਂਦੇ ਹਾਂ ਅਤੇ ਗੁਰੂ ਘਰ ਦੇ ਪ੍ਰੇਮੀ ਭੀ ਅਖਵਾਉਂਦੇ ਹਾਂ । ਪਰ ਕੀ ਕਦੇ ਗੁਰਮਤਿ ਸੰਬੰਧੀ ਗੂੜ੍ਹ ਪ੍ਰੌੜ੍ਹ ਸਪੱਸ਼ਟ ਆਸ਼ੇ ਪੂਰਤ ਗੁਰਵਾਕਾਂ ਦੇ ਭਾਵ ਨੂੰ ਦਿੱਬ ਅਤੇ ਡੂੰਘੀ ਵਿਚਾਰ ਸਹਿਤ ਵਿਚਾਰ ਕੇ ਅਤੇ ਇਸ ਵਿਚਾਰ ਪੂਰਤ ਗੁਰਮਤਿ ਦੇ ਸਾਰ-ਆਸ਼ੇ ਨੂੰ ਆਪਣੇ ਜੀਵਨਾਂ ਉਤੇ ਘਟਾ ਕੇ ਭੀ ਦੇਖਿਆ ਹੈ ? ਜੇ ਨਹੀਂ ਦੇਖਿਆ ਤਾਂ ਆਓ ਅੱਜ ਅਸੀਂ ਵੰਨਗੀ ਮਾਤ੍ਰ ਉਪਰਲੇ ਸੁਰਖ਼ੀ ਵਾਲੇ ਗੁਰਵਾਕ ਦੇ ਸਾਰ-ਭਾਵ ਅੰਦਰ ਚੁੱਭੀ ਮਾਰ ਕੇ ਅਤੇ ਇਸ ਸਾਰ-ਭਾਵ ਤੋਂ ਸਪੱਸ਼ਟ ਹੋਈ ਗੁਰਮਤਿ-ਕਸਵਟੀ ਅਨੁਸਾਰ ਆਪੋ ਆਪਣੀ ਆਤਮਿਕ ਬਿਵਸਥਾ ਨੂੰ ਨਿਹਾਰ ਕੇ ਦੇਖੀਏ ।

## ਹਉਮੈ ਤੇ ਨਾਮ ਦਾ ਵਿਰੋਧ–

ਇਸ ਸਿਰਲੇਖ ਦੀ ਸੋਭਾ ਵਿਚ ਸੁਸ਼ੋਭਤ ਹੋਏ ਗੁਰਵਾਕ ਨੂੰ ਸੁਗਮ ਦ੍ਰਿਸ਼ਟੀ ਸੇਤੀ ਨਿਹਾਰਨ ਨਾਲ ਪ੍ਰਿਥਮ ਹੀ ਜੋ ਭਾਵ ਇਸ ਗੁਰਵਾਕ ਦਾ ਸਪੱਸ਼ਟ ਹੁੰਦਾ ਹੈ, ਉਹ ਇਹ ਹੈ ਕਿ "ਹਉਮੈ" ਹੰਗਤਾ ਅਤੇ "ਨਾਮ" ਦਾ ਪਰਸਪਰ ਵਿਰੋਧ ਹੈ, ਜਿਥੇ "ਹਉਮੈ" ਦਾ ਨਿਵਾਸ ਹੈ ਉਥੇ ਨਾਮ ਦਾ ਨਿਵਾਸ ਨਹੀਂ । ਜਿਥੇ ਨਾਮ ਦਾ ਨਿਵਾਸ ਹੈ ਉਥੇ "ਹਉਮੈ" ਦਾ ਬਿਨਾਸ ਹੈ । ਜਿਸ ਹਿਰਦੇ ਵਿਖੇ, ਜਿਸ ਅਸਥਾਨ ਵਿਖੇ, ਜਿਸ ਭੂਮਕਾ ਵਿਖੇ, ਜਿਸ ਮੰਡਲ ਵਿਖੇ "ਹਉਮੈ" ਦਾ ਬਸੇਰਾ ਹੈ, ਤਿਸ ਹਿਰਦੇ, ਤਿਸ ਅਸਥਾਨ, ਤਿਸ ਭੂਮਕਾ, ਤਿਸ ਮੰਡਲ ਵਿਖੇ ਨਾਮ ਦਾ ਨਮੂਦ ਨਹੀਂ । ਅਤੇ ਜਿਸ ਹਿਰਦੇ, ਜਿਸ ਅਸਥਾਨ, ਜਿਸ ਭੂਮਕਾ, ਜਿਸ ਮੰਡਲ ਵਿਖੇ ਨਾਮ ਦਾ ਵਾਸਾ ਹੈ, ਤਿਥੇ 'ਹਉਮੈ' ਦਾ ਨਾਉ ਥੇਹ ਨਹੀਂ ਰਹਿੰਦਾ । ਜਿਥੇ ਹਉਮੈ ਹੈ, ਉਥੇ ਨਾਮ ਦਾ ਅਭਾਵ ਹੈ । ਦੋਈ ਇਕ ਸਮੇਂ ਅੰਦਰ ਇਕੋ ਅਸਥਾਨ ਵਿਖੇ ਨਹੀਂ ਰਹਿ ਸਕਦੇ । ਜਿਥੇ 'ਹਉਮੈ' ਦਾ ਪਸਾਰਾ ਹੈ ਉਥੇ ਨਾਮ ਦਾ ਵਰਤਾਰਾ ਨਹੀਂ ਹੈ । ਜਿਥੇ ਨਾਮ ਦਾ ਵਰਤਾਰਾ ਹੈ ਉਥੇ ਹਉਮੈ ਦਾ ਪਸਾਰਾ ਨਹੀਂ । ਇਹ ਭਾਵ-ਅਰਥ ਤਾਂ ਸਾਫ਼ ਸਪੱਸ਼ਟ ਹਨ, ਪਰੰਤੂ 'ਹਉਮੈ' ਅਤੇ 'ਨਾਮ' ਪਦਾਂ ਦੀ ਵਿਆਖਿਆ ਦੀ ਨਿਰਣੇ ਪੂਰਤ ਲੋੜ ਹੈ । ਇਸ ਨਿਰਣੇ ਬਿਹੂਣ ਅਸਾਨੂੰ ਲਾਭ, ਅਸਲੀ ਸਾਰ ਲਾਭ ਨਹੀਂ ਪਹੁੰਚਣਾ ।

## ਹਉਮੈ ਕੀ ਹੈ ?

ਲਓ ਪਹਿਲਾਂ 'ਹਉਮੈ' ਦੀ ਵਿਆਖਿਆ ਕਰੀਏ। 'ਹਉਮੈ' ਦਾ ਆਮ ਅਰਥ ਹੰਗਤਾ ਹੈ, ਜਿਸ ਨੂੰ ਦੂਜੇ ਪਦਾਂ ਵਿਚ ਮੈਂ-ਮੇਰੀ ਆਖਦੇ ਹਨ। ਉਸ ਮੈਂ-ਮੇਰੀ ਦੀ ਘੁੰਮਣ-ਘੇਰੀ ਵਿਚ ਜਦ ਤਾਈਂ ਕਿ ਪ੍ਰਾਣੀ ਭੰਬਲ-ਭੂਸੇ ਖਾਂਦਾ ਹੈ ਤਦ ਤਾਈਂ ਜਾਣੋਂ ਭਰਮ ਹੀ ਭਰਮ ਵਿਚ ਭਟਕਦਾ ਫਿਰਦਾ ਹੈ। ਕਾਜ ਉਸ ਦਾ ਕੁਝ ਨਹੀਂ ਸਰਦਾ, ਯਥਾ ਗੁਰਵਾਕ :—

ਜਬ ਲਗੁ ਮੇਰੀ ਮੇਰੀ ਕਰੈ ॥ ਤਬ ਲਗੁ ਕਾਜੁ ਏਕੁ ਨਹੀ ਸਰੈ ॥
ਭੈਰਉ ਕਬੀਰ ਜੀ, ਪੰਨਾ ੧੧੬੦

ਇਸ 'ਮੈਂ-ਮੇਰੀ' ਦੇ ਬੰਧਨ ਵਿਚ ਬੱਧਿਆ ਹੋਇਆ ਅਤੇ ਇਸ ਮੈਂ-ਮੇਰੀ ਦੀ ਹਨੇਰੀ ਵਿਚ ਅੰਨ੍ਹਾ ਹੋਇਆ ਹੋਇਆ ਪ੍ਰਾਣੀ ਅੱਕੀਂ ਪਲਾਹੀਂ ਹੱਥ ਪਾਉਂਦਾ ਹੈ। ਮੈਂ-ਮੇਰੀ ਧਾਰ ਕੇ ਹੀ ਸੰਸਾਰ ਦੀ ਸਰਬ ਸਮੱਗਰੀ ਨੂੰ ਸਮੇਟ ਕੇ ਆਪਣੀ ਬਣੀ ਲੋੜ ਦੀ ਲਾਲਸਾ ਵਿਚ ਚੱਠੋ ਪਹਿਰ ਲਗਿਆ ਰਹਿੰਦਾ ਹੈ ਅਤੇ ਲੋਭ-ਲਹਿਰ ਦਾ ਗ੍ਰਸਿਆ ਹੋਇਆ ਦਸੇ ਦਿਸ ਧਾਵੰਦਾ ਫਿਰਦਾ ਹੈ। ਇਸ ਮੈਂ-ਮੇਰੀ ਵਿਚ ਫਾਥਿਆ ਹੋਇਆ ਹੀ ਮੋਹ ਮਮਤਾ ਦਾ ਪੈਖੜ ਪੈਰੀਂ ਪਾ ਬਹਿੰਦਾ ਹੈ, ਅਤੇ ਕੂੜਾਵੀ ਆਸਾ ਤ੍ਰਿਸ਼ਨਾ ਦੀ ਜੇਵੜੀ ਨਾਲ ਆਪਣਾ ਆਪ ਜਕੜ ਲੈਂਦਾ ਹੈ। ਪਰ-ਧਨ, ਪਰ-ਤਨ ਹਿਰਨ ਦੀ ਬਿਆਧ ਜੋ ਉਪਜਦੀ ਹੈ ਤਾਂ ਇਸੇ ਮੈਂ-ਮੇਰੀ ਤੋਂ। ਗੱਲ ਕੀ,ਕਾਮ ਕਰੋਧ ਆਦਿਕ ਅਨੇਕ ਪ੍ਰਕਾਰ ਦੇ ਅਉਗਣਾਂ ਵਿਚ ਗ੍ਰਸਤ ਕਰ ਕੇ ਇਹੋ ਮੈਂ-ਮੇਰੀ ਪ੍ਰਾਣੀ ਨੂੰ ਅਨੇਕ ਦਰ ਖੱਜਲ ਖੁਆਰ ਕਰਾਉਂਦੀ ਫਿਰਦੀ ਹੈ। ਇਸ ਮੈਂ-ਮੇਰੀ 'ਹਉਮੈ' ਰੋਗ ਦਾ ਗ੍ਰਸਿਆ ਹੋਇਆ ਪ੍ਰਾਣੀ ਆਪਣੀ ਆਯੂ ਨੂੰ ਐਵੇਂ ਅਕਾਰਥ ਅਤੇ ਅਜਾਈਂ ਹੀ ਬਤੀਤ ਕਰ ਦਿੰਦਾ ਹੈ। ਅਤੇ ਜੂਏ ਜਨਮ ਹਾਰ ਕੇ ਦੋਈ ਹੱਥ ਝਾੜ ਇਸ ਸੰਸਾਰ ਤੋਂ ਜੁਆਰੀਆਂ ਵਤ, ਰੰਕ ਦਾ ਰੰਕ ਹੀ ਉਠ ਜਾਂਦਾ ਹੈ, ਹੱਥ ਪਲੇ ਕਖ ਨਹੀਂ ਰਹਿੰਦਾ।

ਇਸ 'ਹਉਮੈ' ਰੋਗ ਦਾ ਨਾਉਂ ਆਪਾ-ਪ੍ਰਸਤੀ ਹੈ। ਅਤੇ ਉਪਰਲੇ ਸਿਰਲੇਖ ਪਰਮਾਣ ਅੰਦਰ ਜੋ ਹਉਮੈ ਦਾ ਨਾਵੈ ਨਾਲ ਵਿਰੋਧ ਦਸਿਆ ਹੈ ਸੋ ਉਸ "ਹਉਮੈ" ਤੋਂ ਮੁਰਾਦ ਆਪਾ-ਪ੍ਰਸਤੀ ਹੀ ਹੈ। ਜਿਥੇ ਆਪਾ-ਪ੍ਰਸਤੀ ਹੈ ਉਥੇ ਨਾਮ ਕਿਥੇ ? ਆਪਾ ਵਾਰ ਕੇ ਨਾਮ ਦੀ ਪ੍ਰਾਪਤੀ ਹੋ ਸਕਦੀ ਹੈ। ਆਪੇ ਨੂੰ ਹਉਮੈ ਛਡੇ ਬਿਨਾਂ ਨਾਮ ਵਲ ਲਗਣਾ ਹੀ ਅਤੀ ਅਸੰਭਵ ਹੈ।

## ਹਉਮੈ ਦਾ ਦਾਰੂ—

ਇਸ ਆਪੇ ਨੂੰ ਹੋਮਣ ਹਿਤ ਕਿਹੜੀ ਕਾਰ ਕਰਨੀ ਲੋੜੀਦੀ ਹੈ, ਜਿਸ ਤੋਂ ਨਾਮ ਦੀ ਪ੍ਰਾਪਤੀਹੋ ਸਕਦੀ ਹੈ ?ਸੋ ਕਾਰ ਇਹ ਹੈ, ਜੈਸਾ ਕਿ ਸਤਿਗੁਰੂ ਜੀ ਫੁਰਮਾਉਂਦੇ

ਹਨ, ਯਥਾ ਗੁਰਵਾਕ—

ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ ॥
ਗੁਰੂ ਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ ॥
ਸਾਹਿਬੁ ਸਦਾ ਹਜੂਰਿ ਹੈ ਭਰਮੈ ਕੇ ਛਉੜ ਕਟਿ ਕੈ ਅੰਤਰਿ ਜੋਤਿ ਧਰੇਹੁ ॥
ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਏਹੁ ॥
ਸਤਿਗੁਰ ਕਾ ਭਾਣਾ ਚਿਤਿ ਰਖਹੁ ਸੰਜਮੁ ਸਚਾ ਨੇਹੁ ॥
ਨਾਨਕ ਐਥੈ ਸੁਖੈ ਅੰਦਰਿ ਰਖਸੀ ਅਗੈ ਹਰਿ ਸਿਉ ਕੇਲ ਕਰੇਹੁ ॥੨॥

(੧੫) ਮ: ੩, ਬਿਹਾਗੜੇ ਕੀ ਵਾਰ, ਪੰਨਾ ੫੫੪

ਸੋ ਸਤਿਗੁਰ ਦਾ ਇਹ ਫ਼ੁਰਮਾਨ ਹੈ ਆਪਾ ਹੋਮਣ ਹਿਤ, ਸਚੀ ਕਾਰ ਕਰਨ ਪ੍ਰਥਾਇ। ਇਸ ਆਪਾ ਹੋਮਣ ਦਾ ਕੇਵਲ ਇਹੋ ਉਪਾਉ ਹੈ ਕਿ ਗੁਰੂ ਨੂੰ ਧਾਰਨ ਕਰੇ, ਅਰਥਾਤ, ਗੁਰੂ ਦਾ ਸਿਖ ਬਣੇ। "ਸਿਖੀ ਸਿਖਿਆ ਗੁਰ ਵੀਚਾਰਿ"* ਦੇ ਗੁਰਵਾਕ ਦੇ ਭਾਵ ਅਨੁਸਾਰ ਗੁਰੂ ਦੀ ਸਿਖਿਆ ਧਾਰਨਹਾਰਾ ਹੀ ਗੁਰੂ ਦਾ ਸਿਖ ਸਦਵਾ ਸਕਦਾ ਹੈ। ਜਦ ਤੀਕਰ ਇਹ ਗੁਰ-ਸਿਖਿਆ ਪ੍ਰਾਪਤ ਨਹੀਂ ਹੁੰਦੀ ਤਦ ਤੀਕਰ ਪ੍ਰਾਣੀ ਆਪਣੇ ਮਨ ਦੀ ਸਿਖਿਆ ਮੂਜਬ ਹੀ ਚਲਦਾ ਹੈ। ਇਸ ਦਾ ਨਾਉਂ ਹੀ ਮਨਮਤਿ ਹੈ। ਇਸ ਮਨ ਦੀ ਮਤਿ ਦਾ ਨਾਉਂ ਹੀ ਆਪਾ-ਪ੍ਰਸਤੀ ਅਰਥਾਤ ਹਉਮੈ ਹੈ। ਸੋ ਇਸ ਹਉਮੈ ਨੂੰ ਹੋਮਣ ਦਾ ਇਸ ਤੋਂ ਵਧ ਕੇ ਹੋਰ ਕੋਈ ਹੀਲਾ ਨਹੀਂ ਕਿ ਪ੍ਰਾਣੀ ਮਨ ਦੀ ਮਤਿ ਅਨੁਸਾਰ ਚਲਣੋਂ ਹਟ ਜਾਏ। ਪੰਰਤੂ ਆਪੋਂ ਹਟਣਾ ਔਖਾ ਅਤੇ ਅਸੰਭਵ ਹੈ, ਕਿਉਂਕਿ ਮਨ ਨੇ ਤਾਂ ਮੋੜ ਘੇੜ ਕੇ ਆਪਣੀ ਮਤਿ ਮਗਰ ਹੀ ਲਾਉਣਾ ਹੋਇਆ।

ਇਸ ਹਉਮੈ ਰੂਪੀ ਮਨ ਦੀ ਮਤਿ ਤੋਂ ਛੁਟਕਾਵਣ ਲਈ ਕੇਵਲ ਉਹ ਮਤਿ ਹੀ ਸਮਰਥ ਹੈ ਜਿਸ ਮਤਿ ਅੰਦਰ ਹਉਮੈ ਰੂਪੀ ਮਨ ਦੀ ਮਤਿ ਵਲ ਲਿਜਾਵਣ ਵਾਲੀ ਮਤਿ ਦੀ ਰਾਈ ਰਿਜ਼ਮ ਭੀ ਨਾ ਹੋਵੇ। ਉਹ ਮਤਿ ਕੇਵਲ ਗੁਰਮਤਿ ਹੈ, ਜੋ ਗੁਰੂ ਦੁਆਰੇ ਹੀ ਲਭਦੀ ਹੈ। "ਸਾਹਿਬ ਸੰਮਾਲੇਹੁ", ਸਾਹਿਬ ਸੰਮਾਲਣ ਦੀ। ਸਾਹਿਬ ਭੀ ਉਹ ਕਿਹੜਾ ਅਤੇ ਕਿਹੋ ਜਿਹਾ? ਕੋਈ ਇਕ ਦੇਸ ਵਾਸੀ ਅਲਪੱਗ ਹਸਤੀ ਵਾਲਾ ਉਹ ਸਾਹਿਬ ਨਹੀਂ, ਜਿਸ ਦਾ ਸਮ੍ਹਾਲਣਾ ਗੁਰਮਤਿ ਦ੍ਰਿੜ੍ਹ ਕਰਵਾਉਂਦੀ ਹੈ, ਪ੍ਰੰਤੂ "ਗੁਰੂ ਦੁਆਰੇ ਹੋਇਕੇ" ਐਸੇ ਸਾਹਿਬ ਦੇ ਸਮ੍ਹਾਲਣ ਦੀ ਸ੍ਰੇਸ਼ਟ ਮਤਿ ਆਉਂਦੀ ਹੈ। ਜਿਹੜਾ 'ਸਾਹਿਬੁ ਸਦਾ ਹਜੂਰਿ ਹੈ', ਸਦੀਵ ਕਾਲ ਜੋ ਹਾਜ਼ਰ ਨਾਜ਼ਰ ਹੈ, ਜੋ ਕਿ 'ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ'‡ ਹੈ। ਦੇਖਿਆ ਕਿਹੀ ਸ੍ਰੇਸ਼ਟ ਅਸਚਰਜ

---

* ਮ: ੧, ਆਸਾ ਦੀ ਵਾਰ ॥੨॥(੫), ਪੰਨਾ ੪੬੫

‡ ਸੂਹੀ ਮ: ੫ ਛੰਤ, ਅੰਕ ੧, ਪੰਨਾ ੭੮੪

ਅਤੇ ਅਨੋਖੀ ਮਤਿ 'ਗੁਰੂ ਦੁਆਰੈ ਹੋਇ ਕੈ' ਆਉਂਦੀ ਹੈ। ਭਲਾ ਕਿਹੜੀ ਮਤਿ? ਸਾਹਿਬ ਸੰਮ੍ਹਾਲਣ ਦੀ! ਸਾਹਿਬ ਭੀ ਉਹ ਜੋ 'ਸਦਾ ਹਜ਼ੂਰਿ' ਹੈ, ਅਤੇ ਸਮ੍ਹਾਲਣ ਭੀ ਕੈਸਾ? ਐਸਾ ਨਹੀਂ ਜੈਸਾ ਕਿ ਅਲਪਗ ਸਾਹਿਬਾਂ ਦਾ ਸਮ੍ਹਾਲਣ ਹੁੰਦਾ ਹੈ। ਅਲਪਗ ਸਾਹਿਬ ਤਾਂ ਜੇ ਸੰਮ੍ਹਾਲੇ ਭੀ ਜਾ ਸਕਦੇ ਹਨ ਤਾਂ ਖਿਨ ਭੰਗਰ ਮਾਤਰ ਹੀ। ਜਿੰਨਾ ਚਿਰ ਆਪ ਉਨ੍ਹਾਂ ਦੇ ਸੌਂਹੇਂ ਹੋ, ਉਤਨਾ ਚਿਰ ਹੀ ਉਹ ਆਪ ਦੀ ਸੰਮ੍ਹਾਲ ਗੋਚਰੇ ਹਨ। ਉਤਨੇ ਚਿਰ ਦੀ ਸੰਮ੍ਹਾਲ ਭੀ ਐਵੇਂ ਨਾਮ-ਮਾਤਰ ਹੀ ਸੰਮ੍ਹਾਲ ਹੈ। ਵਾਸਤਵ ਵਿਚ ਉਹ ਸੰਮ੍ਹਾਲ ਕੋਈ ਨਹੀਂ। ਕਿਸੇ ਵਸਤੂ ਦਾ ਸੰਮ੍ਹਾਲਣਾ ਉਸ ਨੂੰ ਸਾਂਭ ਕੇ ਰਖਣਾ ਹੁੰਦਾ ਹੈ। ਸੰਸਾਰਕ (ਅਲਪਗ) ਸਾਹਿਬਾਂ ਨੂੰ ਭਲਾ ਆਪ ਕਿਥੇ ਸੰਮ੍ਹਾਲ ਕੇ ਰਖੋਗੇ? ਉਨ੍ਹਾਂ ਦੇ ਤਾਂ ਆਪ ਨੇੜੇ ਭੀ ਨਹੀਂ ਢੁਕ ਸਕਦੇ। ਦੂਰੋਂ ਹੀ ਬਿਟਰ ਬਿਟਰ ਦੇਖ ਸਕਦੇ ਹੋ। ਜਿਸ ਵੇਖਣ-ਪਾਖਣ ਅੰਦਰ ਝੁਰੇਵਾਂ ਹੀ ਝੁਰੇਵਾਂ ਹੈ ਅਤੇ ਅਜਿਹਾ ਦੇਖਣਾ-ਪਾਖਣਾ ਭੀ ਬੂਰ ਵਾਲੇ ਲਡੂਆਂ ਵਾਲਾ ਸੌਦਾ ਹੈ। ਘੜੀ ਦੀ ਘੜੀ ਆਪ ਦੀਆਂ ਅੱਖਾਂ ਦੇ ਸਾਹਮਣੇ ਕਿਸੇ ਵਸਤ ਦੇ ਰਹਿਣ ਨੂੰ ਉਕਤ ਵਸਤ ਦਾ ਸੰਮ੍ਹਾਲਣਾ ਨਹੀਂ ਕਹਿ ਸਕਦੇ। ਅੱਖਾਂ ਤੋਂ ਲਾਂਭੇ ਹੁੰਦਿਆਂ ਹੀ ਨਾਲ ਦੀ ਨਾਲ ਅਜਿਹੀ ਸੰਮ੍ਹਾਲ ਮੁਕ ਠੁਕ ਜਾਂਦੀ ਹੈ। ਅੰਤੀ ਓਰ ਮੋਹਲਤ ਪੁੰਨੀ ਉਤੇ ਜਦੋਂ ਉਹ 'ਅਲਪਗ ਸਾਹਿਬ' ਬਿਸਤਰਾ ਬੋਰੀਆ ਬੰਨ੍ਹ ਕੇ ਅਗਾਹਾਂ ਨੂੰ ਘਤ ਚਲਾਈਦਾ ਹੈ, ਤਦ ਤਾਂ ਸਾਹਿਬ ਸੰਮ੍ਹਾਲਣ ਵਲੋਂ ਉੱਕੀ ਹੀ ਸਫਨ-ਸਫ਼ਾਈ ਹੋ ਜਾਂਦੀ ਹੈ। ਸੋ ਇਹ ਸੰਮ੍ਹਾਲਣਾ ਕਿਸ ਲੇਖੇ? ਬਿਨਸਨਹਾਰ ਸਾਹਿਬਾਂ ਦਾ ਵਜੂਦ ਜਿਵੇਂ ਮਿਥਿਆ ਅਤੇ ਕੂੜ ਦਾ ਪਸਾਰਾ ਹੈ, ਤਿਵੇਂ ਤਿਨ੍ਹਾਂ ਦਾ ਸੰਮ੍ਹਾਲਣਾ ਭੀ ਮਿਥਿਆ ਅਤੇ ਕੂੜਾਵਾ ਦਿਲ-ਪ੍ਰਚਾਵਾ ਹੈ। ਕੂੜਾਵੇ ਸੰਸਾਰਕ ਅਲਪਗ ਸਾਹਿਬਾਂ ਦੇ ਸੰਮ੍ਹਾਲੇ ਤੇ ਸੌਰਦਾ ਭੀ ਕੁਝ ਨਹੀਂ।

ਸੱਚੇ ਸਾਹਿਬ ਦੀ ਸੰਭਾਲ–

ਇਹ ਕੇਵਲ ਉਸ ਸਰਬੱਗ ਸੱਚੇ ਸਾਹਿਬ ਦਾ ਸੰਮ੍ਹਾਲਣਾ ਹੀ ਹੈ ਜੋ ਸਾਡਾ ਹਲਤ ਪਲਤ ਸੰਵਾਰ ਸਕਦਾ ਹੈ। ਸੋ ਸੱਚਾ ਸਰਬੱਗ ਸਾਹਿਬ ਜੋ ਸਦਾ ਹਜ਼ੂਰ ਹੈ, ਇਕ ਵਾਰ ਦਾ ਸੰਮ੍ਹਾਲਿਆ ਹੋਇਆ ਸਦੀਵ ਹੀ ਸੰਮ੍ਹਾਲ ਅੰਦਰ ਰਹਿੰਦਾ ਹੈ। ਯਥਾ ਗੁਰਵਾਕ :–

ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ॥...
੧॥(੪॥੪॥੨) ਗਉੜੀ ਮ: ੫, ਪੰਨਾ ੨੪੯

ਇਸ ਇਕ ਵਾਰ ਵਸ ਆਏ ਅਤੇ ਸੰਭਲੇ ਸੱਚੇ ਧਨੀ (ਸਾਹਿਬ) ਦੀ ਸੰਮ੍ਹਾਲ ਬਹੁੜ ਸੰਮ੍ਹਾਲੋਂ ਅਗੋਚਰ ਹੋ ਹੀ ਨਹੀਂ ਸਕਦੀ, ਕਿਉਂਕਿ ਉਹ 'ਸਾਹਿਬੁ ਸਦਾ ਹਜੂਰਿ ਹੈ', ਪਰ ਘਾਟਾ ਹੈ ਤਾਂ ਇਹ ਹੈ ਕਿ ਉਸ ਨੂੰ ਸੰਮ੍ਹਾਲਿਆ ਨਹੀਂ ਜਾਂਦਾ। ਜੇ ਉਹ

ਸੰਮ੍ਹਾਲਿਆ ਜਾ ਸਕਦਾ ਹੈ ਤਾਂ ਕੇਵਲ 'ਗੁਰੂ ਦੁਆਰੇ ਹੋਇ ਕੈ' ਹੀ ਸੰਮ੍ਹਾਲਿਆ ਜਾਂਦਾ ਹੈ, ਪਰ ਇਹ ਸੰਮ੍ਹਾਲਣਾ ਕੀ ਅਤੇ ਕੈਸਾ ਹੈ ? 'ਸਦਾ ਹਜੂਰਿ ਸਾਹਿਬੁ' ਨੂੰ, ਅਰਥਾਤ ਉਸ ਸਰਬੱਗ ਅਤੇ ਸਰਬ-ਵਿਆਪਕ ਸੱਚੇ ਸਾਹਿਬ ਨੂੰ ਪਰਤੱਖ ਹਾਜ਼ਰ ਹਜ਼ੂਰ ਪੇਖਣਾ, ਸਾਂਗੋ ਪਾਂਗ ਪੇਖਣਾ, 'ਸਾਹਿਬ ਨੂੰ ਸੰਮ੍ਹਾਲਣਾ' ਹੈ। ਅਜਿਹੀ ਸੰਮ੍ਹਾਲ ਦ੍ਰਿਸ਼ਟੀਓਂ ਅਗੋਚਰ ਤੱਤ ਅਤੇ ਸੱਤ ਪਦਾਰਥ ਦੀ ਸੰਮ੍ਹਾਲ ਭਲਾ ਕਦੋਂ ਹੋ ਸਕਦੀ ਹੈ ? ਜਦ ਕਿ ਦ੍ਰਿਸ਼ਟਮਾਨ ਮਿਥਿਆ ਮਾਇਕ ਪਦਾਰਥਾਂ ਵਿਚ ਪ੍ਰਾਣੀ ਲੱਬ-ਪੱਬ ਹੈ। ਕਿੰਤੂ ਜਦ ਤੀਕਰ ਕਿ ਇਨ੍ਹਾਂ ਦ੍ਰਿਸ਼ਟਮਾਨ ਪਦਾਰਥਾਂ ਦਾ ਅਭਾਵ ਨਹੀਂ ਹੋ ਜਾਂਦਾ, ਤਦ ਤੀਕਰ ਉਸ ਸਤ ਪਦਾਰਥ ਦੀ ਸੰਮ੍ਹਾਲ ਕਦਾਚਿਤ ਸੰਭਵ ਨਹੀਂ। ਅਤੇ ਇਹ 'ਹਉਮੈ' ਦਾ ਭਰਮ-ਜਾਲ ਹੀ ਹੈ ਜਿਸ ਕਰਕੇ ਉਕਤ ਮਿਥਿਆ ਅਤੇ ਮਾਇਕੀ ਪਦਾਰਥਾਂ ਦਾ ਅਭਾਵ ਨਹੀਂ ਹੁੰਦਾ। ਬਸ ਕੇਵਲ 'ਗੁਰੂ ਦੁਆਰੇ ਹੋਇ ਕੈ' ਹੀ ਇਹ ਭਰਮ-ਜਾਲ ਕਟਿਆ ਜਾ ਸਕਦਾ ਹੈ । ਸੋ 'ਗੁਰੂ ਦੁਆਰੇ ਹੋਇਕੈ' ਉਹ ਸਦਾ ਹਜ਼ੂਰ ਪ੍ਰਤੂ ਦ੍ਰਿਸ਼ਟੀਓਂ ਅਗੋਚਰ ਸਾਹਿਬ ਕਿਸ ਸ਼ਕਲ ਵਿਚ ਸੰਮ੍ਹਾਲਿਆ, ਅਥਵਾ ਲਖਿਆ ਜਾਏਗਾ ? ਉਹ ਇਸ ਸ਼ਕਲ ਵਿਚ ਕਿ—"ਭਰਮੈ ਕੇ ਛਉੜ ਕਟਿ ਕੈ ਅੰਤਰਿ ਜੋਤਿ ਧਰੇਹੁ ॥" ਹਉਮੈ ਦੇ ਪ੍ਰਭਾਵ ਕਰਕੇ ਦ੍ਰਿਸ਼ਟਮਾਨ ਪਦਾਰਥਾਂ ਵਿਚ ਲਿਪਾਇਮਾਨ ਹੋਣ ਦਾ ਭਰਮ-ਭੁਲਾਵਾ ਜੋ ਪ੍ਰਾਣੀ ਨੂੰ ਲਗਾ ਹੋਇਆ ਹੈ, ਪ੍ਰਿਥਮ ਇਹ ਅਗਿਆਨ ਰੂਪੀ ਛਉੜ ਉਸ ਦੇ ਕਟੇ ਜਾਣਗੇ ਤਦ ਪਸਚਾਤ ਉਹ ਗੁਰੂ ਦੁਆਰੇ ਹੋਇਆ ਪ੍ਰਾਣੀ ਆਪਣੇ ਘਟ ਅੰਤਰ ਹੀ ਹਿਰਦੇ ਵਿਖੇ ਹੀ ਉਸ ਸੱਚੇ ਸਾਹਿਬ ਦੀ ਜਗਜੀਵਨ ਜੋਤਿ ਨੂੰ, ਪ੍ਰਕਾਸ਼ਤ ਕਰ ਕੇ ਲਖੇਗਾ । ਇਸ ਬਿਧ ਪ੍ਰਕਾਸ਼ਤ ਹੋਈ ਜੋਤਿ ਨੂੰ ਲਖਣਾ, ਸਾਹਿਬ ਨੂੰ ਸੰਮ੍ਹਾਲਣਾ ਅਤੇ ਸਦਾ ਹਜ਼ੂਰ ਪੇਖਣਾ ਅਰਥਾਤ ਪਰਤੱਖ ਕਰਨਾ ਹੈ । ਇਸ ਦੀ ਸੂਝ ਬੂਝ ਉਨ੍ਹਾਂ ਨੂੰ ਹੀ ਹੋ ਸਕਦੀ ਹੈ ਜਿਨ੍ਹਾਂ ਨੇ ਉਸ ਜੋਤਿ ਨੂੰ ਗੁਰੂ ਕਿਰਪਾ ਦੁਆਰਾ ਘਟ ਅੰਤਰ ਹੀ ਪ੍ਰਕਾਸ਼ ਕਰ ਕੇ ਸੱਚੇ ਸਾਹਿਬ ਨੂੰ ਸਾਂਗੋ ਪਾਂਗ ਪੇਖਿਆ ਹੈ । ਜਿਨ੍ਹਾਂ ਨੇ ਸਾਹਿਬ ਨੂੰ ਸਚ ਮੁਚ ਸੰਮ੍ਹਾਲਿਆ ਹੈ ਉਨ੍ਹਾਂ ਨੂੰ ਹੀ ਸੰਮ੍ਹਾਲ ਪਦ ਦੇ ਅਰਥਾਂ ਦਾ ਸੱਚਾ ਸੁਆਦ ਤੇ ਰਸ ਆਇਆ ਹੈ। ਹਿਰਦੇ ਵਿਚ ਸਾਂਭ ਕੇ ਰਖਣ ਨਾਲੋਂ ਵਧ ਕੇ ਹੋਰ ਕਿਹੜੀ ਸੰਮ੍ਹਾਲ ਹੋ ਸਕਦੀ ਹੈ ? ਆਹਾ ! ਕਿਹੀ ਅਦੁਤੀ ਸੰਮ੍ਹਾਲ ਹੈ। ਇਹ ਸੰਮ੍ਹਾਲ ਹਰ-ਦਮ ਜੀਉੜੇ ਨਾਲ ਹੈ । ਜਿਥੇ ਇਹ ਜੀਉੜਾ ਤਿਥੇ ਇਹ ਸੰਮ੍ਹਾਲ, ਨਾਲ ਦੀ ਨਾਲ, ਇਕ ਨਿਮਖ ਭੀ, ਘੜੀ ਮੁਹਤ ਭੀ, ਪਲ ਚਸਾ ਭੀ, ਇਹ ਸੰਮ੍ਹਾਲ ਦੂਰ ਹੋਣ ਵਾਲੀ ਨਹੀਂ। ਦੂਰ ਕੀਕੂੰ ਹੋਵੇ ? ਜਦ ਇਹ ਸੰਮ੍ਹਾਲ 'ਜੀਉੜੇ ਸੇਤੀ ਰਵਿ ਰਹੀ' ਸੰਮ੍ਹਾਲ ਹੈ। ਇਹ ਕਉਤਕੀ ਸੰਮ੍ਹਾਲ ਜੀਉੜੇ ਨੂੰ ਸੁਰਜੀਤ ਕਰਨਹਾਰੀ ਸੰਮ੍ਹਾਲ ਹੈ। ਇਸ ਅਕਾਲੀ ਜੋਤਿ ਸੇਤੀ ਸੰਭਲਿਆ ਅਤੇ ਸਪੱਰਸ਼ ਹੋਇਆ ਜੀਅੜਾ ਸੁਰਜੀਤ ਕਿਉਂ ਨਾ ਹੋਵੇ ਜਦ ਕਿ ਉਹ ਸਦ-ਜੀਵਨ ਅਤੇ ਜਾਗਤ ਜੋਤਿ ਹੀ 'ਅਮਰ' 'ਅਟਲ'

'ਅਭੈ' ਅਕਾਲੀ ਤੇ ਅਬਿਨਾਸ਼ੀ ਹੈ । ਇਸੇ ਲਈ ਹੀ ਸ੍ਰੀ ਸਤਿਗੁਰੂ ਜੀ ਉਸ ਜੋਤਿ ਤੋਂ ਵਿਛੜੇ ਅਤੇ ਮਾਇਆ ਮੋਹ ਵਿਚ ਮਨੂਰ ਹੋਏ ਜੀਵਾਂ ਨੂੰ ਮਨ ਦਾ ਖ਼ਿਤਾਬ ਦੇ ਕੇ ਸਨਮੁਖ ਉਪਦੇਸ਼ ਕਰਦੇ ਹਨ। ਯਥਾ ਗੁਰਵਾਕ :—

ਮਨ ਕਰਹਲਾ ਮੇਰੇ ਪਿਆਰਿਆ ਵਿਚਿ ਦੇਹੀ ਜੋਤਿ ਸਮਾਲਿ...॥੫॥
(੧੦॥੨॥੨੯) ਗਉੜੀ ਮ: ੪, ਪੰਨਾ ੨੩੫

ਦੇਹੀ ਅੰਤਰ ਜੋਤਿ ਸੰਭਾਲਣ ਦਾ ਭਾਵ ਇਸ ਅਗਲੇਰੇ ਗੁਰਵਾਕ ਤੋਂ ਸੂਚਤ ਹੁੰਦਾ ਹੈ। ਯਥਾ :—

ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ...॥੨॥
(੫॥੧) ਸਿਰੀਰਾਗ ਮ: ੪ ਛੰਤ, ਪੰਨਾ ੭੮

ਦੇਖਿਆ, ਕਿਆ ਸੋਹਣੀ ਸੰਭਾਲ ਹੈ! ਇਹ ਸੰਭਾਲ ਅਮਰ ਅਤੇ ਅਟੱਲ ਪਦ ਨੂੰ ਪਹੁੰਚਾਣ ਵਾਲੀ ਸੰਮ੍ਹਾਲ ਹੈ। ਹਿਰਦੇ ਅੰਦਰ ਸਾਂਭ ਕ ਰਖੀ ਜਾਂਦੀ ਹੈ, ਤਾਂਹੀ ਤੇ ਇਸ ਦਾ ਨਾਉਂ ਸੰਮ੍ਹਾਲ ਹੈ। ਸੰਮ੍ਹਾਲ ਦੇ ਇਸੇ ਭਾਵ ਦੇ ਕਾਰਨ ਹੀ "ਸਾਹਿਬ ਸਦਾ ਹਜੂਰਿ" ਸਦਾਉਂਦਾ ਹੈ । "ਸਦਾ ਹਜੂਰਿ" ਦੇ ਅਰਥ ਉਦੋਂ ਤੀਕ ਸਮਝ ਅੰਦਰ ਨਹੀਂ ਆਉਂਦੇ ਜਦ ਤੀਕਰ 'ਸਾਹਿਬ' ਦੀ "ਸੰਮ੍ਹਾਲ" ਨਾ ਹੋ ਜਾਵੇ, ਪਰ ਸੰਮ੍ਹਾਲ ਹੋਈ ਤੋਂ 'ਸਾਹਿਬ ਸਦਾ ਹਜੂਰਿ' ਕੀ! ਕਿੰਤੂ 'ਨੇਰੈ ਹੀ ਤੇ ਨੇਰਾ ਹੈ'। ਇਸ ਸੰਮ੍ਹਾਲ ਬਿਹੂਣ ਸਦਾ-ਹਜ਼ੂਰ ਸਾਹਿਬ ਘਰ ਹੀ ਅੰਦਰ ਦੂਰ ਹੈ ਅਤੇ 'ਸਦਾ ਹਜੂਰਿ ਸਾਹਿਬ' ਦੇ ਇਸ ਬਿਧ ਸਮੀਪ ਹੁੰਦੇ ਹੋਏ ਫਰ ਦੂਰ ਅਰਥਾਤ ਦ੍ਰਿਸ਼ਟੀਓਂ ਅਗੋਚਰ ਹੋਣ ਦਾ ਕਾਰਨ ਕੇਵਲ ਇਹੋ ਹੈ ਕਿ ਜੀਵਾਂ ਉਤੇ ਹਉਮੈ ਦਾ ਪੜਦਾ ਪਿਆ ਹੋਇਆ ਹੈ। ਇਸ ਹਉਮੈ ਰੂਪੀ ਭਰਮ ਦੀ ਭੀਤ (ਪਾਲ, ਕੰਧ) ਤਿਨ੍ਹਾਂ ਦੀ ਦ੍ਰਿਸ਼ਟੀ ਦੇ ਅਗੇ ਉਸਰੀ ਹੋਈ ਹੈ । ਬਸ ਜੋ ਕੁਝ ਭੀ ਉਨ੍ਹਾਂ ਦੀ ਦ੍ਰਿਸ਼ਟੀ ਗੋਚਰ ਹੁੰਦਾ ਹੈ ਸੋ ਕੇਵਲ ਭਰਮ ਹੀ ਭਰਮ ਹੈ। 'ਮ੍ਰਿਗ ਤ੍ਰਿਸਨਾ ਪੇਖਿ ਭੁਲਣੇ ਵੁਠੇ ਨਗਰ ਗੰਧ੍ਰਬ'* ਵਾਲੇ ਗੁਰਵਾਕ ਦੇ ਭਾਵ ਵਾਲੀ ਹੀ ਗੱਲ ਹੈ। ਦ੍ਰਿਸ਼ਟਮਾਨ ਪਦਾਰਥਾਂ ਵਿਖੇ ਲੁਭਾਇਮਾਨ ਹੋਏ ਜੀਵਾਂ ਦੀ ਚਿਤ-ਬਿਰਤੀ ਭਰਮ ਗਈ ਹੈ ਅਤੇ ਧੋਖੇ ਵਿਚ ਪੈ ਰਹੀ ਹੈ। ਐਥੋਂ ਤਾਈਂ ਕਿ :—

ਝੂਠੁ ਬਾਤ ਸਾ ਸਚੁ ਕਰਿ ਜਾਤੀ ॥ ਸਤਿ ਹੋਵਨੁ ਮਨਿ ਲਗੈ ਨ ਰਾਤੀ॥੨॥
(੪॥੨੯॥੯੮) ਗਉੜੀ ਗੁਆਰੇਰੀ ਮ: ੫, ਪੰਨਾ ੧੮੫

ਦੇ ਗੁਰਵਾਕ ਦੇ ਭਾਵ ਵਾਲੀ ਦਸ਼ਾ ਹੋ ਰਹੀ ਹੈ। ਇਸ ਦ੍ਰਿਸ਼ਟਮਾਨ ਪ੍ਰੰਤੂ ਅ-ਸੱਤ ਪਦਾਰਥਾਂ ਦੇ ਭਰਮ ਭੁਲਾਵੇ ਰੂਪੀ 'ਹਰਿ ਚੰਦਉਰੀ' ਅਰਥਾਤ ਮਿਰਗ ਤ੍ਰਿਸ਼ਨਾ ਨੂੰ ਦੇਖ ਕੇ ਜੀਵਾਂ ਦੀ ਚਿਤ-ਬਿਰਤੀ ਰੂਪੀ ਦ੍ਰਿਸ਼ਟੀ ਮੂਲੋਂ ਚੁੰਧਿਆ ਗਈ ਹੈ। ਐਥੋਂ ਤਾਈਂ ਕਿ ਸਤਿ ਵਸਤੂ ਨੂੰ ਦੇਖਣੋਂ ਉੱਕੀ ਅਸਮਰੱਥ ਹੋ ਗਈ ਹੈ। ਏਸੇ ਕਰਕੇ

*ਸਲੋਕ ਮ: ੫, ਅੰਕ ੧੪, ਪੰਨਾ ੧੪੨੫

ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵਾਂ ਦੀ ਦ੍ਰਿਸ਼ਟੀ ਵਿਖੇ ਭਰਮ ਕੇ ਛੌੜ, ਅਰਥਾਤ ਅਗਿਆਨ ਦੇ ਫੋਲੇ ਪੈ ਗਏ ਹਨ, ਜੋ ਕੇਵਲ 'ਗੁਰੂ ਦੁਆਰੇ ਹੋਇ ਕੈ' ਹੀ ਕਟੇ ਜਾ ਸਕਦੇ ਹਨ ਅਤੇ ਜਿਨ੍ਹਾਂ ਦੇ ਕਟੇ ਜਾਣ ਕਰਕੇ ਇਹ ਮੰਦ ਦ੍ਰਿਸ਼ਟੀ ਜੋ ਹੈ ਸੋ ਸਾਹਿਬ ਨੂੰ ਸਦਾ ਹਜ਼ੂਰ ਦੇਖਣਹਾਰੀ ਦਿਬ ਦ੍ਰਿਸ਼ਟੀ ਹੋ ਸਕਦੀ ਹੈ। ਪਰ ਇਹ ਭਰਮੇ ਦੇ ਛੌੜ 'ਗੁਰੂ ਦੁਆਰੇ ਹੋਇ ਕੈ' ਗੁਰੂ ਜੀ ਦੀ ਦੱਸੀ ਔਖਧੀ ਅਤੇ ਸੰਜਮ ਦੇ ਵਰਤਣ ਕਰਿ ਹੀ ਕਟੇ ਜਾਣਗੇ, ਐਵੇਂ ਨਹੀਂ। ਤਾਹੀਓਂ ਅਗਲੇਰੀ ਤੁਕ ਅੰਦਰ 'ਗੁਰੂ ਮਹਾਰਾਜ' ਫੁਰਮਾਉਂਦੇ ਹਨ ਕਿ –

ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਇਹੁ ॥ (੫੫੪)

ਭਰਮ ਦੇ ਛੌੜ ਰੂਪੀ ਬਿਖੇ ਰੋਗ ਕਟਣ ਹਿਤ ਗੁਰੂ ਦੇ ਅੰਮ੍ਰਿਤ ਰੂਪੀ ਸ਼ਬਦ ਦਾ ਦਾਰੂ ਹੀ ਸਮਰੱਥ ਹੈ। ਸੋ ਗੁਰੂ ਜੀ ਹੁਕਮ ਦਿੰਦੇ ਹਨ ਕਿ ਇਹ ਸ਼ਬਦ ਰੂਪੀ ਦਾਰੂ ਭਰਮ ਰੂਪੀ ਛੌੜ ਦੇ ਗ੍ਰਸੇ ਲੋਇਣਾਂ ਵਿਖੇ ਲਾਵੇ। ਬਸ ਤਦੋਂ, ਕੇਵਲ ਤਦੋਂ ਹੀ ਹਉਮੈ ਰੋਗ ਤੋਂ ਅੰਧਲੇ ਹੋਏਵੇ ਬਿਖੇ ਰੋਗੀਆਂ ਦੇ ਅੰਤਰੀਂ ਨੇਤਰਾਂ ਵਿਚ ਉਸ ਜਗ-ਮਗ ਜੋਤਿ ਦੇ ਪਰਖਣ ਅਤੇ ਪੇਖਣ ਵਾਲੀ ਦਿਬ ਦ੍ਰਿਸ਼ਟ ਹੋ ਸਕਦੀ ਹੈ, ਐਵੇਂ ਨਹੀਂ। ਇਸ ਨਾਮ ਰੂਪੀ ਔਖਧੀ ਤੋਂ ਬਿਨਾਂ ਹਉਮੈ ਰੋਗ ਚੁਕੇ ਨਹੀਂ ਜਾ ਸਕਦੇ। ਇਹ ਨਾਮ ਉਹੀ ਹੈ 'ਜੋ ਗੁਰਮਤਿ ਅੰਦਰ' 'ਨਾਮ' ਦੇ ਨਾਉਂ ਕਰਕੇ ਪਰਸਿੱਧ ਹੈ, ਜਿਸ ਨੂੰ ਗੁਰ-ਬਾਣੀ ਅੰਦਰ,ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿਤਰ ਬਾਣੀ ਅੰਦਰ ਧਿਆਵਣ ਯੋਗ 'ਨਾਮ', ਸੁਆਸ ਸੁਆਸ ਸਿਮਰਨ ਯੋਗ 'ਨਾਮ', ਨਿਮਖ ਨਿਮਖ ਅਰਾਧਨ ਯੋਗ 'ਨਾਮ' ਦੀ ਅਪਾਰ ਪਦਵੀ ਪ੍ਰਾਪਤ ਹੈ। ਇਸ 'ਨਾਮ' ਦੀ ਅਪਾਰ ਮਹਿਮਾ ਸੇਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਇਕ ਵਾਕ ਓਤ ਪੋਤ ਕਰ ਕੇ ਪਰੋਤਾ ਅਤੇ ਗੀਧਾ ਹੋਇਆ ਹੈ। ਇਸ ਅੰਮ੍ਰਿਤ ਰੂਪੀ ਨਾਮ ਦੀ ਅੰਮ੍ਰਿਤ ਭਿੰਨੀ ਮਹਿਮਾ ਦੇ ਗੁਰਬਾਣੀ ਅੰਦਰ ਰਮੇ ਹੋਏ ਹੋਣ ਦੇ ਕਾਰਨ ਹੀ ਗੁਰਬਾਣੀ ਅੰਮ੍ਰਿਤ ਰੂਪ ਹੈ। ਅਤੇ ਆਪਣੇ ਨਿਜ ਸਰੂਪ ਅੰਦਰ ਏਸ ਬਿਧਿ ਰਮ ਰਹੇ ਅੰਮ੍ਰਿਤ ਨਾਮ ਰੂਪੀ ਨਾਮ ਦੇ ਪ੍ਰਕਾਸ਼ਤ ਕਰਨਹਾਰੀ ਹੋਣ ਕਰਿ ਹੀ ਗੁਰਬਾਣੀ ਨੂੰ ਗੁਰੂ ਦੀ ਅਮਰ ਪਦਵੀ ਪ੍ਰਾਪਤ ਹੈ। ਯਥਾ ਗੁਰਵਾਕ :–

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ...੫॥(੮॥੪)

ਨਟ ਮ: ੪, ਪੰਨਾ ੯੮੨

## ਗੁਰਬਾਣੀ ਗੁਰੂ ਰੂਪ ਹੈ–

ਬਾਣੀ ਗੁਰੂ ਰੂਪ ਤਦੇ ਹੀ ਹੈ ਜੋ ਇਹ ਨਾਮ ਦੇ ਪ੍ਰਕਾਸ਼ਤ ਕਰਨਹਾਰੀ ਹੈ। ਅੰਮ੍ਰਿਤ ਰੂਪੀ ਨਾਮ ਦੀ ਉਪਦੇਸ਼ਟਾ ਹੋਣ ਕਰਕੇ ਬਾਣੀ ਅੰਦਰ ਅੰਮ੍ਰਿਤ ਨਾਮ ਦੀ ਹੀ ਮਹਿਮਾ ਹੈ। ਏਸ ਕਰਕੇ ਹੀ "ਵਿਚਿ ਬਾਣੀ ਅੰਮ੍ਰਿਤੁ ਸਾਰੇ" ਵਾਲਾ ਗੁਰ ਫੁਰਮਾਨ ਵਿਦਮਾਨ

ਹੈ। ਏਸ ਅੰਮ੍ਰਿਤ ਨਾਮ ਨੂੰ ਮਨ ਵਸਾਵਣ ਕਰਕੇ ਹਉਮੈ ਰੋਗ ਦੀ ਨਵਿਰਤੀ ਹੋ ਜਾਂਦੀ ਹੈ। ਯਥਾ ਗੁਰਵਾਕ :

ਅੰਮ੍ਰਿਤ ਨਾਮੁ ਮੰਨਿ ਵਸਾਏ ॥ ਹਉਮੈ ਮੇਰਾ ਸਭੁ ਦੁਖੁ ਗਵਾਏ ॥
ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤਿ ਅੰਮ੍ਰਿਤੁ ਪਾਵਣਿਆ ॥੧॥
(੮॥੧੫॥੧੬) ਮਾਝ ਮ: ੩, ਪੰਨਾ ੧੧੮

ਨਾਮ ਦੇ ਮਨ ਵਸਾਵਣ ਤੋਂ ਭਾਵ ਨਾਮ ਦਾ ਅਭਿਆਸ ਦ੍ਰਿੜ੍ਹ ਕਰਨਾ ਹੈ। ਹੁਣ ਇਹ ਸਵਾਲ ਉਠਦਾ ਹੈ ਕਿ ਏਸ ਅੰਮ੍ਰਿਤ ਨਾਮ ਦੀ ਪ੍ਰਾਪਤੀ ਕੀਕੂੰ ਅਤੇ ਕਿਥੋਂ ਹੋਵੇ ? ਏਸ ਦਾ ਉੱਤਰ ਏਸੇ ਗੁਰਵਾਕ ਦੇ ਭਾਵ ਅੰਦਰ ਹੈ ਕਿ "ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤਿ ਅੰਮ੍ਰਿਤੁ ਪਾਵਣਿਆ", ਅਰਥਾਤ ਅੰਮ੍ਰਿਤ ਰੂਪੀ ਬਾਣੀ ਦਾ ਸੇਵਨ (ਅਰਾਧਨ) ਕਰੇ। ਬਸ ਏਸ ਅੰਮ੍ਰਿਤ ਰੂਪੀ ਬਾਣੀ ਤੋਂ ਅੰਮ੍ਰਿਤ ਨਾਮ ਦੀ ਪ੍ਰਾਪਤੀ ਹੁੰਦੀ ਹੈ। ਨਾਮ ਦੀ ਪ੍ਰਾਪਤੀ ਗੁਰੂ ਦੁਆਰੇ ਹੀ ਸੰਭਵ ਹੈ ਅਤੇ ਗੁਰੂ ਹੈ ਹੀ ਬਾਣੀ। ਬਾਣੀ ਰੂਪੀ ਗੁਰੂ ਬਿਹੂਣ ਹੋਰ ਕੋਈ ਗੁਰੂ ਗੁਰਮਤਿ ਅੰਦਰ ਪ੍ਰਵਾਨ ਨਹੀਂ। ਤਾਂ ਤੇ ਗੁਰੂ ਰੂਪੀ ਬਾਣੀ ਦਾ ਹੀ ਸੇਵਨਾ (ਮਨਿ ਵਸਾਵਣਾ) ਨਾਮ ਦਾ ਅਭਿਆਸ ਦ੍ਰਿੜ੍ਹਾ ਸਕਦਾ ਹੈ। ਨਾਲ ਲਗਦਾ ਏਸੇ ਗੁਰਵਾਕ ਦੇ ਰਹਾਉ ਵਾਲਾ ਅੰਕ ਭੀ ਏਸ ਅਸੂਲ ਦੀ ਪੁਸ਼ਟੀ ਤੇ ਪ੍ਰੌੜ੍ਹਤਾ ਕਰਦਾ ਹੈ। ਯਥਾ :–

ਹਉ ਵਾਰੀ ਜੀਉ ਵਾਰੀ ਅੰਮ੍ਰਿਤ ਬਾਣੀ ਮੰਨਿ ਵਸਾਵਣਿਆ ॥
ਅੰਮ੍ਰਿਤੁ ਬਾਣੀ ਮੰਨਿ ਵਸਾਏ ਅੰਮ੍ਰਿਤੁ ਨਾਮੁ ਧਿਆਵਣਿਆ ॥੧॥
ਰਹਾਉ॥(੮॥੧੫॥੧੬)

ਯਥਾ ਹੋਰ ਗੁਰਵਾਕ :–

ਗੁਰਮੁਖਿ ਬਾਣੀ ਨਾਦੁ ਵਜਾਵੈ...॥੨॥(੧੬॥੧॥੧੫)
ਮਾਰੂ ਮ: ੩, ੧੦੫੮

ਸੋ ਸਾਫ਼ ਸਪੱਸ਼ਟ ਹੋਇਆ ਕਿ ਏਸ ਗੁਰਮਤਿ ਨਾਦ (ਸ਼ਬਦ-ਨਾਮ) ਦੀ ਅਭਿਆਸ ਰੂਪੀ ਤੰਤੀ ਗੁਰੂ ਰੂਪ ਬਾਣੀ ਨੂੰ ਮੁਖ ਲੈ ਕੇ, ਅਰਥਾਤ ਗੁਰਬਾਣੀ ਦੇ ਅਰਾਧਣ ਕਰ ਹੀ ਵਜਾਈ ਜਾ ਸਕਦੀ ਹੈ।

ਹੁਣ ਆਉ ਪਹਿਲੇ ਗੁਰ ਪ੍ਰਮਾਣ ਵਲ, "ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਏਹੁ ॥"(੫੫੪)

ਬਸ ਅੰਮ੍ਰਿਤ ਰੂਪੀ ਗੁਰਮਤਿ ਨਾਮ ਦੀ ਦਾਰੂ (ਔਖਧੀ) ਲਾਉਣ (ਵਰਤਣ) ਨਾਲ ਹੀ ਭਰਮ ਦੇ ਛੌੜ ਕਟੇ ਜਾ ਸਕਦੇ ਹਨ, ਅਤੇ ਹਉਮੈ ਰੋਗ ਦੀ ਨਵਿਰਤੀ ਹੋ ਸਕਦੀ ਹੈ। ਇਸ ਔਖਧੀ ਬਿਹੂਣ ਹਉਮੈ ਦਾ ਰੋਗ ਮਿਟਦਾ ਕਦੇ ਨਹੀਂ ਅਤੇ ਹਉਮੈ ਅੰਦਰ ਹੀ ਨਿਵਾਸ ਰਹਿੰਦਾ ਹੈ। ਹਉਮੈ ਅੰਦਰ ਵਰਤਣ ਵਾਲਾ ਜੀਵਨ ਬਿਖ ਵਤ ਹੈ, ਅਤੇ ਦੂਜੇ ਭਾਵ ਅੰਦਰ ਖੁਆਰ ਹੋਣ ਵਾਲਾ ਸੌਦਾ ਹੈ, ਅਤੇ ਨਾਮ

ਤੋਂ ਭੁਲੇ ਮਨਮੁਖੀ ਦੁਹੇਲਿਆਂ ਦਾ ਕੰਮ (ਵਤੀਰਾ) ਹੈ । ਯਥਾ ਗੁਰਵਾਕ :—

ਮਨਮੁਖੁ ਭੂਲਾ ਦੂਜੈ ਭਾਇ ਖੁਆਏ ॥ ਨਾਮੁ ਨ ਲੇਵੈ ਮਰੈ ਬਿਖੁ ਖਾਏ ॥
ਅਨਦਿਨੁ ਸਦਾ ਵਿਸਟਾ ਮਹਿ ਵਾਸਾ ਬਿਨੁ ਸੇਵਾ ਜਨਮੁ ਗਵਾਵਣਿਆ॥
੬॥(੮॥੧੬॥੧੭) ਮਾਝ ਮ: ੩, ਪੰਨਾ ੧੧੯

ਸੋ ਨਾਮ ਨੂੰ ਸੇਵਨ ਕੀਤੇ ਬਿਨਾਂ ਮਨਮੁਖਾਂ ਦਾ ਜਨਮ ਹਉ ਹਉ ਕਰਦਿਆਂ ਬਿਰਥਾ ਹੀ ਜਾਂਦਾ ਹੈ, ਅਤੇ ਹਉਮੈ ਦੀ ਬਿਖ ਨਿਤਾਪ੍ਰਤਿ ਵਧੇਰੇ ਹੀ ਵਧਦੀ ਜਾਂਦੀ ਹੈ। ਏਸ ਬਿਖ ਨੂੰ ਉਤਾਰਨ ਦਾ ਉਪਾਉ ਜੇ ਹੈ, ਤਾਂ ਨਾਮ ਹੈ। ਏਸ ਨਾਮ ਰੂਪੀ ਦਾਰੂ ਦੀ ਪੁੜੀ ਘੋਲ ਕੇ ਪੀਤੇ ਬਿਨਾਂ ਇਹ ਰੋਗ ਨਹੀਂ ਜਾਂਦਾ।

ਏਸ ਪਰ ਇਹ ਇਤਰਾਜ਼ ਕੀਤਾ ਜਾ ਸਕਦਾ ਹੈ ਕਿ ਅਜਿਹੀ ਅੰਮ੍ਰਿਤ-ਨਾਮ ਰੂਪੀ ਔਖਧੀ ਦੀ ਪੁੜੀ ਅਜ ਕਲ੍ਹ ਬਥੇਰਿਆਂ ਨੇ ਘੋਲ ਕੇ ਪੀਤੀ, ਪਰ ਕੀ ਇਹ ਸੱਚ ਹੈ ਕਿ ਸਾਰਿਆਂ ਦਾ ਹਉਮੈ ਰੋਗ ਦੂਰ ਹੋਇਆ ਹੋਵੇ ?

ਅਸੀਂ ਇਹ ਗੱਲ ਮੰਨਣੋਂ ਕਦੇ ਮੁਕਰ ਨਹੀਂ ਸਕਦੇ ਕਿ ਆਮ ਤੌਰ ਤੇ ਏਸ ਅਮੁਲਕ ਔਖਧੀ ਦਾ ਵਰਤਾਉ ਮੂਲੋਂ ਹੀ ਗੁਰਮਤਿ ਦੇ ਆਸ਼ਿਓਂ ਉਲਟ ਹੋ ਰਿਹਾ ਹੈ। ਸਤਿਗੁਰ ਸੱਚੇ ਵੈਦ ਦਾ ਇਹ ਅੰਮ੍ਰਿਤੀ ਨੁਸਖਾ ਐਨ ਅੰਮ੍ਰਿਤ-ਕਲਾ ਸਪੰਨ ਹੈ। ਇਸ ਨੁਸਖ਼ੇ ਅੰਦਰ ਕੋਈ ਕਸਰ ਨਹੀਂ ਹੈ। ਕਸਰ ਹੈ ਤਾਂ ਨੁਸਖ਼ਾ ਸਾਜਣਹਾਰ ਅਤੇ ਸਾਜ ਕੇ ਸਿੰਚਨਹਾਰੇ ਗੁਰੂ ਵੈਦ ਦੇ ਮੋਹਰੀ ਪੰਚ ਪ੍ਰਧਾਨਾਂ ਵਿਚ ਹੈ। ਜੋ ਐਵੇਂ ਹੀ ਗੁਰਮਤਿ ਗੁਣ ਬਿਹੂਣ ਪੰਚ ਅਤੇ ਪੰਚਾਂ ਦੇ ਭੀ ਸਰਪੰਚ ਬਣ ਬਣ ਬਹਿੰਦੇ ਹਨ ਅਤੇ ਅਣਹੋਏ ਪੰਚ ਸਦਾਉਂਦੇ ਹਨ ਅਤੇ ਆਪਣੀ ਮਨਮਤਿ ਨੂੰ ਗੁਰਮਤਿ ਅੰਦਰ ਘੁਸੇੜ ਕੇ ਓਸ ਅੰਮ੍ਰਿਤੀ ਨੁਸਖ਼ੇ ਨੂੰ ਆਪਣੇ ਪਰਪੰਚ ਦੁਆਰਾ ਸ਼ਕਤ-ਹੀਨ ਕਰ ਛੱਡਦੇ ਹਨ। ਨਹੀਂ ਤਾਂ ਕਦੋ ਹੋ ਸਕਦਾ ਹੈ ਕਿ ਪੰਚਾਂ ਦਾ ਸਾਜਿਆ ਅਤੇ ਸਤਿਗੁਰੂ ਦਾ ਨਿਵਾਜਿਆ ਹੋਇਆ 'ਅੰਮ੍ਰਿਤ' ਆਪਣੀ ਕਲਾ ਪਰਗਟਾਉਣੋਂ ਰਹਿ ਜਾਏ, ਕਿਉਂਕਿ 'ਪੰਚ' ਉਹ ਹਨ ਜਿਨ੍ਹਾਂ ਦਾ "ਪੰਚਾ ਕਾ ਗੁਰੁ ਏਕੁ ਧਿਆਨੁ"* ਗੁਰਵਾਕ ਦੇ ਆਸ਼ੇ ਅਨੁਸਾਰ ਚੱਤੋ ਪਹਿਰ ਕੇਵਲ ਗੁਰੂ ਵਲ ਹੀ ਧਿਆਨ ਹੋਵੇ।

**ਪੰਚ ਜਨ—**

'ਪੰਚ ਜਨ' ਉਹ ਹਨ ਜਿਨ੍ਹਾਂ ਦੀ ਬਿਰਤੀ ਅੱਠੋ ਪਹਿਰ ਗੁਰੂ ਅਤੇ ਨਾਮ ਨਾਲ ਹੀ ਜੁੜੀ ਰਹੇ ਅਤੇ ਜੋ ਹਰਦਮ ਗੁਰੂ ਸੇਤੀ ਹੀ ਸਨਮੁਖ ਰਹਿਣ। ਜੈਸਾ ਕਿ ਏਸ (ਅਗਲੇਰੇ) ਗੁਰਵਾਕ ਦਾ ਭਾਵ ਹੈ। ਯਥਾ ਗੁਰਵਾਕ :—

ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥
ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੈ ॥
ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ॥

---

* ਜਪੁ ਜੀ, ਪਉੜੀ ੧੬, ਪੰਨਾ ੩

ਆਪੁ ਛੋਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਇ ॥
ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ ॥੨੧॥

ਅਨੰਦ ਸਾਹਿਬ, ਪੰਨਾ ੯੧੯

ਅਜਿਹੇ ਅਤੇ ਕੇਵਲ ਅਜਿਹੇ ਸਨਮੁਖ ਸਿਖਾਂ ਦਾ ਨਾਉਂ ਹੀ ਪੰਚ ਜਨ ਹੋ ਸਕਦਾ ਹੈ ਅਤੇ ਅਜਿਹੇ ਪੰਚਾਂ ਦਾ ਪੁੰਜ ਹੀ ਉਸ ਅੰਮ੍ਰਿਤ ਰੂਪੀ ਔਖਧੀ ਨੂੰ ਤਿਆਰ ਕਰਨ ਹਿਤ ਗੁਰਮਤਿ ਅੰਦਰ 'ਪੰਚ ਪਰਵਾਣ' ਦੇ ਭਾਵ ਅਨੁਸਾਰ ਪ੍ਰਮਾਣੀਕ ਹੈ। ਅਤੇ ਕੇਵਲ ਅਜਿਹੇ ਗੁਰਮੁਖ ਪੰਚ ਜਨਾਂ ਦੇ ਪੁੰਜ ਨੂੰ ਹੀ 'ਗੁਰੂ ਦੁਆਰੈ ਹੋਇ ਕੈ' ਅੰਮ੍ਰਿਤ ਰੂਪੀ ਔਖਧੀ ਦੇ ਤਿਆਰ ਕਰਨ ਹਿਤ 'ਪੰਚ ਪਰਧਾਨ' ਵਾਲੇ ਵਾਕ ਦੇ ਭਾਵ ਅਨੁਸਾਰ ਗੁਰੂ ਵਲੋਂ ਪਰਵਾਨਤਾ ਪ੍ਰਾਪਤ ਹੋ ਸਕਦੀ ਹੈ। ਪ੍ਰੰਤੂ ਅਜ ਕਲ੍ਹ ਪੰਥ ਅੰਦਰ ਏਸ ਤੋਂ ਐਨ ਉਲਟ ਪਰਪੰਚ ਪੇਖਣ ਵਿਚ ਆਉਂਦਾ ਹੈ । ਜਿਸ ਪਰਪੰਚੀ ਵਿਚ ਰੰਚਕ ਭੀ ਗੁਰਮਤਿ ਦਾ ਗੁਣ ਨਹੀਂ ਘਟਦਾ ਅਤੇ ਨਿਰਾ ਹਉਮੈ ਅਤੇ ਪਰਪੰਚ ਦਾ ਹੀ ਪੁੰਜ ਹੈ, ਉਹ ਬਾਂਹ ਉਲਾਰ ਉਲਾਰ ਕੇ ਅਤੇ ਮਲੋ ਮਲੀ ਅਗਾਹਾਂ ਵਧ ਕੇ ਆਪਣੇ ਆਪ ਨੂੰ ਪੰਚਾਂ ਦਾ ਭੀ ਸਰਪੰਚ ਬਣਾਇਆ ਲੋੜਦਾ ਹੈ ਅਤੇ ਨਿਤ ਨਵੀਆਂ ਮਨਮਤਾਂ ਪ੍ਰਚਲਤ ਅਤੇ ਪਰਮ ਪ੍ਰਮਾਣੀਕ ਗੁਰਮਤਿ ਅੰਦਰ ਪਰਚੁਰ ਕਰ ਕੇ ਕੇਵਲ ਨਵੀਨ ਕਾਢਾਂ ਦਾ ਕਾਢੂ ਬਣਨ ਅਤੇ ਪੰਥ ਅੰਦਰ ਉਘਾ ਹੋਣ ਦੀ ਖ਼ਾਤਰ ਨਿਧੜਕ ਅਤੇ ਨਿਰਭੈ ਹੋ ਕੇ ਗੁਰਮਤਿ ਦੇ ਪਵਿੱਤਰ ਅਸੂਲਾਂ ਦੀ ਭੰਨ ਤੋੜ ਕਰਨੋਂ ਭੀ ਨਹੀਂ ਸੰਕੋਚਦਾ। ਇਹ ਹਉਮੈ ਨਹੀਂ ਤਾਂ ਹੋਰ ਕੀ ਹੈ ? ਪਰਪੰਚ ਪਸਾਰਾ ਨਹੀਂ ਹੈ ਤਾਂ ਹੋਰ ਕੀ ਹੈ ? ਕੀ ਅਜਿਹੇ ਹਉਮੈ ਦੇ ਪੁੰਜ ਪਰਪੰਚੀ ਪੁਰਸ਼ਾਂ ਦੀ ਪਰਪੰਚ-ਬਿਰਤੀ ਅੰਦਰ ਨਾਮ ਦਾ ਨਿਵਾਸ ਹੋ ਸਕਦਾ ਹੈ ? ਨਿਵਾਸ ਕੀ ? ਉਥੇ ਤਾਂ ਨਾਮ ਦਾ ਲੇਸ ਮਾਤ੍ਰ ਨਹੀਂ ਹੋਣਾ ਚਾਹੀਦਾ, ਕਿਉਂਕਿ—

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨ ਬਿਰਥਾ ਜਾਇ ॥੧॥(੪॥੯)

ਵਡਹੰਸੁ ਮ: ੩, ਪੰਨਾ ੫੬੦

ਕੇਵਲ ਨਾਮ ਵਿਚ ਰੱਤੇ ਗੁਰਮੁਖ ਪਿਆਰਿਆਂ ਨੂੰ ਹੀ ਪੰਚ ਸਦਾਉਣ ਦਾ ਅਧਿਕਾਰ ਹੈ, ਪ੍ਰੰਤੂ ਉਹ ਆਪੰ ਕੁਛ ਬਣ ਕੇ ਨਹੀਂ ਬੈਠਦੇ, ਨਾ ਹੀ ਕੁਛ ਸਦਾਉਂਦੇ ਹਨ। ਆਪਾ ਪ੍ਰਗਟ ਕਰਨ ਦੀ ਉਨ੍ਹਾਂ ਨੂੰ ਬਾਣ ਅਤੇ ਵਾਦੀ ਹੀ ਨਹੀਂ ਹੁੰਦੀ। ਉਹ ਤਾਂ ਨਾਮ ਦੀ ਰੰਗਣ ਵਿਚ ਰੱਤੇ ਹੋਏ ਗੁਰੂ ਦੀ ਯਾਦ ਵਿਚ ਮਸਤ ਅਤੇ ਲਿਵਲੀਣ ਹੋਏ ਹੋਏ ਗੁਰੂ ਦੀ ਸੰਗਤ ਅੰਦਰ ਵਰਤਦੇ ਹਨ। ਗੁਰੂ ਦਾ ਭੈ ਉਨ੍ਹਾਂ ਦੇ ਰੋਮ ਰੋਮ ਵਿਚ ਰਮਿਆ ਪਿਆ ਹੁੰਦਾ ਹੈ । ਗਰੀਬੀ ਉਨ੍ਹਾਂ ਦੀ ਗਦਾ ਹੁੰਦੀ ਹੈ । ਉਹ ਪ੍ਰਪੰਚੀਆਂ ਵਤ ਅਹੰਮੇਵ ਵਿਚ ਮੱਤੇ ਨਹੀਂ ਹੁੰਦੇ, ਕਿਉਂਕਿ ਉਨ੍ਹਾਂ ਨਾਮ ਦੀ ਸੰਜੋਅ ਪਹਿਰ ਰਖੀ ਹੁੰਦੀ ਹੈ, ਜਿਸ ਕਰਕੇ 'ਹਉਮੈ' ਵਾਲੀ ਬਲਾ ਉਨ੍ਹਾਂ ਦੇ ਨੇੜੇ ਨਹੀਂ

ਫੂਕਣੀ ਪਾਉਂਦੀ। ਹਉਮੈ ਦਾ ਨਾਵੈ ਨਾਲ ਵਿਰੋਧੁ ਜੁ ਹੋਇਆ। ਅਜਿਹੇ, ਕੇਵਲ ਅਜਿਹੇ ਗੁਰਮੁਖਾਂ ਪਰਥਾਇ ਹੀ ਪੰਚ ਦਾ ਪਦ ਸੋਭ ਸਕਦਾ ਹੈ ਅਤੇ ਅਜਿਹੇ ਪੰਚਾਂ ਦੇ ਪੁੰਜ ਦੁਆਰਾ ਸਾਜਿਆ ਹੋਇਆ ਅੰਮ੍ਰਿਤੀ ਨੁਸਖ਼ਾ ਹੀ ਫਲੀਭੂਤ ਹੋ ਸਕਦਾ ਹੈ, ਅਤੇ ਅੰਮ੍ਰਿਤ-ਕਲਾ ਵਰਤਾ ਸਕਦਾ ਹੈ।

**ਨਾਮ-ਔਖਧੀ ਲਈ ਸੰਜਮ—**

ਪਰ ਅੰਮ੍ਰਿਤ-ਔਖਧੀ ਦੇ ਅਭਿਲਾਖੀਆਂ ਲਈ ਭੀ ਅਤਯੰਤ ਜ਼ਰੂਰੀ ਹੈ ਕਿ ਜਦ ਉਨ੍ਹਾਂ ਦੇ ਅੰਮ੍ਰਿਤ ਅਧਿਕਾਰ ਦੀ ਪੂਰਨ ਜਾਚ ਪੜਤਾਲ ਪਸਚਾਤ ਉਨ੍ਹਾਂ ਨੂੰ ਅੰਮ੍ਰਿਤੀ ਨੁਸਖ਼ਾ ਪ੍ਰਾਪਤ ਹੋ ਜਾਏ ਤਾਂ ਅਉਖਧ ਸਬੰਧੀ ਪਥ (ਸੰਜਮ) ਰਖਣ ਵਿਚ ਹਰ ਦਮ ਤੱਤਪਰ ਰਹਿਣ, ਕਿਉਂਕਿ ਭਾਈ ਗੁਰਦਾਸ ਜੀ ਦੇ "ਪੂਛਤ ਹੈ ਬੈਦ ਖਾਤ ਔਖਧਿ ਨ ਸੰਜਮ ਸੈ ਕੈਸੇ ਮਿਟੈ ਰੋਗ ਸੁਖ ਸਹਜਿ ਸਮਾਈਐ"† ਮਹਾਂ ਵਾਕ ਅਨੁਸਾਰ ਸੰਜਮ ਰਖੇ ਬਿਨਾਂ ਔਖਧ ਨੇ ਫਲੀਭੂਤ ਨਹੀਂ ਹੋਣਾ, ਤਦੇ ਹੀ ਵਿਆਖਿਆ ਅੰਦਰ ਆਏ ਗੁਰ-ਪ੍ਰਮਾਣ ਦੀ ਅਗਲੇਰੀ ਤੁਕ ਅੰਦਰ ਗੁਰੂ ਜੀ ਸੂਚਨ ਕਰਾਉਂਦੇ ਹਨ ਕਿ "ਸਤਿਗੁਰ ਕਾ ਭਾਣਾ ਚਿਤਿ ਰਖਹੁ ਸੰਜਮੁ ਸਚਾ ਨੇਹੁ"*। ਏਸ ਗੁਰਵਾਕ ਅੰਦਰ ਸੱਚੇ ਸੰਜਮ ਦੇ ਰੂਪ ਅਤੇ ਬਿਧੀ ਦਾ ਨਿਰੂਪਣ ਹੈ। ਅੰਮ੍ਰਿਤ ਨਾਮ ਰੂਪੀ ਦਾਰੂ ਔਖਧੀ ਨੂੰ ਸੰਜੁਕਤ ਸੰਜਮ ਦੇ ਵਰਤਣ ਕਰਿ ਹਉਮੈ ਰੂਪੀ ਅਸਾਧ ਰੋਗ ਦਾ ਬੀਜ ਨਾਸ ਹੋ ਸਕਦਾ ਹੈ। ਸੋ ਸੰਜਮ ਇਹ ਹੈ ਕਿ "ਸਤਿਗੁਰ ਕਾ ਭਾਣਾ ਚਿਤਿ ਰਖਹੁ"। ਗੁਰੂ ਸਤਿਗੁਰੂ ਦੇ ਦੁਆਰਿਓਂ ਅੰਮ੍ਰਿਤ ਨਾਮ ਦੀ ਪ੍ਰਾਪਤੀ ਪਸਚਾਤ ਸਤਿਗੁਰੂ ਦੇ ਭਾਣੇ ਨੂੰ ਚਿਤ ਰਖੇ ਬਿਹੂਣ ਨਾਮ ਦਾ ਅਭਿਆਸ ਦ੍ਰਿੜ੍ਹ ਨਹੀਂ ਰਹਿ ਸਕਦਾ, ਪ੍ਰੰਤੂ ਅਧਿਕਾਰ ਵਾਲੇ ਸਤਿਗੁਰੂ ਦੇ ਭਾਣੇ ਨੂੰ ਚਿਤ ਰਖਣ ਤੋਂ ਭਾਵ ਸਤਿਗੁਰੂ ਦੀ ਆਗਿਆ ਹਰ ਦਮ ਚਿਤ ਵਿਖੇ ਵਸਾ ਕੇ ਉਸ ਆਗਿਆ ਦੇ ਅਨੁਸਾਰ ਚਲਣ ਤੋਂ ਹੈ। ਸਤਿਗੁਰੂ ਦੀ ਪੂਰਨ ਆਗਿਆ ਅੰਦਰ ਰਹਿਣਾ ਹਉਮੈ ਰੋਗ ਤੋਂ ਬਚੇ ਰਹਿਣ ਲਈ ਪੱਕਾ ਪਥ ਹੈ। ਸਿਖ ਜਗਿਆਸੂਆਂ ਨੇ ਗੁਰਮਤਿ ਦੇ ਸ੍ਰੇਸ਼ਟ ਰਾਜ ਯੋਗ ਵਾਲੇ ਆਸ਼ੇ ਅਸੂਲ ਅਨੁਸਾਰ ਗ੍ਰਿਹਸਤ ਵਿਖੇ ਰਹਿ ਕੇ ਹੀ ਭਾਉ-ਭਗਤੀ ਸਾਧਣੀ ਹੈ। ਸੋ ਭਾਉ-ਭਗਤਿ ਨੂੰ, ਪੂਰਨਤਾ ਦੇ ਪਦ ਨੂੰ ਪਹੁੰਚਾਵਣ ਲਈ ਅਤੇ ਸਦਾ ਨਾਮ ਦੀ ਚੜ੍ਹਦੀ ਕਲਾ ਵਿਚ ਰਹਿਣ ਲਈ ਛਿਨ ਛਿਨ ਅਤੇ ਪਲ ਪਲ ਉਤੇ ਗੁਰੂ ਦੀ ਸਿਖਿਆ ਮਈ ਸਹਾਇਤਾ ਦੀ ਲੋੜ ਹੈ। ਸੰਸਾਰ ਵਿਖੇ ਕੁਸੰਗ ਹੀ ਕੁਸੰਗ ਚਾਰ-ਚੁਫੇਰੇ ਹੈ, ਅਤੇ ਸਿਖ ਜਗਿਆਸੂਆਂ ਨੇ ਰਹਿਣਾ ਸੰਸਾਰ ਵਿਚ ਹੀ ਹੋਇਆ। ਤਾਂ ਤੇ ਜਦ ਤੀਕ ਪੂਰਨ ਸਤਿਸੰਗ ਪ੍ਰਾਪਤ ਨਾ ਰਹੇ ਤਦ ਤਾਈਂ ਕੁਸੰਗ ਵਿਚ ਪੈਣ ਦਾ ਡਰ ਹੀ ਡਰ ਬਣਿਆ ਰਹਿੰਦਾ ਹੈ।

---

† ਭਾਈ ਗੁਰਦਾਸ ਜੀ, ਕਬਿਤ ੪੩੯

* ਮ: ੩, ਬਿਹਾਗੜੇ ਕੀ ਵਾਰ ॥੨॥(੧੫) ਪੰਨਾ ੫੫੪

## ਸਤਿਸੰਗਤ ਤੇ ਸਤਿਗੁਰੂ—

ਅਤੇ ਸਤਿਸੰਗ ਭੀ ਸੋ ਹੈ ਜੋ ਨਾਮ ਦੇ ਅਭਿਆਸ ਨੂੰ ਦ੍ਰਿੜ੍ਹ ਕਰਾਵੇ । ਜੈਸਾ ਕਿ ਇਸ ਗੁਰਵਾਕ ਦਾ ਭਾਵ ਹੈ, ਯਥਾ :—"ਸਤਿ ਸੰਗਤ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥" ਅਤੇ ਏਕੋ ਨਾਮ ਨੂੰ ਵਖਾਨਣ ਵਾਲੀ ਕੇਵਲ ਗੁਰਬਾਨੀ ਹੈ। ਜਿਸ ਅਸਥਾਨ ਵਿਖੇ ਗੁਰਬਾਨੀ ਗਾਵੀਂਦੀ ਹੈ ਉਹ ਸਤਿਸੰਗ-ਮੰਡਲ ਹੈ। ਜਿਸ ਜਿਸ ਹਿਰਦੇ ਵਿਖੇ ਗੁਰਬਾਨੀ ਆਣ ਕੇ ਉਤਰੀ ਹੈ, ਅਥਵਾ ਜਿਸ ਪੰਚ-ਭੂਤਕ ਅਕਾਰ ਵਿਖੇ ਗੁਰਬਾਨੀ ਟਿਕਦੀ ਹੈ, ਅਰਥਾਤ ਸਸ਼ੋਭਤ ਹੋ ਰਹੀ ਹੈ ਉਹ ਸਤਿਸੰਗ ਦਾ ਸੱਚਾ ਸੋਮਾ ਹੈ। ਤਿਸੇ ਦਾ ਨਾਉਂ ਸਤਿਗੁਰੂ ਹੈ। 'ਸੋ ਸਤਿਗੁਰੂ' ਏਸ ਕਲੀ-ਕਾਲ ਵਿਖੇ ਦਸਾਂ ਗੁਰੂਆਂ ਦੇ ਸਾਖਯਾਤ ਸਰੂਪ "ਆਦਿ ਅੰਤਿ ਏਕੈ ਅਵਤਾਰਾ" ਜਗਤ ਗੁਰੂ ਸਚੇ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ । ਸੋ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਸੰਗ ਹੀ ਸੱਚਾ ਸਤਿਸੰਗ ਹੈ। "ਜਹ ਸਤਿਗੁਰੁ ਤਹ ਸਤਸੰਗਤਿ ਬਣਾਈ"* ਗੁਰਵਾਕ ਦੇ ਭਾਵ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦਿਦਾਰ ਦੀ ਪ੍ਰਾਪਤੀ ਹੀ ਸੱਚਾ ਸਤਿਸੰਗ ਹੈ। ਇਸ ਪਾਤਸ਼ਾਹਾਂ ਸਿਰ ਪਾਤਸ਼ਾਹ, ਗੁਰੂ ਪਾਤਸ਼ਾਹ ਦੇ ਪਾਸ ਬੈਠਿਆਂ ਹੀ ਸੋਹੀਦਾ ਹੈ । ਸਤਿਸੰਗ ਦੇ ਏਸ ਸੱਚੇ ਸੋਮੇ ਤੋਂ ਉਪਜੀ ਸਤਿਸੰਗ ਸਰੂਪ ਬਾਣੀ ਦਾ ਸਮੀਪੀ-ਬੇਸਕ ਸੰਗ, ਬੈਸ ਕੇ ਗਾਵਣਾ ਅਤੇ ਸੁਣਨਾ, ਸਤਿਸੰਗ ਕਰਨਾ ਹੈ । ਅਤੇ ਸਤਿਸੰਗ ਦੇ ਸੱਚੇ ਸੋਮੇ ਸ੍ਰੀ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਮੀਪ ਬੈਸਣਹਾਰਿਆਂ ਅਤੇ ਏਸ ਸੱਚੀ ਬੈਸਕ ਵਿਖੇ ਬੈਸ ਕੇ ਗੁਰਬਾਨੀ ਗਾਵਣਹਾਰਿਆਂ ਅਤੇ ਸੁਣਨਹਾਰਿਆਂ ਦਾ ਨਾਉਂ ਹੀ ਸਤਿਸੰਗੀ ਜਨ ਹੈ। ਅਜਿਹੇ ਸਤਿਸੰਗੀਆਂ ਦਾ ਸੰਗ ਕਰਨਾ ਭੀ ਸਤਿਸੰਗ ਹੈ।

ਸਤਿਗੁਰੂ ਦੇ ਸਮੀਪ ਬੈਠ ਕੇ ਅਜਿਹੇ ਸਤਿਸੰਗੀਆਂ ਦਾ ਪਰਸਪਰ ਮਿਲ ਜੁਲ ਕੇ ਏਸ ਬਿਧ ਸਤਿਸੰਗ ਕਰਨਾ ਸੱਚੇ ਸਤਿਗੁਰੂ "ਸ੍ਰੀ ਗੁਰੂ ਗ੍ਰੰਥ ਸਾਹਿਬ ਸਾਹਿਬ ਜੀ" ਦੀ ਸੱਚੀ ਪੂਜਾ ਹੈ। ਇਸ ਪੂਜਾ ਵਿਖੇ ਤੱਤਪਰ ਰਹਿਣ ਕਰਿ ਨਾਮ ਦਾ ਸੱਚਾ ਪੁਜਾਰੀ, ਸਦੀਵੀ ਪੁਜਾਰੀ ਅਤੇ ਲਿਵਲੀਨੀ ਪੁਜਾਰੀ ਬਣੀਦਾ ਹੈ। ਸੋਈ ਸਤਿਗੁਰੂ ਦੀ ਸੱਚੀ ਕਾਰ ਤੇ ਅਸਲ ਆਗਿਆ ਹੈ। ਏਕੋ ਨਾਮ ਦੇ ਅਭਿਆਸ ਵਿਚ ਅੱਠੋ ਪਹਿਰ ਰੱਤੇ ਰਹਿਣਾ ਸਤਿਗੁਰੂ ਦੀ ਸੱਚੀ ਆਗਿਆ ਅਰਥਾਤ ਸੱਚਾ ਹੁਕਮ ਹੈ। ਜੋ ਗੁਰਬਾਨੀ ਰੂਪੀ ਸਤਿਸੰਗ ਦੇ ਸੇਵਨ ਤੋਂ ਉਪਜਦਾ ਹੈ ਅਤੇ ਜਿਸ ਹੁਕਮ ਨੂੰ ਸਤਿਸੰਗ ਦੇ ਸੇਵਨ ਕੀਤਿਆਂ ਅਰਥਾਤ ਸਤਿਸੰਗ ਵਿਚ ਗਿਆਂ ਗੁਰਬਾਨੀ ਵਖਾਣੀਦੀ ਹੈ। ਜੈਸਾ ਕਿ :—

ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥

* ਗਉੜੀ ਗੁਆ: ਮ: ੩, ॥੨॥(੪॥੮), ਪੰਨਾ ੧੬੦

ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥੫॥

ਸਿਰੀ ਰਾਗ ਮ: ੧, ਪੰਨਾ ੭੨

ਦੇ ਵਾਕ ਤੋਂ ਸਪੱਸ਼ਟ ਹੁੰਦਾ ਹੈ। "ਨਾਮੁ ਵਖਾਣੀਐ" ਤੋਂ ਭਾਵ ਨਾਮ ਦੀ ਮਹਿਮਾ ਕਰਨਾ ਹੈ।

## ਗੁਰਬਾਣੀ ਨਾਮ ਨੂੰ ਉਪਜਾਵਣਹਾਰ–

ਗੁਰਬਾਣੀ ਨਾਮ ਦੀ ਮਹਿਮਾ ਕਰਨਹਾਰੀ ਹੈ। ਨਾਮ ਦੀ ਮਹਿਮਾ ਸਤਿਸੰਗ ਹੈ। "ਸਚੁ ਵਖਰੁ ਧਨੁ ਨਾਮੁ ਹੈ"* ਆਦਿਕ ਗੁਰਵਾਕਾਂ ਦੇ ਭਾਵ ਅਨੁਸਾਰ ਸਤਿ ਪਦਾਰਥ ਨਾਮ ਹੀ ਹੈ। ਅਜਿਹੇ ਸਤਿ ਪਦਾਰਥ ਦੀ ਮਹਿਮਾ ਕਰਨਾ ਉਸ ਸਤਿ ਪਦਾਰਥ ਦਾ ਸੰਗ ਕਰਨਾ ਹੈ। ਸੋ ਨਾਮ ਦੀ ਮਹਿਮਾ ਹੀ ਸਤਿ ਹੈ। ਸਤਿ ਪਦਾਰਥ ਦਾ ਸੰਗ ਅਰਥਾਤ ਸਤਿਸੰਗ ਹੈ। ਗੁਰਬਾਣੀ ਨਾਮ ਦੀ ਮਹਿਮਾ ਹੈ । ਸੋ ਗੁਰਬਾਣੀ ਦਾ ਸੇਵਨ (ਗਾਵਣਾ, ਸੁਣਨਾ) ਸਤਿਸੰਗ ਰੂਪ ਹੈ। ਅਤੇ ਏਸ ਸਤਿਸੰਗ ਕਰਿ ਅਰੂੜ੍ਹ ਹੋਏ ਨਾਮ ਦਾ ਸੁਆਸ ਸੁਆਸ ਅਰਾਧਣਾ ਗੁਰਬਾਣੀ ਦੀ ਆਗਿਆ ਪਾਲਣਾ ਹੈ, ਅਥਵਾ ਸਤਿਗੁਰ ਦੇ ਹੁਕਮ ਨੂੰ ਮੰਨਣਾ ਹੈ। ਜੈਸਾ ਕਿ 'ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ" ਦੇ ਗੁਰਵਾਕ ਦੇ ਭਾਵ ਤੋਂ ਸਿੱਧ ਹੈ, ਕਿਉਂਕਿ ਗੁਰੂ ਤੇ ਬਾਣੀ ਵਿਚ ਕੋਈ ਭੇਦ ਨਹੀਂ। ਜੈਸਾ ਕਿ "ਬਾਣੀ ਗੁਰੂ ਗੁਰੂ ਹੈ ਬਾਣੀ" ਵਾਲੇ ਗੁਰ ਫੁਰਮਾਨ ਦੇ ਭਾਵ ਤੋਂ ਪ੍ਰਗਟ ਹੈ। ਗੁਰੂ ਹੈ ਹੀ ਬਾਣੀ। ਤਾਂਤੇ ਜੋ ਗੁਰਬਾਣੀ ਦੀ ਆਗਿਆ ਹੈ ਸੋਈ ਗੁਰੂ ਦਾ ਹੁਕਮ ਹੈ, ਸੋ ਹੁਕਮ ਗੁਰੂ ਅਥਵਾ ਗੁਰਬਾਣੀ ਦਾ 'ਏਕੋ ਨਾਮੁ' ਨੂੰ ਸੁਆਸ ਸੁਆਸ ਜਪਣਾ ਹੈ। ਅਤੇ ਨਾਮ ਜੋ ਹੈ ਸੋ ਅੰਮ੍ਰਿਤ ਰੂਪ ਹੈ। ਸੋ ਐਸੇ ਅੰਮ੍ਰਿਤ ਨਾਮ ਦੇ ਜਪਣ ਦਾ ਹੁਕਮ ਕਰਨਾ ਉਸ ਅੰਮ੍ਰਿਤ ਨਾਮ ਦੀ ਮਹਿਮਾ ਮਈ ਬਰਖਾ ਕਰਨੀ ਹੈ । ਤਦੇ ਤਾਂ "ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ"‡ ਦੇ ਗੁਰਵਾਕ ਅੰਦਰ ਗੁਰਬਾਣੀ ਦੀ ਮਹਿਮਾ ਅੰਮ੍ਰਿਤ ਮਈ ਵਰਨਣ ਕੀਤੀ ਗਈ ਹੈ। ਸਮੂੰਹ ਗੁਰਬਾਣੀ ਅੰਦਰ ਨਾਮ ਦੀ ਹੀ ਮਹਿਮਾ ਅਤੇ ਏਕੋ ਨਾਮ ਜਪਣ ਦਾ ਹੀ ਮਹਿਮਾ ਮਈ ਹੁਕਮ ਹੋਣ ਕਰਿ ਕੇਵਲ ਗੁਹਬਾਣੀ ਹੀ ਨਾਮ ਨੂੰ ਉਪਜਾਵਣਹਾਰ, ਦ੍ਰਿੜ੍ਹਾਵਣਹਾਰ ਸਤਿਸੰਗ ਰੂਪੀ ਸੱਚੀ ਟਕਸਾਲ ਹੈ।

ਏਸ ਅੰਮ੍ਰਿਤ ਨਾਮ ਨੂੰ ਉਪਜਾਵਣਹਾਰ, ਅੰਮ੍ਰਿਤ-ਨਾਮ ਨਾਮ ਨੂੰ, ਅੰਮ੍ਰਿਤ-ਨਾਮ ਸਰੂਪ ਸਮੁਚੇ ਅੰਮ੍ਰਿਤ ਰਹੱਸ ਅਰਥਾਤ ਅੰਮ੍ਰਿਤ ਨੂੰ, ਅੰਮ੍ਰਿਤ-ਕਲਾ-ਸਪੰਨ

---

* ਸਿਰੀ ਰਾਗੁ ਮ: ੧, ॥੪॥੨੧॥ ਪੰਨਾ ੨੨, ‡ ਨਟ ਮ: ੪, ਪੰਨਾ ੯੮੨

ਅੰਮ੍ਰਿਤ-ਭਿੰਨੇ, ਅੰਮ੍ਰਿਤ ਰਸੀਆਂ ਦੁਆਰਾ ਅੰਮ੍ਰਿਤ ਅਭਿਲਾਖੀਆਂ ਦੇ ਹਿਰਦੇ ਵਿਖੇ ਸਿੰਚਣਹਾਰ ਅਤੇ ਮਹਿਮਾ ਮਈ ਪਰਭਾਵ ਦੁਆਰਾ ਅੰਮ੍ਰਿਤ ਨਾਮ ਨੂੰ ਚੜ੍ਹਦੀ ਕਲਾ ਵਿਖੇ ਕਰਨਹਾਰ ਅਰਥਾਤ 'ਅੰਮ੍ਰਿਤ ਨਾਮ' ਨੂੰ ਦ੍ਰਿੜ੍ਹਾਵਣਹਾਰ ਬਾਣੀ ਦਾ ਹੁਕਮ ਮੰਨਣਾ ਅਤੇ ਮੰਨ ਕੇ ਆਗਿਆ ਪੂਰਤ ਨਿਧਿਆਸਣ ਕਰਨਾ ਗੁਰੂ ਦੇ ਭਾਣੇ ਵਿਚ ਆਵਣਾ ਅਤੇ ਸਤਿਗੁਰ ਦੇ ਭਾਣੇ ਨੂੰ ਚਿਤ ਰਖਣਾ ਹੈ। ਏਹੀ ਅੰਮ੍ਰਿਤ ਔਖਧੀ ਨੂੰ ਫਲੀਭੂਤ ਕਰਨਹਾਰਾ 'ਸੰਜਮ ਸਚਾ ਨੇਹੁ' ਹੈ। ਏਸ ਸੱਚੇ ਸੰਜਮ ਦੇ ਅੰਮ੍ਰਿਤ ਨਾਮ ਰੂਪੀ ਔਖਧੀ ਦੇ ਨਾਲ ਵਰਤਣ ਕਰਨ ਹੀ, ਵਾ ਅੰਮ੍ਰਿਤੀ ਨੁਸਖ਼ੇ ਦੇ ਪਾਨ ਕੀਤੇ ਪਸਚਾਤ ਅਤੇ ਅੰਮ੍ਰਿਤ-ਔਖਧ ਰੂਪੀ 'ਨਾਮ ਮਹਾਂ ਰਸ' (ਅੰਮ੍ਰਿਤ ਨਾਮ) ਦੇ ਗਟਾਕ ਭੁੰਚਣ ਦੇ ਸੰਗ ਸਾਥ ਏਸ ਅੰਮ੍ਰਿਤੀ ਪੱਥ ਨੂੰ ਰਖਣ ਕਰਿ ਹੀ 'ਹਉਮੈ' ਰੂਪੀ ਅਸਾਧ ਰੋਗ ਤੋਂ ਛੁਟਕਾਰਾ ਹੁੰਦਾ ਹੈ। ਇਹ ਛੁਟਕਾਰਾ ਮਾਨੋ ਪ੍ਰਾਣੀ ਦਾ ਪਰਤੱਖ ਨਿਸਤਾਰਾ ਹੈ, ਪਰ ਅਜਿਹੀ ਪੱਥ ਰਖਣ ਕਰਿ ਹੀ ਪਰਤੱਖ ਨਿਸਤਾਰਾ ਹੈ, ਐਵੇਂ ਨਹੀਂ? ਤਦੇ ਤਾਂ ਗੁਰਬਾਣੀ ਨੂੰ ਗੁਰੂ ਪਦ ਅਤੇ ਅੰਮ੍ਰਿਤ ਕਲਾ ਦੇ ਕੇ ਗੁਰੂ ਰੂਪ ਅਤੇ ਅੰਮ੍ਰਿਤ ਰੂਪ ਪਰਸਿਧ ਕਰਨਹਾਰੇ ਗੁਰਵਾਕ—"ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ" ਦੇ ਨਾਲ "ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ"* ਦੀ ਅਗਲੇਰੀ ਤੁਕ ਸਮੀਪੀ ਸਬੰਧ ਰਖਦੀ ਹੈ, ਅਤੇ ਸਾਰੇ ਸੰਦੇਹ ਮਿਟਾਉਂਦੀ ਹੈ।

ਬਸ 'ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ" ਰੂਪੀ ਗੁਰਵਾਕ ਦੇ ਭਾਵ ਅੰਦਰ ਭਿੰਨੇ ਭਾਣੇ-ਮਈ ਪੱਥ ਰਖਣ ਕਰਿ ਹੀ ਪਰਤੱਖ ਨਿਸਤਾਰਾ ਹੈ। ਇਹੋ ਬਿਧਿ ਹੈ ਜੋ ਹਉਮੈ ਰੋਗ ਤੋਂ ਛੁਟਕਾਰਾ ਕਰਾਉਂਦੀ ਹੈ, ਇਹ ਬਿਧਿ ਹੀ ਹੈ ਜੋ ਏਸ ਅਸਾਧ ਰੋਗ ਦਾ ਥਾਉਂ-ਥੇਹ ਗਵਾਉਂਦੀ ਹੈ। ਏਸ ਬਿਧਿ ਕਰਿ ਹੀ ਅੰਮ੍ਰਿਤ ਨਾਮ ਰੂਪੀ ਅੰਮ੍ਰਿਤੀ ਔਖਧੀ ਫਲੀਭੂਤ ਹੁੰਦੀ ਹੈ, ਜਿਸ ਫਲੀਭੂਤਕ ਸਰੂਪ ਦੀ ਪੂਰਨ ਅਵਸਥਾ ਵਿਆਖਤਿ ਗੁਰਵਾਕ ਦੀ ਅੰਤਲੀ ਤੁਕ ਅੰਦਰ ਏਸ ਬਿਧ ਪ੍ਰਗਟੀਣੀ ਹੈ—

ਨਾਨਕ ਐਥੈ ਸੁਖੈ ਅੰਦਰਿ ਰਖਸੀ ਅਗੈ ਹਰਿ ਸਿਉ ਕੇਲ ਕਰੇਹੁ ॥੨॥(੧੫)
ਮ: ੩, ਬਿਹਾਗੜੇ ਕੀ ਵਾਰ, ਪੰਨਾ ੫੫੪

ਨਾਮ ਜਪਣਹਾਰਿਆਂ ਦੀ ਅਵਸਥਾ—

ਇਹ ਸੰਜਮ ਸੰਜੁਕਤ ਨਾਮ ਜਪਣ ਵਾਲਿਆਂ ਦੀ ਅਵਸਥਾ ਹੈ। ਅਜਿਹੀ ਅਵਸਥਾ ਵਾਲੇ ਰੰਗ-ਰੱਤੇ ਨਾਮ ਦੇ ਰਸੀਏ ਗੁਰਮੁਖਾਂ ਦੇ ਨਿਕਟ ਹਉਮੈ ਦਾ ਨਮੂਦ ਨਹੀਂ ਰਹਿ ਸਕਦਾ, ਨਾਮ ਦੇ ਰਸੀਏ ਨਾਮ ਤੋਂ ਛੁਟ ਦੂਜੇ ਭਾਵ ਵਿਚ ਲਗ ਨਹੀਂ ਸਕਦੇ। ਸੋ ਜਿਥੇ ਦੂਜਾ ਭਾਵ ਅਜੇ ਵਰਤ ਰਿਹਾ ਹੈ ਓਥੇ ਜਾਣੋ ਹਉਮੈ ਅੰਦਰ

* ਨਟ ਮ: ੪, ਪੰਨਾ ੯੮੨,

ਵਰਤਾਰਾ ਹੋ ਰਿਹਾ ਹੈ। ਓਥੇ ਨਾਮ ਤਾਂ ਨਾਮ ਮਾਤ੍ਰ ਹੀ ਹੁੰਦਾ ਹੈ, ਵਿਖਾਵੇ ਮਾਤ੍ਰ ਹੀ ਹੁੰਦਾ ਹੈ, ਦਿਲ ਪਰਚਾਵੇ ਮਾਤ੍ਰ ਹੀ ਹੁੰਦਾ ਹੈ। ਵਿਖਾਵੇ ਪਰਚਾਵੇ ਮਾਤ੍ਰ ਨਾਮ ਦਾ ਫਲ ਕੁਛ ਨਹੀਂ, ਜੈਸਾ ਕਿ–

ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥
ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥੧॥(੪॥੪॥੬)
ਗੂਜਰੀ ਮ: ੩, ਪੰਨਾ ੪੯੧

ਹਉਮੈ ਰਹਿਤ ਹੋ ਕੇ ਨਾਮ ਜਪਣਾ ਹੀ ਫਲਦਾਇਕ ਹੈ, ਪਰ ਇਸ ਅੰਮ੍ਰਿਤ ਨਾਮ ਨੂੰ ਅੰਮ੍ਰਿਤ ਫਲ ਹੀ ਲਗਣਾ ਹੈ। ਦੁਤੀਆ ਭਾਵ ਵਾਲਾ ਕਾਮਨਾ-ਅਰ[illegible] ਸਰੇਵਿਆ ਦੁਰਗੰਧੀ ਫਲ ਬਿਖ ਫਲ ਨਹੀਂ ਲਗਣਾ।

## ਮਾਨ ਪ੍ਰਤਿਸ਼ਟਾ ਦਾ ਚਸਕਾ–

ਪੰਥ ਉਨਤੀ ਦੀ ਅੰਧਾ ਧੁੰਦ ਦੌੜ ਅੰਦਰ ਅਸਾਡੇ ਪੰਥ-ਸੇਵਕਾਂ ਦੀ ਸੇਵਾ ਨੂੰ ਇਹੋ ਜਿਹੇ ਫਲ ਅਜ ਕਲ੍ਹ ਲਗਦੇ ਹਨ, ਜੋ ਅੰਗੂਰ ਏਸ ਸੇਵਾ ਦੇ ਫਲਦੇ ਹਨ, ਉਹ ਅੰਮ੍ਰਿਤ ਫਲ ਨਹੀਂ ਸਗੋਂ ਉਹ ਅੰਮ੍ਰਿਤ ਫਲ ਵਾਲੀ ਅੰਮ੍ਰਿਤ ਕਲਾ ਤੋਂ ਘੁਥੇ ਅਤੇ ਅੰਮ੍ਰਿਤੀ ਅੰਗੂਰ ਤੋਂ ਘੁਥੇ ਹੋਏ ਹੁੰਦੇ ਹਨ, ਕਿਉਂਕਿ ਨਾਮ ਦਾ ਨਿਰਣਾ-ਬਿਉਹਾਰ ਉਥੇ ਨਹੀਂ ਹੁੰਦਾ। ਜਿਥੇ ਵੇਖੋ ਹਉਮੈ ਦਾ ਬਾਜ਼ਾਰ ਗਰਮ ਹੈ। ਜਿਥੇ ਦੇਖੋ ਨਾਮ ਦੀ, ਸੱਚੇ ਨਾਮ ਦੀ ਕੀਰਤੀ, ਨਾਮ ਦਾ ਜਸ, ਨਾਮ ਦੀ ਮਹਿਮਾ ਦਾ ਸੱਚਾ ਸੌਦਾ ਅਵਲ ਤਾਂ ਹੁੰਦਾ ਹੀ ਨਹੀਂ, ਜੇ ਹੁੰਦਾ ਹੈ ਤਾਂ ਐਵੇਂ ਨਾਮ ਮਾਤ੍ਰ ਅਤੇ ਫੋਕੀ ਰਸਮ ਅਤੇ ਫ਼ੈਸ਼ਨ ਪੂਰਬਕ। ਅਸਾਡੇ ਦੀਵਾਨਾਂ ਅੰਦਰ, ਅਖੰਡ ਕੀਰਤਨ ਅਤੇ ਨਾਮ ਜਪਾਵਣ ਤੇ ਨਾਮ ਦ੍ਰਿੜ੍ਹਾਵਣ ਦੇ ਅਨੰਦ ਮੰਗਲ ਵਾਲਾ ਲਾਹਾ ਤਾਂ ਮੂਲੋਂ ਹੀ ਨਹੀਂ। ਅਤੇ ਹੁੰਦਾ ਕੀ ਹੈ.? ਯਾ ਤਾਂ ਕੋਈ ਲੀਡਰੀ ਦਾ ਸਿਰੋਪਾਓ ਲੈ ਕੇ ਆਪਣੀ ਸੋਭਾ ਹਿਤ ਰੰਗ-ਬਰੰਗੇ ਤਾਲ ਪੂਰਦਾ ਹੈ, ਯਾ ਕੋਈ ਲੈਕਚਰ-ਬਾਜ਼ੀ ਕਰ ਕੇ ਆਪਣੀ, ਆਪਣੇ ਨਾਉਂ ਦੀ ਮਹਿਮਾ ਵਧਾਉਂਦਾ ਹੈ। ਇਕ ਅਲਾਹੁਣੀਆਂ ਦਿੰਦਾ ਹੈ, ਦੂਜਾ ਲੈਂਦਾ ਹੈ, ਕੋਈ ਰੁਪਈਆਂ ਨਾਲ ਗੀਤੇ ਅੰਬਰ ਦੇਸ ਪ੍ਰਦੇਸੀਂ ਫਿਰ ਕੇ ਭਰਾ ਲਿਆਉਣ ਨੂੰ ਹੀ ਕੁਰਬਾਨੀ ਸਮਝੀ ਬੈਠਾ ਹੈ। ਜਿਥੇ ਦੇਖੋ ਆਪਣੇ ਆਪਣੇ ਨਿਜ ਨਾਮ ਦੀ ਸੋਭਾ ਦੀ ਗਾਹਕੀ ਦੇ ਸੌਦੇ ਹੁੰਦੇ ਹਨ। ਏਸ ਨੂੰ ਕੁਰਬਾਨੀ ਕਹਿਣਾ ਹੀ ਕੁਰਬਾਨੀ ਪਦ ਦਾ ਘਾਤ ਕਰਨਾ ਹੈ। ਇਹ ਆਪਾ ਵਾਰਨਾ ਨਹੀਂ, ਆਪਾ ਵਧਾਉਣਾ ਅਤੇ ਆਪੇ ਦਾ ਸਹੇੜਨਾ ਹੈ। ਇਸ ਆਪਾ-ਪ੍ਰਸਤੀ ਹਿਤ ਕਈ ਆਪਾ ਭਾਵ ਦੀ ਉਪਾਸ਼ਨਾ ਅਤੇ ਨਿਜ ਨਾਮ ਦੀ ਮਸ਼ਹੂਰੀ ਦੇ ਲੋਚਕਾਂ (ਚਾਹਵਾਨਾਂ) ਨੇ ਆਪਣੇ ਧਨ ਧਾਮ ਅਤੇ ਘਰ ਘਾਟ ਨੂੰ ਹੋਮ ਦੇਣੋਂ ਭੀ ਨਹੀਂ ਸੰਕੋਚਿਆ, ਪਰ ਕਿਸ ਲੇਖੇ ? ਨਿਰਾ ਆਪਣਾ ਅਭਿਮਾਨ ਹੀ ਵਧਾਇਆ। ਆਪਣੀ ਮਾਨ ਪ੍ਰਤਿਸ਼ਟਾ ਦੀ ਗਾਹਕੀ ਦਾ ਹੀ

ਸੱਦਾ ਕੀਤਾ। ਪਰ ਇਹ ਮਾਨ ਪ੍ਰਤਿਸ਼ਟਾ ਦਾ ਚਸਕਾ ਜਿਸ ਨੂੰ ਪੈ ਗਿਆ, ਮਾਨੋ ਉਹ ਨਾਮ ਵਲੋਂ, ਪ੍ਰਮਾਰਥ ਵਲੋਂ, ਪ੍ਰਮਾਰਥ ਦੀ ਉਚ ਅਵਸਥਾ ਵਲੋਂ ਰੁੜ੍ਹ ਗਿਆ, ਅਤੇ ਰੁੜ੍ਹ ਕੇ ਰਸਾਤਲ ਵਿਚ ਪੈ ਗਿਆ। ਏਸ ਮਾਨ ਨੇ ਅਨੇਕਾਂ ਘਰ ਗਾਲੇ ਹਨ, ਅਨੇਕਾਂ ਦਾ ਖੈ ਕੀਤਾ ਹੈ। ਜੈਸਾ ਕਿ ਇਹ ਗੁਰਵਾਕ ਦਸਦਾ ਹੈ—"ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ"‡। ਪਰ ਸ਼ੋਕ ਕਿ ਹੁਣ ਗੁਰੂ ਘਰ ਵਿਖੇ ਭੀ ਮਾਨ ਹੁਰਾਂ ਨੇ ਡੇਰੇ ਆ ਜਮਾਏ ਹਨ। ਗੁਰੂ ਘਰ ਦੇ ਪ੍ਰੇਮੀ ਅਤੇ ਮੋਹਰੀ ਸਦਾਉਣ ਵਾਲੇ ਏਸ ਮਾਨ ਦਾ ਸ਼ਿਕਾਰ ਹੋ ਰਹੇ ਹਨ, ਜੋ ਨਿਰਾ ਹਉਮੈ ਰੋਗ ਹੈ। ਅਸਲ ਗੱਲ ਇਹ ਹੈ ਕਿ ਮਾਨ ਪ੍ਰਤਿਸ਼ਟਾ ਦੇ ਖ਼ਰੀਦਾਰ ਗੁਰੂ ਘਰ ਦੇ ਪੋਤੇਦਾਰ ਹੀ ਨਹੀਂ। ਉਨ੍ਹਾਂ ਨੂੰ ਗੁਰੂ ਘਰ ਦੇ ਪਵਿਤਰ ਅਸੂਲਾਂ ਨੇ ਪੋਹਿਆ ਹੀ ਨਹੀਂ, ਕਿਉਂਕਿ ਗੁਰੂ ਘਰ ਦਾ ਪਰਮ ਅਸੂਲ, ਪਰਮ ਧਰਮ ਨਾਮ ਹੀ ਹੈ ਅਤੇ ਮਾਨ ਵਾਲਾ ਸਉਦਾ ਨਾਮ ਤੋਂ ਐਨ ਉਲਟ ਹੈ। ਐਥੇ ਤਾਈਂ ਕਿ ਮਾਨ ਅਤੇ ਨਾਮ ਪਦਾਂ ਦਾ ਹੀ ਪਰਸਪਰ ਵਿਰੋਧ ਹੈ।

"ਮਾਨ" ਪਦ ਨੂੰ ਉਲਟਾਵੋ ਤਾਂ ਨਾਮ ਪਦ ਬਣਦਾ ਹੈ। ਨਾਮ ਪਦ ਨੂੰ ਉਲਟਾਵੋ ਤਾਂ ਮਾਨ ਬਣਦਾ ਹੈ। ਤਾਂਤੇ "ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ" ਵਾਲਾ ਗੁਰਵਾਕ ਅੱਖਰ ਅੱਖਰ ਪਰਖੇ ਤੋਂ ਕੇਵਲ ਇਹੋ ਸਿਧ ਹੁੰਦਾ ਹੈ ਕਿ ਮਾਨ ਅਰਥਾਤ ਹਉਮੈ ਅਤੇ ਨਾਮ ਦੋਇ ਇਕ ਠਾਇ ਨਹੀਂ ਵਸ ਸਕਦੇ। ਗੁਰੂ ਘਰ ਦੇ ਸਿਖ ਸਦਾ ਕੇ ਭੀ ਮਾਨ ਅਰਥਾਤ ਹਉਮੈ ਰੋਗ ਵਿਚ ਮਸਤ ਰਹਿਣਾ, ਕੀ ਸਿਖੀ ਨੂੰ ਅਤੇ ਗੁਰੂ ਘਰ ਨੂੰ ਕਲੰਕਤ ਕਰਨਾ ਨਹੀਂ? ਕਿਉਂਕਿ ਸਿਖ ਜੋ ਹਨ ਸੋ ਨਾਮ ਦੇ ਵਪਾਰੀ ਹਨ। ਨਾਮ ਦੇ, ਨਾਮ ਜੈਸੇ ਸਤ ਪਦਾਰਥ ਦੇ ਵਪਾਰੀ ਸਦਾ ਕੇ ਹਉਮੈ ਦੇ ਹੋਛੇ ਪਦਾਰਥਾਂ ਦਾ ਹੋਛਾ ਵਪਾਰ ਗੁਰਸਿਖਾਂ ਨੂੰ ਕਦੇ ਫੱਬ ਸਕਦਾ ਹੈ? ਏਸ ਹਉਮੈ ਰੋਗ ਦੀ ਚਮੇੜ ਓਦੋਂ ਤਾਈਂ ਚਿੰਬੜੀ ਹੋਈ ਜਾਣੋ ਜਦ ਤੀਕ ਹਉਮੈ ਰੋਗ ਦਾ ਅਭਾਵ ਅਰਥਾਤ ਨਸ਼ਟ ਨਹੀਂ ਹੋ ਜਾਂਦਾ ਅਤੇ 'ਨਾਮ' ਦੀ ਲਿਵਲੀਨਤਾ ਪ੍ਰਾਪਤ ਨਹੀਂ ਹੁੰਦੀ—

ਜਬ ਇਹ ਜਾਨੈ ਮੈ ਕਿਛੁ ਕਰਤਾ॥ ਤਬ ਲਗੁ ਗਰਭ ਜੋਨਿ ਮਹਿ ਫਿਰਤਾ॥
(੪॥੧੨) ਗਉੜੀ ਸੁਖਮਨੀ ਮ: ੫, ਪੰਨਾ ੨੭੮

ਏਸ ਗਰਭ ਜੋਨ ਤੋਂ ਹੁਣ ਜੀਉਂਦੇ-ਜੀ ਮਨੁਖਾ ਜਨਮ ਦੇ ਅਵਸਰ ਵਿਖੇ ਛੁਟਕਾਰਾ ਨਾ ਹੋਇਆ ਤਾਂ ਫਿਰ ਕਦ ਹੋਣਾ ਹੈ? ਜੇ ਜੀਉਂਦੇ-ਜੀ ਹੀ, ਨਾਮ ਜਪ ਕੇ ਜੀਵਨ ਮੁਕਤੀ ਪ੍ਰਾਪਤ ਨਹੀਂ ਹੋਈ ਤਾਂ 'ਮਰਣ ਮੁਕਤਿ ਕਿਨਿ ਪਾਈ'* ਗੁਰਵਾਕ ਦੇ ਭਾਵ ਅਨੁਸਾਰ ਮਰ ਕੇ ਮੁਕਤ ਹੋਣਾ ਅਤਯੰਤ ਅਸੰਭਵ ਹੈ। ਇਹ ਜੀਵਨ ਮੁਕਤੀ ਦੀ

---

‡ ਸਲੋਕ ਕਬੀਰ ਜੀ, ਅੰਕ ੧੫੬, ਪੰਨਾ ੧੩੭੨

* ਸਿਰੀਰਾਗੁ ਬੇਣੀ ਜੀਉ, ਪਦਾ ੫, ਪੰਨਾ ੯੩

ਜੀਵਨ ਪਦਵੀ ਜੀਉਂਦੇ ਜੀ ਹੀ ਪ੍ਰਾਪਤ ਹੋ ਸਕਦੀ ਹੈ, ਜੇ ਕੋਈ ਨਾਮ ਨਾਲ ਭਾਉ ਅਤੇ ਪ੍ਰੇਮ ਲਾਵੇ। ਨਾਮ ਇਕ ਰੋਗ ਕੀ, ਕੋਟ ਕੋਟੰਤਰ ਰੋਗਾਂ ਦੇ ਕੱਟਣ ਨੂੰ ਸਮਰੱਥ ਹੈ। ਓਹ ਭੀ ਇਕ ਖਿਨ ਵਿਚ 'ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ ॥ ਖਿਨੁ ਪਲੁ ਨਾਮੁ ਰਿਦੈ ਵਸੈ ਭਾਈ ਨਾਨਕ ਮਿਲਣ ਸੁਭਾਇ'‡ ਵਾਲਾ ਗੁਰ-ਵਾਕ ਸਾਹਸ ਦਿੰਦਾ ਹੈ, ਸ਼ਰਧਾ ਵਧਾਉਂਦਾ ਹੈ ਕਿ ਖਿਨ ਪਲ ਹਿਰਦੇ ਵਿਖੇ ਵਸਿਆ ਹੋਇਆ ਨਾਮ ਨਾ ਕੇਵਲ ਕੋਟਾਨ ਰੋਗਾਂ ਦੇ ਕੱਟਣ ਨੂੰ ਸਮਰੱਥ ਹੈ ਬਲਕਿ ਉਸ ਅਮਰ ਪਦ ਦੇ ਪ੍ਰਾਪਤ ਕਰਨ ਲਈ ਭੀ ਰਸਾਇਣ ਰੂਪ ਹੈ, ਜਿਥੇ ਸਹਿਜ ਸੁਭਾਇ ਪਿਆਰੇ ਨਾਲ ਮਿਲਾਪ ਹੁੰਦਾ ਹੈ। ਇਹ ਮਿਲਾਪ ਹਉਮੈ ਦੀ ਘੁੰਮਣਘੇਰੀ ਅਤੇ ਹਨੇਰੀ ਵਿਚ ਤੀਨ ਕਾਲ ਭੀ ਨਸੀਬ ਨਹੀਂ ਹੁੰਦਾ। ਇਸ ਹਨੇਰੀ ਦੇ ਹਟੇ ਬਿਨਾਂ, ਇਸ ਘੁੰਮਣਘੇਰੀ ਵਿਚੋਂ ਨਿਕਲੇ ਬਿਨਾਂ, ਇਹ ਮਿਲਾਪ ਸੁਪਨੇ ਵਿਚ ਭੀ ਸੰਭਵ ਨਹੀਂ। ਸੋ ਇਸ ਹਉਮੈ ਦੀ ਹਨੇਰੀ ਅਤੇ ਘੁੰਮਣਘੇਰੀ ਤੋਂ ਬਚੇ ਰਹਿਣ ਦਾ ਉਪਾਉ ਨਾਮ ਦੀ ਓਟ ਲੈਣ ਤੋਂ ਬਿਨਾਂ ਹੋਰ ਕੋਈ ਨਹੀਂ। ਗੁਰਮਤਿ ਦੇ ਆਗੂ ਸਦਾਉਣ ਵਾਲਿਆਂ ਦਾ ਆਗੂਪੁਣਾ ਅਤੇ ਏਸ ਆਗੂਪੁਣੇ ਵਿਚ ਉਨ੍ਹਾਂ ਦਾ ਐਂਠਣਾ ਅਤੇ ਆਕੜੇ ਫਿਰਨਾ ਨਿਰਾ ਹਉਮੈ ਦਾ ਰੋਗ ਹੈ।

ਪੰਥ ਦੇ ਸਿਰਕਢ ਮੁਖੀਆਂ ਨੂੰ ਜੋ ਲੋਗਾਂ ਵਲੋਂ ਅਲਾਹੁਣੀਆਂ ਮਿਲਦੀਆਂ ਹਨ, ਇਹ ਕੇਵਲ ਹਉਮੈ ਦੀਆਂ ਭਵਾਟਣੀਆਂ ਹਨ, ਜੋ ਅੰਤ ਨੂੰ ਰਸਾਤਲ ਵਿਚ ਸਿਟਣ ਵਾਲੀਆਂ ਹਨ। ਇਨ੍ਹਾਂ ਅਲਾਹੁਣੀਆਂ ਮਈ ਵਡਿਆਈਆਂ ਦੇ ਲੈਣ ਦੇਣ-ਹਾਰੀਆਂ ਦੋਹਾਂ ਧਿਰਾਂ ਨੂੰ ਗੁਰੂ ਸਾਹਿਬ ਨੇ ਬਾਉਲੇ ਅਤੇ ਨਿਰਲਜ ਕਿਹਾ ਹੈ। ਜੈਸਾ ਕਿ ਏਸ ਗੁਰਵਾਕ ਤੋਂ ਸਿਧ ਹੈ; ਯਥਾ ਗੁਰਵਾਕ :—

ਕੁਲਹਾ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ ॥
ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ...॥੧॥(੧੯)

ਸਲੋਕ ਮ:੧, ਵਾਰ ਮਲਾਰ, ਪੰਨਾ ੧੨੮੬

ਇਹ ਹੋਛਾ ਮਨ ਤਾਂ ਅਗੇ ਹੀ ਹਉ ਹਉਮੈ ਦੇ ਅਫਰੇਵੇਂ ਵਿਚ ਆਫਰਿਆ ਫਿਰਦਾ ਰਹਿੰਦਾ ਹੈ। ਜਦ ਏਸ ਚੂਹੇ ਸਾਰਖੇ ਹਉਮੈ ਦੀ ਬਿਲ (ਖਡ) ਵਿਚ ਗਰਬਣ ਵਾਲੇ ਹੋਛੇ ਮਨੁੱਖ ਦੀ ਹੋਛੀ ਕਰਨੀ ਰੂਪੀ ਪੂਛ ਨੂੰ ਅਣਹੋਈ ਵਡਿਆਈ ਦਾ ਛਜ ਬਝ ਗਿਆ ਤਦ ਤਾਂ ਏਸ ਨੇ ਆਪਣੇ ਆਪ ਵਿਚ ਕਿਥੇ ਮੇਵਣਾ ਹੈ, ਸਗੋਂ ਦੂਣਾ ਫੂਲ ਫੂਲ ਕੇ ਅਫਰੇਵਾਂ ਚੜ੍ਹਾਊ। ਗੁਰਮਤਿ ਵਿਚ ਏਸ ਅਫਰੇਵੇਂ ਨੇ ਤਾਂ ਸਗੋਂ ਲਹਿਣਾ ਸੀ, ਗੁਰਮਤਿ ਨੂੰ ਗ੍ਰਹਿਣ ਕੀਤਿਆਂ ਏਸ ਅਫਰੇਵੇਂ ਤੋਂ ਬੰਦ-ਖਲਾਸੀ ਹੋਣੀ ਸੀ। ਜ਼ਰਾ ਮਨ ਵਿਚ ਕੰਘੀ ਮਾਰ ਕੇ ਤਾਂ ਦੇਖੋ, ਜ਼ਰਾ ਆਪੋ ਆਪਣੇ ਮੰਜੇ ਹੇਠ

---

‡ ਸੋਰਠਿ ਮ: ੪ ਦੁਤੁਕੀ ॥੧੦॥੪॥ ਪੰਨਾ ੬੩੭

ਲਾਠੀ ਫੇਰ ਕੇ ਤਾਂ ਦੇਖੋ ਕਿ ਏਸ ਅਫਰੇਵੇਂ ਤੋਂ ਅਗੇ ਨਾਲੋਂ ਕੁਛ ਸੁਬੇਹਤਾ ਭੀ ਹੋਇਆ ਹੈ, ਕਿ ਰੋਜ਼ ਰੋਜ਼ ਇਹ ਅਸਾਧ ਰੋਗ ਵਧਦਾ ਹੀ ਜਾਂਦਾ ਹੈ। ਜੇ ਕੁਛ ਸੁਬੇਹਤਾ ਨਹੀਂ ਹੋਇਆ ਅਤੇ ਅਗੇ ਨਾਲੋਂ ਸਗੋਂ ਔਖਧ-ਹੀਨ ਹਾਲ ਹੁੰਦਾ ਜਾਂਦਾ ਹੈ ਤਾਂ ਸਮਝ ਲਵੋ ਕਿ ਨਾਮ ਦੀ ਪੁੜੀ ਅੰਦਰ ਨਹੀਂ ਲੰਘੀ। ਕੇਵਲ ਕੁਰਲੀਆਂ ਕਰਨ ਨਾਲ ਰੋਗ ਕੀਕੂੰ ਜਾਵੇ ? ਇਹ ਪੁੜੀ ਅੰਦਰ ਲੰਘੇ ਕੀਕੂੰ, ਜਦ ਕਿ ਆਪਣੀ ਉਪਮਾ ਕਰਾਉਣ ਦੇ ਸੁਆਦ ਪਏ ਹੋਏ ਹੋਣ ਅਤੇ ਨਾਮ ਰਸ ਨੂੰ ਚਖਣਾ ਅਲੂਣੀ ਸਿਲ ਦਾ ਚਟਣਾ ਅਥਵਾ ਬਿਰਥੀ ਕਾਰ ਭਾਸਦਾ ਹੈ। ਏਸ ਅਲੂਣੀ ਸਿਲ ਚਟੀ ਦਾ ਸੁਆਦ ਬਿਖੇ ਰਸਾਂ ਦੇ ਛਡੇ ਬਿਨਾਂ ਆਉਣਾ ਨਾ ਹੋਇਆ, ਤਾਂਤੇ ਹਉਮੈ ਰੋਗ ਦੇ ਆਤਰ ਪੁਰਸ਼ਾਂ ਦੀ ਹਉਮੈ ਦਾ ਇਲਾਜ ਹਉਮੈ ਦੇ ਛਡਣ ਵਿਚ ਅਤੇ ਹਉਮੈ ਰਹਿਤ ਹੋ ਕੇ ਨਾਮ ਦੇ ਗਟਾਕ ਰਸ ਭੁੰਚਣ ਵਿਚ ਹੈ, ਐਵੇਂ ਨਹੀਂ। ਕਿਉਂਕਿ :—

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥੧॥(੪॥੯)
ਵਡਹੰਸੁ ਮ: ੩, ਪੰਨਾ ੫੬੦

੭

# ਗੁਰਮਤਿ ਨਾਮ ਤੇ ਕਿਰਤਮ ਨਾਮ ਜਪਣਹਾਰਿਆਂ ਦੀ ਰਸਾਈ

## ੧. ਗੁਰਮਤਿ ਨਾਮ ਤੇ ਕਿਰਤਮ ਨਾਮ ਦਾ ਫਲ–

ਧਰੂ ਭਗਤ ਕਿਰਤਮ ਨਾਮ ਦੀ ਅਭਿਆਸ-ਕਮਾਈ ਦੇ ਤੁਫ਼ੈਲ, ਧਰੂ-ਮੰਡਲੀ ਅਬਿਚਲ ਮੰਜ਼ਲੀ ਉਚਾਣ ਤਕ ਹੀ ਅਪੜ ਸਕੇ, ਸਚਖੰਡ ਤੋਂ ਉਰੇਡੇ ਹੀ ਰਹੇ। ਜਿਹਾ ਕਿ :–

. ਨਉਨਿਧਿ ਠਾਕੁਰਿ ਦਈ ਸੁਦਾਮੈ,
ਧ੍ਰਅ ਅਟਲ ਅਜਹੂ ਨ ਟਰਿਓ ॥੩॥(੪॥੧)
ਮਾਰੂ ਨਾਮਦੇਉ ਜੀ, ਪੰਨਾ ੧੧੦੫

ਇਸੇ ਤਰ੍ਹਾਂ ਹੋਰ ਭਗਤ ਭੀ ਕਿਰਤਮ ਨਾਮ ਦੀ ਕਮਾਈ ਦੁਆਰਾ ਆਪਣੇ ਮਨੋਰਥੀ ਮੇਅਰਾਜ (ਮਰਤਬੇ) ਤੇ ਵਧ ਤੋਂ ਵਧ ਕਰਮਖੰਡ ਤਕ ਪਹੁੰਚੇ, ਜੈਸਾ ਕਿ 'ਭਗਤ ਬਾਣੀ ਕਿਵੇਂ ਉਚਾਰਨ ਹੋਈ'* ਵਾਲੇ ਲੇਖ ਵਿਚ ਲਿਖਿਆ ਜਾ ਚੁੱਕਾ ਹੈ। ਪ੍ਰੰਤੂ ਕਰਮਕਾਂਡ ਅਤੇ ਅਨਿਕ ਪ੍ਰਕਾਰੀ ਫ਼ਲਸਫ਼ੀਆਂ ਇਸ ਮੰਜ਼ਲ ਤਕ ਭੀ ਨਹੀਂ ਅਪੜਾ ਸਕਦੀਆਂ। ਜਿਸ ਮਰਕਜ਼ੀ ਨੀਸਾਣ ਨੂੰ ਮੁਖ ਰਖ ਕੇ ਕਿਰਤਮ ਨਾਮ ਦੇ ਕਮਾਵਣਹਾਰੇ ਭਗਤੀ ਕਮਾਉਂਦੇ ਹਨ, ਕੇਵਲ ਓਸੇ ਮਨੋਰਥੀ ਮੇਅਰਾਜ ਤਾਈਂ ਹੀ ਉਹ ਕਿਰਤਮ ਨਾਮ ਦੀ ਭਗਤ ਕਮਾਈ ਓਹਨਾਂ ਨੂੰ ਅਪੜਾ ਸਕਦੀ ਹੈ, ਪਰ ਸਚਖੰਡ ਦੇ ਨੇੜੇ ਨਹੀਂ ਲੈ ਜਾ ਸਕਦੀ। ਸਚਖੰਡ ਦੀ ਗੰਮਤਾ ਕੇਵਲ ਸਤਿਨਾਮ (ਗੁਰਮਤਿ ਨਾਮ) ਦੀ ਭਗਤਿ-ਕਮਾਈ ਕਰਕੇ ਹੀ ਸੰਭਵ ਹੈ। ਰਿੱਧੀਆਂ ਸਿੱਧੀਆਂ ਅਤੇ ਰਾਜ ਭਾਗ ਦੇ ਸੁਖ ਭੋਗਣ ਭੁੰਚਾਣ ਲਈ ਹੀ ਕਿਰਤਮ ਨਾਮ ਸਹਾਈ ਹੋ ਸਕਦਾ ਹੈ, ਗੁਰਮਤਿ ਕਲਿਆਣ ਆਦਰਸ਼ੀ ਮੁਕਤਿ ਮੰਜ਼ਲ ਕੇਵਲ ਗੁਰਮਤਿ ਨਾਮ ਗੁਰਮੰਤ੍ਰ (ਸਤਿਨਾਮ) ਦੀ ਕਮਾਈ ਦੁਆਰਾ ਹੀ ਪ੍ਰਾਪਤ ਹੁੰਦੀ ਹੈ। ਕਿਰਤਮ ਨਾਮ ਦੇ ਕਮਾਵਣਹਾਰਿਆਂ ਤੋਂ ਇਹ ਗੁਰਮਤਿ-ਮੁਕਤਿ-ਮਾਰਗੀ ਵਾਟ ਹੀ ਦੁਰਾਡੇ ਰਹਿ ਜਾਂਦੀ ਹੈ। ਇਸ ਪ੍ਰਥਾਇ ਸ੍ਰੀ ਦਸਮੇਸ਼ ਜੀ ਦੇ ਮੁਖਵਾਕ ਦਾ ਇਕੋ ਉਦਾਹਰਨੀ ਪ੍ਰਮਾਣ ਦੇਣਾ ਹੀ ਬਥੇਰਾ ਹੈ :–

ਸੋਰਠਾ–ਰੁਦ੍ਰ ਭਗਤ ਜਗ ਮਾਂਹਿ ਮੁਖ ਕੇ ਦਿਵਸ ਸਦਾ ਭਰੈਂ।
ਮਰੇ ਫਿਰਿ ਆਵਹਿ ਜਾਹਿ ਫਲੁ ਕਛੁ ਲਹੈ ਨ ਮੁਕਤਿ ਕੋ ॥੨੪੫੬॥
ਦਸਮ ਗ੍ਰੰਥ, ਕ੍ਰਿਸ਼ਨਾ ਅਵਤਾਰ

---

* ਗੁਰਮਤਿ ਲੇਖ, ਪੰਨਾ ੫੨ ਤੋਂ ੫੬

ਕਿਰਤਮ ਨਾਮ ਕੁਝ ਕਾਲ ਲਈ ਸੁਰਗ ਬਹਿਸ਼ਤਾਂ ਦੇ ਮੰਡਲਾਂ ਦੀ ਸੁਖ-ਮੌਜ, ਕਲਿਆਣ ਭੀ ਭੁੰਚਾ ਸਕਦੇ ਹਨ, ਪਰ ਚਰਨ ਕੰਵਲਾਂ ਦੀ ਮੌਜ ਦੇ ਅਭਿਲਾਖੀ ਗੁਰਮਤਿ ਨਾਮ ਅਭਿਆਸੀ ਸਤਿਨਾਮ ਦੇ ਉਪਾਸ਼ਕ ਮੁਕਤ ਬਪੁੜੀ ਦੇ ਬਿਉਪਾਰੀ ਭੀ ਨਹੀਂ ਬਣਦੇ। ਸੰਸਾਰਕ ਸੁਖਾਂ ਦੀ ਬਾਂਛਾ ਤਾਂ ਉਨ੍ਹਾਂ ਨੂੰ ਕੀ ਹੋਣੀ ਸੀ ! ਸੁਤੇ ਸਿਧ ਹੀ ਉਨ੍ਹਾਂ ਨੂੰ ਸੰਸਾਰਕ ਸੁਖ ਪ੍ਰਾਪਤ ਹੋ ਆਵਣ ਤਾਂ ਨਿਸੰਗ ਹੋਇ ਆਵਣ, ਪਰ ਉਹ ਆਪ ਇਨ੍ਹਾਂ ਅਸਤਿ ਪਦਾਰਥਾਂ ਦੇ ਸੁਖਾਂ ਵਿਚ ਲੁਭਾਇਮਾਨ ਤੇ ਖੱਚਤ ਹੋ ਕੇ ਸਤਿ ਪਦਾਰਥੀ ਔਜ ਵਾਲੀ ਅਨਿੰਨ ਅਨੰਦੀ ਮੌਜ ਤੋਂ ਬੇਮੌਜ ਨਹੀਂ ਹੁੰਦੇ, ਨਾ ਉਨ੍ਹਾਂ ਨੂੰ ਸੰਸਾਰਕ ਦੁੱਖਾਂ ਦੀ ਪਰਵਾਹ ਹੁੰਦੀ ਹੈ। ਦੁਖ ਉਨ੍ਹਾਂ ਨੂੰ ਪੋਂਹਦੇ ਹੀ ਨਹੀਂ। ਮਾਇਆਵੀ ਦੀਨ ਦਰਿਦਰਤਾ ਦਾ ਦੁਖ ਉਨ੍ਹਾਂ ਨੂੰ ਸੁਖ ਸਮਾਨ ਹੀ ਪ੍ਰਤੀਤ ਹੁੰਦਾ ਹੈ। ਸਾਕਤ ਪੁਰਸ਼ਾਂ ਦੇ ਸੁਖਾਂ ਨਾਲੋਂ ਇਹ ਦੁਖ ਉਨ੍ਹਾਂ ਨੂੰ ਮਹਾਂ ਮੁਬਾਰਕ ਹਨ, ਕਿਉਂਕਿ ਇਨ੍ਹਾਂ ਦਾ ਅੰਤੀ ਫਲ ਜੁ ਸੁਖਦਾਈ ਹੈ। ਤਾਂਤੇ ਉਹ ਮਾਇਕ ਸੁਖਾਂ ਵਿਚ ਖੱਚਤ ਹੋਣ ਨਾਲੋਂ (ਜਿਨ੍ਹਾਂ ਵਿਚ ਖੱਚਤ ਹੋਣਾ ਵਾਸਤਵ ਵਿਚ ਦੁਖਦਾਈ ਹੈ) ਕੰਗਾਲਤਾ ਕਰਿ ਦੁਖੀ ਰਹਿਣਾ ਮਹਾਂ ਸ੍ਰੇਸ਼ਟ ਸਮਝਦੇ ਹਨ। ਸੰਸਾਰੀਆਂ ਦੀ ਸੰਸਾਰਕ ਕਾਕ-ਦ੍ਰਿਸ਼ਟੀ ਅੰਦਰਿ ਤਾਂ ਉਹ ਮਹਾਂ ਦੁਖੀ ਹਨ, ਪਰ ਉਹ ਆਪਣੀ ਨਿਜ-ਆਤਮੀ-ਅਨੰਦ ਬਿਵਸਥਾ ਵਿਚ ਮਗਨ ਹੋਣ ਕਰਕੇ ਏਹਨਾਂ ਮਾਇਕ ਦੁਖਾਂ ਨੂੰ ਭੀ ਸੁਖਾਂ ਤੁਲ ਹੀ ਸਮਝਦੇ ਹਨ ਅਤੇ ਧਨਾਢਤਾ ਦੇ ਸੁਖ-ਭੋਗਾਂ ਨੂੰ ਰੋਗ ਰੂਪ ਜਾਣਦੇ ਹਨ, ਕੰਗਾਲਤਾ ਦੇ ਦੁਖਾਂ ਨੂੰ ਆਤਮ-ਸੁਖਾਂ ਦੀ ਸਿੱਧੀ ਵਾਲਾ ਦਾਰੂ ਦ੍ਰਿੜ੍ਹਦੇ ਹਨ, ਜੈਸਾ ਕਿ ਦਸਮੇਸ਼ ਮੁਖਵਾਕ ਹੈ :—

ਸੁਨ ਭੂਪਤ ਯਾ ਜਗਤ ਮੈਂ ਦੁਖੀ ਰਹਤ ਹਰਿ ਸੰਤ ॥
ਅੰਤ ਲਹਤ ਹੈਂ ਮੁਕਤ ਫਲ ਪਾਵਤ ਹੈਂ ਭਗਵੰਤ ॥੨੪੫੫॥

ਦਸਮ ਗ੍ਰੰਥ, ਕ੍ਰਿਸ਼ਨਾ ਅਵਤਾਰ

ਸਤਿਨਾਮ ਅਭਿਆਸੀ ਗੁਰਮਤਿ ਨਾਮ ਦੀ ਕਮਾਈ ਵਾਲੇ ਗੁਰਮੁਖ ਜਨਾਂ ਨੂੰ :—

ਸੁਖੁ ਦੁਖੁ ਤੇਰੀ ਆਗਿਆ ਪਿਆਰੇ ਦੂਜੀ ਨਾਹੀ ਜਾਇ ॥(੮॥੩॥੧॥)

ਆਸਾ ਮ: ੫ ਬਿਰਹੜੇ, ਪੰਨਾ ੪੩੨

ਤਥਾ :—ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥੨॥

ਸੂਹੀ ਅਸਟ: ਮ: ੪, ਪੰਨਾ ੭੫੭

ਦੇ ਗੁਰਵਾਕ ਵਾਲੀ ਸਮ-ਬਿਰਤ ਬਿਵਸਥਾ ਵਾਲਾ ਭਾਣਾ ਹੀ ਭਾਉਂਦਾ ਹੈ।

ਕਿਰਤਮ ਨਾਮਾਂ ਦੇ ਮਨ-ਉਕਤ ਜਾਪ ਮਨ-ਉਕਤਿ ਭਾਵਨੀ ਅਨੁਸਾਰ, ਮਨਿ-ਉਕਤ ਕਿਰਤਮ ਮੰਡਲਾਂ, ਅਰਥਾਤ ਕਿਰਤਮ ਨਾਮ ਦੇ ਉਪਾਸ਼ਯ ਸ਼ਿਵ ਮੰਡਲ ਪੁਰੀ, ਬ੍ਰਹਮ ਪੁਰੀ, ਇੰਦ੍ਰ ਪੁਰੀ ਆਦਿ ਦਾਇਰਿਆਂ ਅੰਦਰ ਹੀ ਮੁਕਤੀ-ਦਾਇਕ ਹਨ, ਗੁਰਮਤਿ-ਆਦਰਸ਼ਕ ਮੁਕਤੀ ਉਨ੍ਹਾਂ ਨੂੰ ਪ੍ਰਾਪਤ ਨਹੀਂ ਹੁੰਦੀ। ਇਹ ਕੇਵਲ ਸਤਿਨਾਮ ਗੁਰਮੰਤ੍ਰ ਦੀ ਅਭਿਆਸ ਕਮਾਈ ਕਰਕੇ ਹੀ ਪ੍ਰਾਪਤ ਹੋਣੀ ਸੰਭਵ ਹੈ। ਗੁਰਮਤਿ ਨਾਮ (ਗੁਰਮੰਤ੍ਰ)

ਰੂਪੀ ਸਤਿਨਾਮ ਤੋਂ ਛੁਟ ਜਿਤਨੇ ਭੀ ਇਤਰ ਆਨਮਤਾਂ ਦੇ ਉਕਤ ਯੁਕਤੀ ਨਾਮ ਹਨ, ਸਭ ਕਿਰਤਮ ਹਨ, ਤਿਨ੍ਹਾਂ ਦਾ ਜਾਪ ਅਕਸਰ ਮਨੋਰਥ-ਸਿੱਧੀ ਹਿਤ ਕੀਤਾ ਜਾਂਦਾ ਹੈ। ਸੋ ਕਈ ਵਾਰ ਜਾਪ ਕਰਨਹਾਰੇ ਨੂੰ ਉਲਟਾ ਭੀ ਪੈ ਜਾਂਦਾ ਹੈ। ਸਤਿਨਾਮ ਦਾ ਜਾਪ ਸਦਾ ਸੁਖਦਾਈ ਹੀ ਹੈ ਤੇ ਸੁਤੇ ਸਿਧ ਹੀ ਸਰਬ ਇੱਛਾ ਪੂਰਕ ਹੈ।

ਸਤਿਨਾਮ ਦੇ ਜਾਪ ਦੀ ਮਹਿਮਾ ਗੁਰਬਾਣੀ ਨੇ ਅਨਿਕ ਪ੍ਰਕਾਰ ਗਾਈ ਹੈ। ਸਮੱਗਰ ਗੁਰਬਾਣੀ ਅੰਦਰ ਗੁਰਮਤਿ ਨਾਮ (ਗੁਰਮੰਤ੍ਰ) ਮਈ ਸਤਿਨਾਮ ਦੀ ਮਹਿਮਾ ਹੀ ਧੁਰੋ ਧੁਰ ਗਾਈ ਗਈ ਹੈ, ਕਿਰਤਮ ਨਾਮ ਦੀ ਮਹਿਮਾ ਹੀ ਕਿਤੇ ਨਹੀਂ। ਤਾਂਤੇ ਕਿਰਤਮ ਨਾਮ ਦਾ ਸਤਿਨਾਮ (ਗੁਰਮਤਿ ਨਾਮ) ਨਾਲ ਮੁਕਾਬਲਾ ਹੀ ਕੀ ? ਕਿਰਤਮ ਨਾਮ ਸਭ ਅਨਮਤੀਆਂ ਦੇ ਅਰਾਧਣ ਯੋਗ ਪੂਜਯ ਨਾਮ ਹੋਣ ਤਾਂ ਹੋਣ, ਪਰ ਗੁਰਮਤਿ ਅੰਦਰ ਕਿਰਤਮ ਨਾਮ ਦੇ ਅਰਾਧਬੇ ਕਉ ਕੋਈ ਥਾਉਂ ਨਹੀਂ, ਕਿਉਂਕਿ ਸਤਿਨਾਮ ਦੇ ਮੁਕਾਬਲੇ ਕਿਰਤਮ ਨਾਮ ਦੀ ਫਲ-ਗੁਣੀ-ਤੌਫ਼ੀਕ ਤੁਛ ਮਾਤ੍ਰ ਹੈ, ਜੈਸੇ ਕਿ ਭਾਈ ਗੁਰਦਾਸ ਜੀ ਦੇ ਹੇਠ ਲਿਖੇ ਦੋਹਾਂ ਮਹਾਂ ਵਾਕਾਂ ਤੋਂ ਸਿੱਧ ਹੈ :—

ਸਿੰਮ੍ਰਿਤਿ ਪੁਰਾਨ ਕੋਟਾਨਿ ਬਖਾਨ ਬਹੁ,
ਭਾਗਵਤ ਬੇਦ ਬਿਆਕਰਣ ਗੀਤਾ ॥
ਸ਼ੇਸ਼ ਸਰਜੇਸ਼ ਅਖਲੇਸ਼ ਸੁਰ ਮਹੇਸ਼ ਮੁਨਿ,
ਜਗਤੁ ਅਰੁ ਭਗਤਿ ਸੁਰ ਨਰ ਅਤੀਤਾ ॥
ਗਯਾਨ ਅਰੁ ਧਯਾਨ ਉਨਮਾਨ ਉਨਮਨ ਉਕਤਿ,
ਰਾਗ ਨਾਦਿ ਦਿਜੇਸ਼ਵਰ ਮਤਿ ਨੀਤਾ ॥
ਅਰਧ ਲਗ ਮਾਤ੍ਰ ਗੁਰ ਸਬਦੁ ਅਖਰ ਮੇਕ,
ਅਗਮ ਅਤਿ ਅਗਮ ਅਗਾਧਿ ਮੀਤਾ ॥੫੪੦॥

ਜਾ ਕੇ ਏਕ ਫਨ ਪੈ ਧਰਨ ਹੈ ਸੋ ਧਰਨੀਧਰ,
ਤਾਹਿ ਗਿਰਧਰ ਕਹੈ ਕਉਨ ਸੀ ਬਡਿਆਈ ਹੈ ॥
ਜਾਂ ਕੋ ਏਕ ਬਾਵਰੋ ਕਹਾਵਤ ਹੈ ਬਿਸ੍ਵਨਾਥ,
ਤਾਂਹਿ ਬ੍ਰਿਜਨਾਥ ਕਹੈ ਕੌਨ ਅਧਿਕਾਈ ਹੈ ॥
ਸਗਲ ਅਕਾਰ ਓਂਕਾਰ ਕੇ ਬਿਥਾਰੇ ਜਿਨ,
ਤਾਹਿ ਨੰਦ ਨੰਦ ਕਹੈ ਕਉਨ ਠਕੁਰਾਈ ਹੈ ॥
ਉਸਤਤਿ ਜਾਨਿ ਨਿੰਦਾ ਕਰਤ ਅਗਯਾਨ ਅੰਧ,
ਐਸੇ ਹੀ ਅਰਾਧਨ ਤੇ ਮੋਨ ਸੁਖਦਾਈ ਹੈ ॥੬੭੧॥

ਤਾਂਤੇ ਸਿੱਧ ਹੋਇਆ ਕਿ ਕਿਰਤਮ ਨਾਮਾਂ ਦੇ ਜਾਪ ਅਰਾਧਣ ਦਾ ਗੁਰਮਤਿ ਅੰਦਰ ਵਿਧਾਨ ਹੀ ਨਹੀਂ, ਫੇਰ ਉਨ੍ਹਾਂ ਦੀ ਸਤਿਨਾਮ ਨਾਲ ਤੁੱਲਤਾ ਹੀ ਕੀ ?

ਉਨ੍ਹਾਂ ਦੇ ਅਰਾਧਨ ਦੇ ਫਲ ਉਚਾਰਣ ਉਸਤਤਾਉਣ ਨਾਲੋਂ ਮੋਨ ਹੀ ਸੁਖਦਾਈ ਹੈ, ਗੁਰਸਿੱਖਾਂ ਨੂੰ ਇਸ ਖਲਜਗਣ ਵਿਚ ਪੈਣਾ ਹੀ ਉਚਿਤ ਨਹੀਂ।

੨. ਗੁਰਮਤਿ ਨਾਮ–

ਗੁਰਸਿੱਖਾਂ ਦੇ ਜਪਣ ਜੋਗ ਜੋ ਸਤਿ ਪਦਾਰਥ ਗੁਰਮੰਤਰ (ਸਤਿਨਾਮ ਅਥਵਾ ਗੁਰਮਤਿ ਨਾਮ) ਹੈ, ਉਸ ਬਾਰੇ ਭਾਈ ਸਾਹਿਬ ਗੁਰਦਾਸ ਜੀ ਇਉਂ ਫੁਰਮਾਉਂਦੇ ਹਨ :–

ਨਿਰੰਕਾਰ ਆਕਾਰ ਕਰਿ ਜੋਤਿ ਸਰੂਪ ਅਨੂਪ ਦਿਖਾਇਆ ॥
ਬੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦੁ ਸੁਣਾਇਆ ॥
ਚਾਰਿ ਵਰਨ ਚਾਰ ਮਜਹਬਾ ਚਰਣ ਕਵਲ ਸਰਣਾਗਤਿ ਆਇਆ ॥
ਪਾਰਸ ਪਰਸਿ ਅਪਰਸ ਜਗਿ ਅਸਟਧਾਤੁ ਇਕੁ ਧਾਤੁ ਕਰਾਇਆ ॥
ਪੈਰੀ ਪਾਇ ਨਿਵਾਇਕੈ ਹਉਮੈ ਰੋਗੁ ਅਸਾਧੁ ਮਿਟਾਇਆ ॥
ਹੁਕਮਿ ਰਜਾਈ ਚਲਣਾ ਗੁਰਮੁਖਿ ਗਾਡੀ ਰਾਹੁ ਚਲਾਇਆ ॥
ਪੂਰੈ ਪੂਰਾ ਬਾਟੁ ਬਣਾਇਆ ॥੧੭॥ ਵਾਰ ੧੨, ਪਉੜੀ ੧੭

ਨਾਰਾਇਣ ਨਿਜ ਰੂਪੁ ਧਰਿ ਨਾਥਾ ਨਾਥ ਸਨਾਥ ਕਰਾਇਆ ॥
ਨਰਪਤਿ ਨਰਹ ਨਰਿੰਦੁ ਹੈ ਨਿਰੰਕਾਰਿ ਆਕਾਰੁ ਬਣਾਇਆ ॥
ਕਰਤਾ ਪੁਰਖੁ ਵਖਾਣੀਐ ਕਾਰਣੁ ਕਰਣੁ ਬਿਰਦ ਬਿਰਦਾਇਆ ॥
ਦੇਵੀ ਦੇਵ ਦੇਵਾਧਿ ਦੇਵ ਅਲਖ ਅਭੇਵ ਨ ਅਲਖੁ ਲਖਾਇਆ ॥
ਸਤਿ ਰੂਪੁ ਸਤਿਨਾਮੁ ਕਰਿ ਸਤਿਗੁਰ ਨਾਨਕ ਦੇਉ ਜਪਾਇਆ ॥
ਧਰਮਸਾਲ ਕਰਤਾਰਪੁਰ ਸਾਧ ਸੰਗਤਿ ਸਚਖੰਡ ਵਸਾਇਆ ॥
ਵਾਹਿਗੁਰੂ ਗੁਰ ਸਬਦੁ ਸੁਣਾਇਆ ॥੧੭॥ ਵਾਰ ੨੪, ਪਉੜੀ ੧

ਫੇਰ ਭਾਈ ਸਾਹਿਬ ਨੇ ਇਸ ਗੁਰਮੰਤ੍ਰ ਦੇ ਸਿਮਰਨ ਸਬੰਧੀ ਗੁਰਮਤਿ ਜੁਗਤੀ ਇਉਂ ਪ੍ਰਗਟਾਈ ਹੈ :–

ਕਬਿਤ–ਸਬਦ ਸੁਰਤਿ ਲਿਵਲੀਨ ਜਲ ਮੀਨ ਗਤਿ,
ਸੁਖਮਨਾ ਸੰਗਮ ਹੁਇ ਉਲਟ ਪਵਨ ਕੈ ॥
ਖਿਸਮ ਬਿਸ੍ਵਾਸ ਬਿਖੈ ਅਨਭੈ ਅਭਯਾਸ ਰਸ,
ਪ੍ਰੇਮ ਮਧੁ ਅਪਿਉ ਪੀਵੈ ਗੁਹਜ ਗਵਨ ਕੈ ॥
ਸਬਦ ਕੈ ਅਨਹਦ ਸੁਰਤਿ ਕੈ ਉਨਮਨੀ,
ਪ੍ਰੇਮ ਕੈ ਨਿਝਰ ਧਾਰ ਸਹਜ ਰਵਨ ਕੈ ॥
ਤ੍ਰਿਕੁਟੀ ਉਲੰਘਿ ਸੁਖ ਸਾਗਰ ਸੰਜੋਗ ਭੋਗ
ਦਸਮ ਸਥਲ ਨਿਹਕੇਵਲ ਭਵਨ ਕੈ ॥੨੯੧॥

ਇਨ੍ਹਾਂ ਉਪ੍ਰੋਕਤ ਮਹਾਂ ਵਾਕਾਂ ਵਿਚ ਵਰਨਣ ਕੀਤੇ ਗੁਰਮੰਤ੍ਰ ਸਬੰਧੀ ਗੁਰਬਾਣੀ ਇਉਂ ਦ੍ਰਿੜ੍ਹਾਉਂਦੀ ਹੈ :-

ਹਰਿ ਕੇ ਜਨ ਸਤਿਗੁਰ ਸਤਪੁਰਖਾ ਬਿਨਉ ਕਰਉ ਗੁਰ ਪਾਸਿ ॥
ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥੧॥
ਮੇਰੇ ਮੀਤ ਗੁਰਦੇਵ ਮੋਕਉ ਰਾਮ ਨਾਮੁ ਪਰਗਾਸਿ ॥
ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ
ਹਰਿ ਕੀਰਤਿ ਹਮਰੀ ਰਹਰਾਸਿ ॥੧॥ਰਹਾਉ॥
ਹਰਿ ਜਨ ਕੇ ਵਡ ਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥
ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ ਸੰਗਤਿ ਗੁਣ ਪਰਗਾਸਿ ॥੨॥
ਜਿਨ੍ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ ॥
ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ॥੩॥
ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ
ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥
ਧੰਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ
ਮਿਲਿ ਨਾਨਕ ਨਾਮੁ ਪਰਗਾਸਿ ॥੪॥੧॥

ਗੂਜਰੀ ਮ: ੪, ਪੰਨਾ ੪੯੨

### ੩. ਆਮ ਭੁਲੇਖਾ-

ਗੁਰਮਤਿ ਨਾਮ ਗੁਰਮੰਤ੍ਰ ਤੋਂ ਸੂਨ (ਸੁੰਨੇ) ਬਹੁਤ ਸਾਰੇ ਸੂਧੇ ਸਿੱਖਾਂ ਨੂੰ ਇਹ ਭੁਲੇਖਾ ਲਗਾ ਹੋਇਆ ਹੈ ਕਿ ਗੁਰਬਾਣੀ ਅੰਦਰ ਜਿਥੇ ਜਿਥੇ "ਰਾਮ ਨਾਮੁ" ਤੇ 'ਹਰਿ ਹਰਿ ਨਾਮੁ" ਆਖ ਕੇ ਮਹਿਮਾ ਗਾਈ ਗਈ ਹੈ, ਇਹ ਉਕਤ ਅਖਰਾਂ ਵਾਲੇ ਨਾਮਾਂ ਦੀ ਹੀ ਵਡਿਆਈ ਹੈ। ਇਹ ਅਖਰ ਉਨ੍ਹਾਂ ਦੇ ਖ਼ਿਆਲ ਵਿਚ ਅਨੇਕ ਪ੍ਰਕਾਰੀ ਕਿਰਤਕ ਨਾਮਾਂ ਪ੍ਰਥਾਇ ਹੀ ਘਟਦੇ ਹਨ। ਇਹ ਉਨ੍ਹਾਂ ਦਾ ਐਸਾ ਖ਼ਿਆਲ ਕਰਨਾ ਮਹਾਂ ਭੁੱਲ ਹੈ। ਉਕਤ ਅਖਰਾਂ ਵਾਲੇ "ਹਰਿ ਹਰਿ ਨਾਮੁ" ਤੇ "ਰਾਮ ਨਾਮੁ" ਗੁਰਬਾਣੀ ਅੰਦਰ ਸਤਿਨਾਮ ਗੁਰਮੰਤ੍ਰ ਦੀ ਮਹਿਮਾ ਦੇ ਲਖਾਇਕ ਤੇ ਸਤਿਨਾਮ ਦੀ ਸੂਚਨਾ ਦੇ ਹੀ ਦ੍ਰਿੜ੍ਹਾਇਕ ਹਨ। ਆਨਮਤਾਂ ਦੇ ਕਿਰਤਮ ਨਾਮ ਜੋ ਵਿਰਦ ਲਈ (ਲੋਕਾਂ ਦੇ ਰਟਨ ਲਈ) ਆਨਮਤਾਂ ਦੇ ਅਚਾਰਯਾਂ ਵਲੋਂ ਦੱਸੇ ਦ੍ਰਿੜ੍ਹਾਏ ਜਾਂਦੇ ਹਨ, ਉਹ ਗੁਰਮਤਿ ਅੰਦਰ ਤੱਤ ਕਲਿਆਣਕਾਰੀ ਨਹੀਂ। ਜੈਸਾ ਕਿ ਸ੍ਰੀ ਦਸਮੇਸ਼ ਜੀ ਦੇ ਇਸ ਸ੍ਰੀ ਮੁਖਵਾਕ ਤੋਂ ਸੂਚਤ ਹੁੰਦਾ ਹੈ :-

ਰਾਮ ਰਹੀਮ ਉਬਾਰ ਨ ਸਕਹੈ ਜਾਕਰ ਨਾਮ ਰਟੈ ਹੈ ॥

## ੪. ਅਕਾਲ ਪੁਰਖ ਦੀ ਤੱਤ ਲਖਤਾ—

ਸਰਬ ਵਿਆਪਕ ਅਕਾਲ ਪੁਰਖ ਪਰਮਾਤਮਾ ਦੀ ਸਰਬ ਵਿਆਪਕਤਾ ਦੀ ਤਤ ਲਖਤਾ ਕੇਵਲ ਜੋਤਿ-ਜਗੰਤੀ ਗੁਰਮੁਖਿ ਜੋਤਿ-ਪ੍ਰਗਟੀਸ਼ਰਾਂ ਨੂੰ ਹੀ ਹੁੰਦੀ ਹੈ। ਉਂਜ ਭਾਵੇਂ ਹਰ ਕੋਈ ਆਖ ਦੇਂਦਾ ਹੈ ਤੇ ਅਨੁਮਾਨ ਕਰ ਲੈਂਦਾ ਯਾ ਅਨੁਮਾਨ ਮਾਤ੍ਰ ਲੱਖਣ ਲਾ ਲੈਂਦਾ ਹੈ ਕਿ ਪਰਮਾਤਮਾ ਸਾਰੇ ਹੀ ਵਿਆਪਕ ਹੈ। ਵੇਦਾਂਤੀ ਤਾਂ ਏਸ ਅਨੁਮਾਨਕ ਸੁਤ ਬੁੜੱਕੜਤਾ ਨੂੰ ਹੀ ਬ੍ਰਹਮ ਗਿਆਨ ਬਣਾਈ ਫਿਰਦੇ ਹਨ । ਤੈਸੇ ਹੀ ਮਨ-ਉਕਤ ਸਿਮਰਨ ਦੀਆਂ ਡੀਂਗਾਂ ਭਾਵੇਂ ਹਰ ਕੋਈ ਮਾਰਦਾ ਫਿਰੇ, ਪਰ ਵਾਸਤਵ ਵਿਚ ਤੱਤ-ਸਿਮਰਨ ਧੁਰੋਂ ਵਰੋਸਾਏ ਗੁਰਮੁਖ ਜਨਾਂ ਨੂੰ ਹੀ ਪ੍ਰਾਪਤ ਹੈ । ਜੋਤਿ-ਪ੍ਰਗਟੰਤਰੀ ਗੁਰਮੁਖ ਜਨਾਂ ਨੂੰ ਘਟ ਘਟ ਅੰਤਰ ਹੀ ਜੋਤਿ-ਜਗੰਨੀਆਂ ਲਿਸ਼ਕਾਂ ਪੈਂਦੀਆਂ ਦਿਸਦੀਆਂ ਹਨ। ਪਰ ਵਾਸਤਵ ਵਿਚ ਸਾਰੇ ਘਟ ਹੀ ਜੋਤਿ-ਜਗੰਤਰੀ ਨਹੀਂ ਹੁੰਦੇ। ਘਟ-ਜੋਤਿ-ਜਗੰਤਰੀ ਗੁਰਮੁਖਿ ਜਨਾਂ ਨੂੰ ਭੀ ਦੂਜੇ ਘਟਾਂ ਅੰਦਰਿ ਭਾਵੇਂ ਜੋਤਿ-ਜਗੰਨਵੀ ਦੀਵੇ ਟਿਮ-ਟਿਮਾਉਂਦੇ ਅਤੇ ਲੱਸ ਲੱਸ ਕਰਦੇ ਦਿਸਦੇ ਹਨ, ਪਰ ਉਨ੍ਹਾਂ ਨੂੰ ਤਿਨ੍ਹਾਂ ਘਟਾਂ ਅੰਦਰਿ ਜੋਤਿ-ਅਛਾਦਨੀ ਛਉੜਾਂ, ਭਰਮ-ਭੀਤਨੀ-ਕਿਵਾੜ ਜੜੇ ਹੋਏ ਭੀ ਸਾਫ਼ ਸ਼ੱਫ਼ਾਫ਼ ਨਜ਼ਰ ਆਉਂਦੇ ਹਨ, ਕਿਉਂਕਿ ਤਿਨ੍ਹਾਂ ਘਟ-ਹਟੜੀ-ਮਤਾਂ ਨੂੰ ਅਜੇ ਖ਼ੁਦ ਘਟ-ਜੋਤਿ-ਵਿਗਾਸ ਨਹੀਂ ਹੋਇਆ ਹੁੰਦਾ ਅਤੇ ਇਹ ਘਟ-ਜੋਤਿ-ਅਛਾਦਨੀ ਛਉੜ, ਬਿਨਾਂ ਗੁਰਸਬਦ (ਗੁਰਮੰਤ੍ਰ—ਸਤਿਨਾਮ) ਦੀ ਕਮਾਈ ਦੇ ਕੱਟੇ ਨਹੀਂ ਜਾ ਸਕਦੇ, ਮਨ-ਉਕਤ ਉਹ ਭਾਵੇਂ ਕਿਤਨਾ ਹੀ 'ਰਾਮ ਰਾਮ' 'ਹਰਿ ਹਰਿ' ਕਰਦੇ ਰਹਿਣ ਦਾ ਯਤਨ ਕਰਨ। ਸਤਿਨਾਮ ਗੁਰਮੰਤ੍ਰ ਦੇ ਸਿਮਰਨਹਾਰੇ ਘਟ-ਜੋਤਿ-ਸ਼ਬਦ-ਦੀਪਕੀ ਗੁਰਮੁਖਿ ਜਨਾਂ ਨੂੰ ਹੀ ਵਾਸਤਵ ਵਿਚ ਸਾਰੇ ਖੰਡਾਂ ਮੰਡਲਾਂ ਬ੍ਰਹਿਮੰਡਾਂ ਅੰਦਰ, ਧਰਨਿ ਅਕਾਸ਼ ਸਸੀਅਰ ਸੂਰ ਨਖੱਤ੍ਰਾਂ ਅੰਦਰ, ਪਉਣ ਪਾਣੀ ਬੈਸੰਤਰ ਅੰਦਰ, ਦੀਪਾਂ ਲੋਆਂ ਪਾਤਾਲਾਂ ਪੁਰੀਆਂ ਅੰਦਰ, ਸਗਲੀਆਂ ਖਾਣੀਆਂ ਬਾਣੀਆਂ ਤ੍ਰੈਗੁਣ-ਮੁਖਾਣੀਆਂ ਅੰਦਰ, ਸਰਬੱਤਰ ਪਸੂ ਪੰਖੀ ਸਾਖ-ਲਤਾਬਲੀਆਂ ਅੰਦਰ, ਸੂਖਮ ਸਥੂਲ ਸਭ ਜੰਤਾਂ ਅੰਦਰ, ਪਰਗਟ ਸਗਲੇ ਭਵਨਾਂ ਅੰਦਰ, ਸਾਰੇ ਸਤਿਨਾਮ ਦਾ ਗੁਰਮਤਿ-ਸਿਮਰਨ-ਜਾਪ ਹੁੰਦਾ ਸੁਵਣਿ ਹੁੰਦਾ ਹੈ। ਹੋਰ ਕੋਈ ਇਹ ਸਾਰੀਆਂ ਵਿਅਕਤੀਆਂ ਵਾਸਤਵ ਵਿਚ ਤੱਤ-ਸਿਮਰਨ ਨਹੀਂ ਕਰ ਰਹੀਆਂ ਹੁੰਦੀਆਂ । ਮਨ-ਉਕਤੀ ਬੋਲ-ਬਾਣੀਆਂ ਦੀ ਬਰੜਾਟ ਤੱਤ-ਸਿਮਰਨ ਥੋੜੇ ਬਣ ਚਲਿਆ ਹੈ। ਬੋਲਣਹਾਰ ਬੋਲਦੇ ਪੁਰਸ਼ ਦਾ ਪ੍ਰਾਣ ਚੁੰਭਕੀ ਅਚੰਭਾ ਕੇਵਲ ਨਾਮ ਅਭਿਆਸੀ ਗੁਰਮੁਖ ਜਨਾਂ ਨੂੰ ਹੀ ਬਿਸਮਾਦ ਰੂਪ ਹੋ ਕੇ ਪ੍ਰਤੀਤ ਹੁੰਦਾ ਹੈ। ਗੁਰ ਸ਼ਬਦ ਅਭਿਆਸ ਵਿਚ ਸਦਾ ਜੁੜੀ ਹੋਈ ਸੁਰਤੀ ਦੇ ਸੁਰਤੇਸ਼ਰਾਂ ਨੂੰ ਸੈਂ ਸੈਂ ਕਰਦੀ ਵਾਤ ਭੀ ਅਭਿਆਸ ਕਰਦੀ ਹੀ ਪ੍ਰਤੀਤ ਹੁੰਦੀ ਹੈ। ਤੇ ਸ਼ਬਦ-ਅਭਿਆਸ-ਸ਼ਕਤੀ ਤੋਂ ਊਨ ਸ਼ੁਸ਼ਕ ਗਿਆਨੀ ਅਨੁਮਾਨ ਮਾਤਰ ਭਾਵੇਂ ਲੱਖਣ ਲਾ ਲੈਣ, ਪਰ ਨਾ ਹੀ ਉਹਨਾਂ ਦੀ ਸੁਰਤ ਜੁੜਦੀ ਹੈ ਅਤੇ ਨਾ ਹੀ ਉਨ੍ਹਾਂ ਨੂੰ ਸੁਆਦ ਆ ਸਕਦਾ ਹੈ।

ਕਰਤੇ ਕੁਦਰਤੀ ਮੁਸਤਾਕ...॥ਰਹਾਉ॥ (੪॥੪)

ਤਿਲੰਗ ਮ: ੫, ਪੰਨਾ ੭੨੪

ਅਰਥਾਤ ਕਰਤੇ ਪੁਰਖ ਦੇ ਜ਼ਹੂਰ ਨੂੰ ਕੁਦਰਤ ਅੰਦਰ ਹਾਜ਼ਰਾ ਹਜ਼ੂਰ ਪਰਤੱਖ ਪੇਖਣਹਾਰੇ ਸ਼ਬਦ-ਸੁਰਤੀਸ਼ਰ ਗੁਰਮੁਖਿ ਜਨਾਂ ਨੂੰ ਕੁਦਰਤ ਕਾਇਨਾਤ ਦਾ ਇਕ ਇਕ ਜ਼ੱਰਾ ਭੀ ਹੁਸਨਲ ਜਮਾਲ ਜੋਤੀ ਸਰੂਪ ਜਾਨੀਅੜੇ ਵਾਹਿਗੁਰੂ ਦੀਆਂ ਜੋਤਿ-ਜਲਵਨੀ-ਕਿਰਨਾਂ ਨਾਲ ਜਗੰਨ ਹੋਇਆ ਨਜ਼ਰੀ ਆਉਂਦਾ ਹੈ ਅਤੇ ਇਸ ਬਿਤ੍ਰ ਸੰਸਾਰ ਦਾ ਰੇਸ਼ਾ ਰੇਸ਼ਾ ਉਸ ਦੇ ਜੋਤਿ-ਚਾਨਣੇ ਨਾਲ ਹੀ ਰੋਸ਼ਨ ਹੋਇਆ ਦਿਸਦਾ ਹੈ ਅਤੇ ਇਹ ਰੌਸ਼ਨਤਾ (ਰੁਸ਼ਨਾਈ) ਕੋਈ ਸੂਰਜ ਚੰਦ ਜਿਹੇ ਦ੍ਰਿਸ਼ਟਮਾਨ ਚਾਨਣੇ ਜਹੀ ਨਹੀਂ, ਕਿੰਤੂ ਇਸ ਦਿੱਬ-ਜੋਤਿ-ਚਾਨਣੇ ਅੱਗੇ ਕੋਟ ਸੂਰਜਾਂ ਦੇ ਚਾਨਣੇ ਇਕ ਟਟਾਣੇ (ਟਿਟਿਆਣੇ) ਜਿਹੇ ਹੀ ਹਨ । ਏਨ੍ਹਾਂ ਸਾਰਿਆਂ ਚਾਨਣਿਆਂ ਦਾ ਜੋਤਿ-ਚਾਨਣਾ, ਪ੍ਰਕਾਸ਼ਾਂ ਦੇ ਪ੍ਰਕਾਸ਼ ਦਾ ਜੋਤਿ ਚਸ਼ਮਾ, ਅਗੰਮ ਅਦ੍ਰਿਸ਼ਟ ਅਗੋਚਰ ਊਚਾ, ਸਭ ਤੇ ਊਚਾ, ਦ੍ਰਿਸ਼ਟਮਾਨ ਉਚਿਆਈਆਂ ਤੋਂ ਅਤਿ ਊਚਾ, ਸਥੂਲ ਦ੍ਰਿਸ਼ਟਿ-ਸ਼ਕਤਿ ਤੋਂ ਅਪਰੰਪਰ, ਅਮਿਤ ਤੇਜ ਸੁੰਦਰਤਾ ਵਾਲਾ, ਤੇਜ ਪ੍ਰਕਾਸ਼ ਵਾਲੀ ਸੁੰਦਰਤਾ ਦਿਖਾ ਕੇ ਬਿਸਮਾਦ ਕਰਨਹਾਰਾ ਮੋਹਨ, ਗੁਰੂ ਵਾਹਿਗੁਰੂ ਪ੍ਰੀਤਮ ਵਡਭਾਗੇ ਗੁਰਮੁਖਾਂ ਨੇ ਸਾਂਗੋ ਪਾਂਗ ਡਿੱਠਾ ਹੈ ।

ਸੋ ਤਿਸ ਦ੍ਰਿਸ਼ਯ ਦੀ ਸੋਭਾ ਤਾਂ ਦੇਖੀ ਹੀ ਪਰਵਾਨ ਹੈ, ਕਹਿਬੇ ਕੋ ਸੋਭਾ ਨਹੀਂ, ਪ੍ਰੰਤੂ ਇਸ ਸਾਕਸ਼ਾਤਕਾਰ ਦਾ ਦਰਸਾਰ ਜਦ ਹੁੰਦਾ ਹੈ ਤਾਂ ਗੁਰ ਪ੍ਰਸਾਦਿ ਕਰਕੇ ਹੁੰਦਾ ਹੈ, ਅਤੇ ਹੁੰਦਾ ਗੁਰਮੁਖਾਂ ਨੂੰ ਹੀ ਹੈ । ਹਾਂ ਜੀ ਗੁਰ-ਮੁਖਾਂ ਨੂੰ । ਜੈਸਾ ਕਿ ਇਸ ਗੁਰਵਾਕ ਤੋਂ ਸਪੱਸ਼ਟ ਹੁੰਦਾ ਹੈ :—

ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ ॥
ਆਨ ਨ ਸਮਸਰਿ ਕੋਊ ਲਾਗੈ ਢੂਢਿ ਰਹੇ ਹਮ ਮੂਚਾ ॥੧॥ਰਹਾਉ॥
ਬਹੁ ਬੇਅੰਤੁ ਅਤਿ ਬਡੋ ਗਾਹਰੋ ਥਾਹ ਨਹੀ ਅਗਹੂਚਾ ॥
ਤੋਲਿ ਨ ਤੁਲੀਐ ਮੋਲਿ ਨ ਮੁਲੀਐ ਕਤ ਪਾਈਐ ਮਨ ਰੂਚਾ ॥੧॥
ਖੋਜ ਅਸੰਖਾ ਅਨਿਕ ਤਪੰਥਾ ਬਿਨੁ ਗੁਰ ਨਹੀ ਪਹੂਚਾ ॥
ਕਹੁ ਨਾਨਕ ਕਿਰਪਾ ਕਰੀ ਠਾਕੁਰ ਮਿਲਿ ਸਾਧੂ ਰਸ ਭੂੰਚਾ ॥੨॥੧॥੩੨॥

ਦੇਵ ਗੰਧਾਰੀ ਮ: ੫, ਪੰਨਾ ੫੩੪

ਏਸ ਬਿਸਮਾਦ ਰੰਗਾਂ ਵਿਚ ਉਚਰੇ ਹੋਏ ਗੁਰਵਾਕ ਦਾ ਸਿਧਾਂਤ ਨਿਚੋੜ ਇਹ ਹੈ ਕਿ ਜਿਸ ਅਤਿ ਉਚੇ, ਅਗਮ ਅਗੋਚਰ, ਬਹੁ ਬੇਅੰਤ, ਅੱਤ ਗਹਿਰ ਗੰਭੀਰ, ਅਗਹਿ, ਅਥਾਹ, ਅਦੁਤੀ ਪਾਰਬ੍ਰਹਮ, ਬਿਸਮ ਸਰੂਪ, ਪ੍ਰੀਤਮ ਵਾਹਿਗੁਰੂ ਦਾ ਪਾਰਾਵਾਰ ਕਿਸੇ ਤੋਂ ਭੀ ਨਹੀਂ ਲਿਆ ਜਾ ਸਕਦਾ, ਜਿਸ ਨੂੰ ਪਹੁੰਚਣ (ਪ੍ਰਾਪਤ ਕਰਨ) ਲਈ ਅਨੇਕ ਅਤੇ ਅਸੰਖ ਮਤ-ਮਤਾਂਤ ਖੋਜ ਖੋਜ ਕੇ ਹਾਰ ਥਕੇ, ਓਹ ਅਤਿ ਪ੍ਰੀਤਮ

ਮਨਮੋਹਣਾ, ਘਟ ਸੋਹਨਾ ਵਾਹਿਗੁਰੂ ਕੇਵਲ ਗੁਰ ਪ੍ਰਸਾਦ ਗੁਰੂ ਦੁਆਰਾ ਹੀ ਪ੍ਰਾਪਤ ਹੋ ਸਕਦਾ ਹੈ। ਉਸ ਨੂੰ ਗੁਰੂ ਵਰੋਸਾਏ, ਗੁਰ ਨਦਰੀ ਨਦਰ ਨਿਹਾਲ ਕੀਤੇ ਗੁਰਮੁਖਿ ਜਨਾਂ ਨੇ ਸਾਂਗੋ ਪਾਂਗ ਪੇਖਿਆ ਹੈ। ਗੁਰਮੁਖਿ, ਕੇਵਲ ਗੁਰਮੁਖਿ ਜਨ ਹੀ ਉਸ ਪਰਮੇਸ਼ਰ ਪਰਮਾਤਮਾ ਅਕਾਲ ਪੁਰਖ ਦਾ ਗੁਰ ਕਿਰਪਾ ਦੁਆਰਾ ਸਾਖਸ਼ਾਤ ਦਰਸ਼ਨ ਦੀਦਾਰ ਕਰ ਸਕਦੇ ਹਨ। ਬਿਨਾਂ ਗੁਰੂ ਤੋਂ, ਬਿਨਾਂ ਸਤਿਗੁਰ ਨਾਨਕ ਨਿਰੰਕਾਰੀ, ਅਰਥਾਤ ਗੁਰੂ ਦੀ ਦੀਖਿਆ, ਗੁਰਮੰਤਰ ਲਏ ਬਾਝੋਂ ਇਸ ਮੰਜ਼ਲ ਨੂੰ ਕੋਈ ਹੋਰ ਨਿਗੁਰਾ ਪੁਰਸ਼ ਨਹੀਂ ਪਹੁੰਚ ਸਕਦਾ। ਜਿਸ ਦੀ ਅਤੁੱਲ ਤੇ ਅਮੁੱਲ ਗੰਮਤਾ ਗੁਰੂ ਬਾਝੋਂ ਨਹੀਂ ਹੋ ਸਕਦੀ, ਉਸ ਨੂੰ ਭਲਾ ਮਨ-ਉਕਤ ਅਤੇ ਅਨੁਮਾਨ ਯੁਕਤ ਰੁੱਚਤਾਂ (ਰੁਚੀਆਂ) ਦੁਆਰਾ ਕਿਵੇਂ ਪਾਇਆ ਜਾ ਸਕਦਾ ਹੈ ? ਸਤਿਗੁਰੂ ਦੀਖਿਆ ਮਈ ਗੁਰਮਤਿ ਜੁਗਤੀਓਂ ਖ਼ਾਲੀ ਨਾਨਾ ਪ੍ਰਕਾਰੀ ਮਨ ਦੀਆਂ ਮਤਾਂ ਉਕਤੀਆਂ ਯੁਕਤੀਆਂ ਵਾਲੇ ਸਿਮਰਨ ਭਾਵੇਂ ਕੋਈ ਲੱਖ ਕਰਦੇ ਫਿਰਨ, ਪਰ ਕਿਸੇ ਲੇਖੇ ਨਹੀਂ। ਗੁਰ-ਦੀਖਿਆ ਤੋਂ ਸੁਨ (ਖ਼ਾਲੀ) ਸਿਮਰਨ ਤਾਂ ਅਜ਼ਲ ਤੋਂ ਲਾ ਕੇ ਹੁਣ ਤੀਕ ਕਰਤੇ ਪੁਰਖ ਦੀ ਨਾਨਾ ਪ੍ਰਕਾਰੀ ਰਚਨਾ ਅੰਦਰ ਹੋ ਹੀ ਰਹੇ ਹਨ ਜਿਹਾ ਕਿ ਗੁਰਵਾਕ ਹੈ :—

ਸਿਮਰੈ ਧਰਤੀ ਅਰੁ ਆਕਾਸਾ ॥ ਸਿਮਰਹਿ ਚੰਦ ਸੂਰਜ ਗੁਣਤਾਸਾ ॥
ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ ॥੧॥
ਸਿਮਰਹਿ ਖੰਡ ਦੀਪ ਸਭਿ ਲੋਆ ॥
ਸਿਮਰਹਿ ਪਾਤਾਲ ਪੁਰੀਆ ਸਚੁ ਸੋਆ ॥
ਸਿਮਰਹਿ ਖਾਣੀ ਸਿਮਰਹਿ ਬਾਣੀ ਸਿਮਰਹਿ ਸਗਲੇ ਹਰਿ ਜਨਾ ॥੨॥
ਸਿਮਰਹਿ ਬ੍ਰਹਮੇ ਬਿਸਨ ਮਹੇਸਾ ॥ ਸਿਮਰਹਿ ਦੇਵਤੇ ਕੋੜ ਤੇਤੀਸਾ ॥
ਸਿਮਰਹਿ ਜਖਿ ਦੈਤ ਸਭਿ ਸਿਮਰਹਿ ਅਗਨਤ ਨ ਜਾਈ ਜਸੁ ਗਨਾ ॥੩॥
ਸਿਮਰਹਿ ਪਸੁ ਪੰਖੀ ਸਭਿ ਭੂਤਾ ॥ ਸਿਮਰਹਿ ਬਨ ਪਰਬਤ ਅਉਧੂਤਾ ॥
ਲਤਾ ਬਲੀ ਸਾਖ ਸਭ ਸਿਮਰਹਿ
ਰਵਿ ਰਹਿਆ ਸੁਆਮੀ ਸਭ ਮਨਾ ॥੪॥
ਸਿਮਰਹਿ ਥੂਲ ਸੂਖਮ ਸਭਿ ਜੰਤਾ ॥ ਸਿਮਰਹਿ ਸਿਧ ਸਾਧਿਕ ਹਰਿ ਮੰਤਾ ॥
ਗੁਪਤ ਪ੍ਰਗਟ ਸਿਮਰਹਿ ਪ੍ਰਭ ਮੇਰੇ ਸਗਲ ਭਵਨ ਕਾ ਪ੍ਰਭ ਧਨਾ ॥੫॥
ਸਿਮਰਹਿ ਨਰ ਨਾਰੀ ਆਸਰਮਾ ॥ ਸਿਮਰਹਿ ਜਾਤਿ ਜੋਤਿ ਸਭ ਵਰਨਾ ॥
ਸਿਮਰਹਿ ਗੁਣੀ ਚਤੁਰ ਸਭਿ ਬੇਤੇ ਸਿਮਰਹਿ ਰੈਣੀ ਅਰੁ ਦਿਨਾ ॥੬॥
ਸਿਮਰਹਿ ਘੜੀ ਮੂਰਤਿ ਪਲ ਨਿਮਖਾ ॥
ਸਿਮਰਹਿ ਕਾਲੁ ਅਕਾਲੁ ਸੁਚਿ ਸੋਚਾ ॥
ਸਿਮਰਹਿ ਸਉਣ ਸਾਸਤ੍ਰ ਸੰਜੋਗਾ ਅਲਖੁ ਨ ਲਖੀਐ ਇਕੁ ਖਿਨਾ ॥੭॥
ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥

ਕਰਿ ਕਿਰਪਾ ਜਿਸੁ ਭਗਤੀ ਲਾਵਹੁ ਜਨਮੁ ਪਦਾਰਥੁ ਸੋ ਜਿਨਾ॥੮॥
ਜਾ ਕੈ ਮਨਿ ਵੂਠਾ ਪ੍ਰਭੁ ਅਪਨਾ ॥ ਪੂਰੈ ਕਰਮਿ ਗੁਰ ਕਾ ਜਪੁ ਜਪਨਾ॥
ਸਰਬ ਨਿਰੰਤਰਿ ਸੋ ਪ੍ਰਭੁ ਜਾਤਾ ਬਹੁੜਿ ਨ ਜੋਨੀ ਭਰਮਿ ਰੁਨਾ॥੯॥
ਗੁਰ ਕਾ ਸਬਦੁ ਵਸੈ ਮਨਿ ਜਾ ਕੈ॥ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ॥
ਸੁਖ ਸਹਜ ਆਨੰਦ ਨਾਮ ਰਸੁ
ਅਨਹਦ ਬਾਣੀ ਸਹਜ ਧੁਨਾ ॥੧੦॥ (੧੬॥੧॥੮)

ਮਾਰੂ ਸੋਲਹੇ ਮ: ੫, ਪੰਨਾ ੧੦੭੮-੭੯

ਸਾਰ ਸਿੱਟਾ ਪਿਛਲੀਆਂ ਤੁਕਾਂ ਅੰਦਰਿ ਹੈ ਅਤੇ ਖਾਸ ਮੋਟੇ ਲਿਖੇ ਅੱਖਰਾਂ ਵਾਲੀਆਂ ਪੰਗਤੀਆਂ ਅੰਦਰ ਹੈ ਕਿ ਭਾਵੇਂ ਪਹਿਲੀਆਂ ਤੁਕਾਂ ਅੰਦਰ ਵਰਨਣ ਕੀਤੇ ਬ੍ਰਹਮਾ, ਬਿਸ਼ਨ, ਮਹੇਸ਼, ਤੇਤੀਸ ਕਰੋੜ ਦੇਵਤੇ, ਜੱਖ, ਕਿੰਨਰ, ਪਿਸਾਚ ਆਦਿਕ, ਅਨਿਕ ਪ੍ਰਕਾਰੀ ਲੱਖ ਚਉਰਾਸੀ ਜੀਅ ਜੰਤ ਸੁਤੇ ਪਰਵਾਹ ਬੋਲ ਰਟਨ ਅਤੇ ਮਨ-ਉਕਤ ਮੰਤ ਭਾਖਿਆ ਦੁਆਰਾ, ਮਨ-ਉਕਤ ਸਿਮਰਨ ਕਰਦੇ ਹਨ ਅਤੇ ਕਰਦੇ ਚਲੇ ਆ ਰਹੇ ਹਨ, ਪਰ ਇਹ ਕਿਸੇ ਲੇਖੇ ਨਹੀਂ ਪੈਂਦੇ। ਇਸ ਬਿਧੇ ਮਨ-ਉਕਤ ਰਟਨ ਸਿਮਰਨ ਕਰਿ –

"ਅਗਨਤ ਨ ਜਾਈ ਜਸੁ ਗਨਾ" ਅਤੇ "ਅਲਖੁ ਨ ਲਖੀਐ ਇਕ ਖਿਨਾ" ਵਾਲਾ ਸਿੱਟਾ ਹੀ ਨਿਕਲਦਾ ਹੈ। ਅਰਥਾਤ ਮਨ-ਉਕਤ ਕਿਰਤਮ ਨਾਮਾਂ ਦਾ ਜਾਪ ਅਲਖ ਨੂੰ ਲਖਣ ਵਾਲੇ ਗੁਰਮਤਿ ਤੱਤ ਆਦਰਸ਼ ਨੂੰ ਨਹੀਂ ਪੁਜ ਸਕਦਾ, ਅਰ ਨਾ ਹੀ ਪ੍ਰਾਪਤ ਕਰਾ ਸਕਦਾ ਹੈ, ਪਰ ਪੂਰੇ ਕਰਮਾਂ ਕਰਕੇ ਜਿਨ੍ਹਾਂ ਗੁਰਮੁਖਾਂ ਨੇ "ਗੁਰ ਕਾ ਜਪੁ ਜਪਨਾ" ਵਾਲਾ ਸਤਿਨਾਮ ਗੁਰਮੰਤ੍ਰ ਜਾਪ ਮਈ ਗੁਰਮਤਿ ਮਾਰਗ ਗ੍ਰਹਿਣ ਕੀਤਾ ਹੈ ਅਤੇ ਇਸ ਬਿਧ ਜਿਸ ਵਡਭਾਗੇ ਗੁਰਮੁਖ ਪਿਆਰੇ ਗੁਰਸਿਖ ਉਪਰ "ਕਰਿ ਕਿਰਪਾ ਜਿਸੁ ਭਗਤੀ ਲਾਵਹੁ" ਵਾਲਾ ਕਿਰਪਾ-ਕਟਾਕਸ਼ ਹੋਇਆ ਹੈ ਉਸ ਨੇ ਹੀ "ਜਨਮੁ ਪਦਾਰਥੁ ਸੋ ਜਿਨਾ" ਦੀ ਗੁਰਪੰਗਤੀ ਦੇ ਭਾਵ ਅਨੁਸਾਰ, ਜਨਮ ਪਦਾਰਥ ਨੂੰ ਜਿੱਤਿਆ ਹੈ ਅਤੇ ਉਸ ਨੇ ਹੀ "ਸਰਬ ਨਿਰੰਤਰਿ ਸੋ ਪ੍ਰਭੁ ਜਾਤਾ" ਦੀ ਗੁਰਵਾਕ ਤੁਕ ਦੇ ਸਾਰ ਭਾਵ ਅਨੁਸਾਰ ਅਲੱਖ ਪ੍ਰਭੂ ਪ੍ਰਮਾਤਮਾ ਨੂੰ ਸਰਬ ਘਟਾਂ ਵਿਖੇ ਅਤੇ ਸਰਬ ਨਿਰੰਤਰ ਰਮਿਆ ਹੋਇਆ ਸਾਖਸ਼ਾਤ ਸਾਂਗੋ ਪਾਂਗ ਲਖਿਆ ਪੇਖਿਆ ਹੈ। ਇਹ ਐਵੇਂ ਕੁਦਰਤ-ਕਦਰਾਲੂਆਂ ਕੁਦਰਤ-ਪ੍ਰਸਤਾਂ (naturalists) ਦੀ ਸਥੂਲ ਗਿਆਤ, ਇੰਦ੍ਰਿਆਂ ਵਾਲੀ ਅਨੁਮਾਨਕ ਫ਼ਰਜ਼ਾ ਫ਼ਰਜ਼ੀ ਨਹੀਂ, ਬਲਕਿ ਐਨ ਸਾਖਸ਼ਾਤਕਾਰ ਲਖਤਾ ਵਾਲੀ ਦਿੱਬ-ਦਰਸਾਰ ਹੈ। ਜਿਸ ਗੁਰਮੁਖਿ ਜਨ ਦੀ ਗੁਰਮਤਿ ਨਾਮ ਦੀ ਜਾਪਕ ਕਲਾ ਦੁਆਰਾ ਅਜਿਹੀ ਦਿੱਬ ਗਿਆਨ ਦ੍ਰਿਸ਼ਟੀ ਖੁਲ੍ਹ ਗਈ ਹੈ ਸੋ "ਬਹੁੜਿ ਨ ਜੋਨੀ ਭਰਮਿ ਰੁਨਾ" ਵਾਲੇ ਲਖ ਚਉਰਾਸੀ ਦੇ ਗੇੜ ਵਿਚ ਪੈ ਪੈ ਕੇ ਤੇ ਭਰਮ ਭਰਮ ਕੇ ਰੋਂਦਾ ਖੁਆਰ ਨਹੀਂ ਹੁੰਦਾ। ਜਿਸ ਦੇ ਮਨ ਅੰਦਰ ਸਤਿਨਾਮ ਗੁਰਮੰਤ੍ਰ ਰੂਪੀ "ਗੁਰ ਕਾ ਸਬਦੁ ਵਸੈ" ਵਸ ਜਾਂਦਾ ਹੈ ਤਿਸ ਦਾ "ਦੂਖੁ ਦਰਦੁ ਭ੍ਰਮੁ" ਨੱਸ ਜਾਂਦਾ ਹੈ (ਨਾਸ

ਹੋ ਜਾਂਦਾ ਹੈ), ਉਸ ਦੀ ਆਤਮ-ਬਿਵਸਥਾ ਸਦਾ "ਸੁਖ ਸਹਜ ਆਨੰਦ ਨਾਮ ਰਸ" ਵਿਚ ਮਸਤ ਅਤੇ ਲਿਵਲੀਨ ਰਹਿੰਦੀ ਹੈ, ਅਤੇ ਉਸ ਨੂੰ 'ਅਨਹਦ ਬਾਣੀ' ਮਈ 'ਸਹਜ ਧੁਨਿ' ਆਣ ਉਦੇ ਹੁੰਦੀ ਹੈ । ਇਹ ਬਰਕਤਾਂ ਕੇਵਲ ਗੁਰਮਤਿ ਨਾਮ (ਸਤਿਨਾਮ-ਗੁਰਮੰਤ੍ਰ) ਵਿਚ ਹੀ ਹਨ । ਕਿਰਤਮ ਨਾਮ ਏਨ੍ਹਾਂ ਬਰਕਤਾਂ ਤੋਂ ਬੰਚਤ (ਵਾਂਝਿਆ ਹੋਇਆ) ਹੈ । ਸਿਧ ਸਾਧਕ ਬ੍ਰਹਮੇ ਇੰਦ੍ਰ ਆਦਿਕ ਸਭ ਏਨ੍ਹਾਂ ਬਰਕਤਾਂ ਤੋਂ ਬੰਚਤ ਫਿਰਦੇ ਹਨ, ਕਿਉਂਕਿ ਉਹ ਗੁਰਮਤਿ ਨਾਮ ਤੋਂ ਖ਼ਾਲੀ ਹਨ । ਅਤੇ ਇਹ ਉੱਚ-ਪਰਮਾਰਥੀ-ਬਰਕਤਾਂ ਕੇਵਲ ਗੁਰਸ਼ਬਦ ਗੁਰਮੰਤ੍ਰ (ਸਤਿਨਾਮ) ਦੇ ਤੁਫ਼ੈਲ ਹੀ ਹੁੰਦੀਆਂ ਹਨ । ਇਸ ਸਬੂਤ ਦੀ ਪ੍ਰੋੜ੍ਹਤਾ ਲਈ ਇਸ ਪ੍ਰਕਾਰ ਦੇ ਅਨੇਕਾਂ ਗੁਰਪ੍ਰਮਾਣ ਗੁਰਬਾਣੀ ਅੰਦਰ ਵਿਦਮਾਨ ਹਨ :—

ਅੰਤਰਿ ਅਲਖੁ ਨ ਜਾਈ ਲਖਿਆ ॥ ਨਾਮੁ ਰਤਨੁ ਲੈ ਗੁਝਾ ਰਖਿਆ ॥
ਅਗਮੁ ਅਗੋਚਰੁ ਸਭ ਤੇ ਊਚਾ ਗੁਰ ਕੈ ਸਬਦਿ ਲਖਾਵਣਿਆ ॥੧॥...
ਸਾਧਿਕ ਸਿਧਿ ਜਿਸੈ ਕਉ ਫਿਰਦੇ ॥ ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ ॥
ਕੋਟਿ ਤੇਤੀਸਾ ਖੋਜਹਿ ਤਾ ਕਉ ਗੁਰ ਮਿਲਿ ਹਿਰਦੈ ਗਾਵਣਿਆ ॥੨॥...
ਸਾਚਾ ਸਾਹਿਬੁ ਗੁਰਮੁਖਿ ਜਾਪੈ ॥ ਪੂਰੇ ਗੁਰ ਕੈ ਸਬਦਿ ਸਿਞਾਪੈ ॥
ਜਿਨ ਪੀਆ ਸੇਈ ਤ੍ਰਿਪਤਾਸੇ ਸਚੇ ਸਚਿ ਅਘਾਵਣਿਆ ॥੪॥(੮॥੧॥੩੫)

ਮਾਝ ਮ: ੫ ਘਰੁ ੧, ਪੰਨਾ ੧੩੦

ਇਸ ਗੁਰਵਾਕ ਦਾ ਤੱਤ ਸਾਰ ਭੀ ਓਹੋ ਹੈ ਕਿ ਅਲਖ ਅਗੋਚਰ ਪ੍ਰਭੂ ਭਾਵੇਂ ਘਟ ਅੰਤਰ ਨੇੜੇ ਤੋਂ ਨੇੜੇ ਹੀ ਬਸ ਰਹਿਆ ਹੈ, ਉਹ ਹੋਰ ਕਿਸੇ ਤਰ੍ਹਾਂ ਭੀ ਲਖਿਆ ਨਹੀਂ ਜਾ ਸਕਦਾ, ਲਖਿਆ ਜਾ ਸਕਦਾ ਹੈ ਤਾਂ 'ਗੁਰ ਕੈ ਸਬਦਿ' ਗੁਰਮੰਤ੍ਰ (ਸਤਿਨਾਮ) ਦੁਆਰਾ ਹੀ ਲਖਿਆ ਜਾ ਸਕਦਾ ਹੈ । ਗੁਰਮੰਤ੍ਰ (ਸਤਿਨਾਮ—ਗੁਰਸ਼ਬਦ) ਤੋਂ ਘੁਥੇ ਹੋਏ ਸਿਧ ਸਾਧਿਕ ਬ੍ਰਹਮੇ ਇੰਦ੍ਰ ਆਦਿਕ ਬਥੇਰੇ ਮਨ-ਉਕਤ ਕ੍ਰਿਤਮ-ਨਾਮੀਏ ਜਾਪ ਜਪਿ ਜਪਿ ਅੰਤਰ-ਧਿਆਨ ਹੁੰਦੇ ਫਿਰਦੇ ਹਨ, ਇਸੇ ਤਰ੍ਹਾਂ ਤੇਤੀ ਕਰੋੜ ਦੇਵਤੇ ਭੀ ਖੋਜ ਖੋਜ ਕੇ ਹੰਭ ਰਹੇ ਹਨ, ਪ੍ਰੰਤੂ ਓਹ ਅਲੱਖ ਬਿਧਾਤਾ ਪ੍ਰਭੂ ਪਾਇਆ ਲਖਿਆ ਜਾ ਸਕਦਾ ਹੈ ਤਾਂ ਕੇਵਲ ਗੁਰੂ ਸਤਿਗੁਰੂ ਨੂੰ ਮਿਲ ਕੇ ਹੀ ਪਾਇਆ ਧਿਆਇਆ ਜਾ ਸਕਦਾ ਹੈ । ਨਿਗੁਰੇ ਗੁਰਮੰਤ੍ਰ-ਹੀਣਿਆਂ ਦਾ ਧਿਆਨ ਹੀ ਨਹੀਂ ਬੱਝ ਸਕਦਾ । ਉਨ੍ਹਾਂ ਦਾ ਨਾਮ ਧਿਆਉਣਾ ਕੇਵਲ ਪੰਚ ਇੰਦ੍ਰਕ ਮੈਡੀਟੇਸ਼ਨਕ ਖੋਜ ਖਬਤ ਹੀ ਬਣਿਆ ਰਹਿੰਦਾ ਹੈ ।

ਗੁਰਮਤਿ ਗੁਰਮੰਤ੍ਰ ਦੀ ਅਭਿਆਸ ਕਮਾਈ ਵਾਲਿਆਂ ਨੂੰ ਹਿਰਦੇ ਅੰਦਰ ਹੀ ਅਲੱਖ ਪਾਰਬ੍ਰਹਮ ਦਾ ਲਖਾਰ ਦਰਸ ਝਲਕਾਰ ਝਲਕ ਆਵੰਦਾ ਹੈ ਅਤੇ ਇਹ ਰਿਦੰਤਰੀ ਦਰਸ-ਲਖਾਰੀ ਝਲਕਾਰ ਸਾਂਗੋ ਪਾਂਗ ਸਨਮੁਖੀ ਦਰਸ਼ਨ ਹੈ । ਏਥੇ ਤਾਂ ਸੱਚਾ ਦਰਸ-ਮਗਨਾਰੀ ਧਿਆਨ ਅੰਦਰ ਉਪਜ ਆਵੰਦਾ ਹੈ । ਸੋ ਏਥੇ ਅੱਖ ਝਮਕਣ

ਦੀ ਤਾਬ ਨਹੀਂ । ਏਥੇ ਫੁਰਨੇ ਕੁਫੁਰਨਿਆਂ ਦੀ ਫੁਰਨਾਟ ਉੱਕੀ ਹੀ ਬੰਦ ਹੈ। ਸੱਚਾ ਲਿਵਤਾਰੀ ਧਿਆਨ ਏਥੇ ਹੀ ਬੱਝਦਾ ਹੈ। ਏਥੇ ਸੱਚੇ ਧਿਆਨ-ਲਿਵਤਾਰੀ ਜਨ ਦਰਸ-ਚਕੋਰ ਬਣ ਕੇ, ਇਕ-ਟਕ ਦਰਸ-ਲਿਵ-ਧਿਆਨੀ ਹੋ ਕੇ ਹਿਰਦੇ ਅੰਦਰ ਹੀ ਦਿਲਦਾਰ-ਦਰਸ ਕਰਤਾਰ ਦੀ ਝਲਕਾਰ ਦਾ ਸਨਮੁਖ ਧਿਆਨ ਧਰਦੇ ਹੋਏ ਗੁਣ ਗਾਉਂਦੇ ਹਨ। ਜਿਸ ਗੁਣ ਗਾਉਣ ਦੀ ਮਹਿਮਾ ਅਪਰ ਅਪਾਰ ਹੈ। ਇਹ ਹੈ ਅਰਥ-ਪ੍ਰਮਾਰਥ "ਗੁਰ ਮਿਲਿ ਹਿਰਦੈ ਗਾਵਣਿਆ" ਦਾ।

ਤਾਂਤੇ ਸੱਚਾ ਸਾਹਿਬ ਗੁਣੀ ਨਿਧਾਨ ਸਤਿ ਕਰਤਾਰ ਕੇਵਲ ਗੁਰਮੁਖਾਂ ਨੂੰ ਹੀ ਗੁਰਮੰਤ੍ਰ ਦੇ ਤੁਫ਼ੈਲ ਪ੍ਰਗਟ ਪਹਾਰੇ ਜਾਪਦਾ, ਪਰਤੱਖ ਸਾਂਗੋ ਪਾਂਗ ਨਜ਼ਰੀਂ ਆਂਵਦਾ ਹੈ। ਪੂਰੇ ਗੁਰੂ ਦੇ ਪੂਰੇ ਸ਼ਬਦ ਗੁਰਮੰਤ੍ਰ ਦੀ ਅਭਿਆਸ ਕਮਾਈ ਦੇ ਪ੍ਰਤਾਪ ਕਰ ਕੇ ਅੰਤਰਿ ਆਤਮੇ ਸਿਆਣਿਆ ਦਿੱਬ-ਦ੍ਰਿਸ਼ਟਾਣਿਆ ਜਾ ਸਕਦਾ ਹੈ, ਅਤੇ ਸੱਚੀ ਲਿਵ-ਧਿਆਨ-ਮਗਨਤਾ ਦਾ ਅੰਮ੍ਰਿਤ ਰਸ ਮਾਣਿਆ ਜਾ ਸਕਦਾ ਹੈ। ਜਿਨ੍ਹਾਂ ਨੇ ਇਹ ਲਿਵ-ਧਿਆਨ-ਮਗਨਾਰੀ-ਅਮੀ-ਰਸ ਚਾਖਿਆ ਹੈ, ਸੋਈ ਰਜਿ ਰਜਿ ਅੰਮ੍ਰਿਤ ਦੇ ਗਟਾਕ ਭੁੰਚਿ ਭੁੰਚਿ ਤ੍ਰਿਪਤਾਇ ਅਘਾਇ ਰਹੇ ਹਨ । ਗੁਰਮਤਿ ਨਾਮ ਅਭਿਆਸ ਕਮਾਈ ਵਾਲਿਆਂ ਨੂੰ ਹੀ ਇਹ ਰੰਗ ਲਗਦੇ ਹਨ ਅਤੇ ਉਹਨਾਂ ਦੀ ਹੀ ਘਾਲ ਥਾਇ ਪੈਂਦੀ ਹੈ। ਗੁਰਮਤਿ ਤੋਂ ਘੁੱਥੇ ਅਨਮੱਤ-ਮਤਾਂਤੀ ਕਿਰਤਮ-ਨਾਮੀਏ ਮਨਮਤੀਆਂ ਨੂੰ ਇਸ ਤੱਤ ਵਸਤੂ ਦੀ ਲਖਤਾ ਹੀ ਨਹੀਂ ਹੋ ਸਕਦੀ। ਗੁਰ ਪੂਰੇ ਬਾਝੋਂ ਇਹ ਗੁਰਮਤਿ ਨਾਮ ਰੂਪੀ ਤੱਤ ਅੰਮ੍ਰਿਤ ਪਦਾਰਥ ਪਾਇਆ ਹੀ ਨਹੀਂ ਜਾ ਸਕਦਾ। ਇਸ ਗੁਰਗੰਮ ਭੇਦ ਵਾਲੀ ਤੱਤ ਲਖਤਾ ਤੋਂ ਭੁਲੀ ਹੋਈ ਲੁਕਾਈ ਨੂੰ, ਸੱਚੀ ਸਿਫਤ ਸਾਲਾਹ ਗੁਰਮਤਿ ਨਾਮ ਦੇ ਤੱਤ ਅਭਿਆਸ ਦਾ ਅਹਿਸਾਸ ਹੀ ਨਹੀਂ,ਵੱਲ ਤਾਂ ਕੀ ਹੋਣਾ ਸੀ। ਸਭ ਐਵੇਂ ਦੇਖਾ-ਦੇਖੀ ਤੇ ਸੁਣਤੇ ਸੁਣਤੀ ਹੀ ਸਤਿ ਪੁਰਖ ਪ੍ਰਮੇਸ਼ਰ ਪਾਰਬ੍ਰਹਮ ਨੂੰ ਆਖ ਆਖ ਕੇ ਸਾਲਾਹੁਣ ਸਿਮਰਨ ਦੇ ਤਰਲੇ ਲੈਂਦੇ ਹਨ। ਏਨ੍ਹਾਂ ਵਿਚੋਂ ਜਿਨ੍ਹਾਂ ਉਤੇ ਗੁਰੂ ਕਰਤਾਰ ਦੀ ਨਦਰ ਮੇਹਰ ਹੁੰਦੀ ਹੈ ਉਨ੍ਹਾਂ ਦਾ ਪਰਾਰਬਧੀ ਗੇੜ ਅਨੁਸਾਰ ਗੁਰੂ ਘਰ ਵਿਖੇ ਜਨਮ ਆਣਿ ਹੁੰਦਾ ਹੈ। ਏਸ ਘਰ ਵਿਖੇ ਜਨਮ ਧਾਰ ਕੇ ਅਤੇ ਗੁਰਮੰਤ੍ਰ ਦੀ ਗੁਰਦੀਖਿਆ ਪ੍ਰਾਪਤ ਕਰ ਕੇ ਹੀ ਸੱਚੀ ਸਿਫਤ ਸਲਾਹ ਦਾ ਵੱਲ ਆਉਂਦਾ ਹੈ। ਨਹੀਂ ਤਾਂ, ਗੁਰਮਤਿ ਤੋਂ ਗੁਮਰਾਹ ਬਾਨੀ, ਮਨ-ਭਾਉਂਦੀ ਬਾਉ ਧ੍ਰਾਣੀ ਸੁਣਿ ਸੁਣਿ ਕੇ ਆਖ ਵਖਾਣੀ ਜਾਂਦੇ ਹਨ, ਜੋ ਕਿਸੇ ਲੇਖੇ ਨਹੀਂ ਪੈਂਦੀ। ਏਸ ਅਕੱਥ ਕਥਾ ਦੀ ਸੱਚੀ ਸੋਝੀ ਉਸ ਗੁਰਮੁਖਿ ਪਿਆਰੇ ਨੂੰ ਪੈਂਦੀ ਹੈ, ਜਿਸ ਨੂੰ ਆਪ ਗੁਰੂ ਅਕਾਲ ਪੁਰਖ ਇਸ ਅਲੱਖ ਅਲੇਖ ਗੁਰਮਤਿ ਭੇਦ ਦੀ ਲਖਤਾ ਕਰਾਏ, ਜੈਸਾ ਕਿ ਇਸ ਅਗਲੇਰੇ ਗੁਰਵਾਕ ਤੋਂ ਨਿਸਚਿਤ ਹੁੰਦਾ ਹੈ :—

ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ ॥ ਵਾਦੁ ਵਖਾਣਹਿ ਤਤੁ ਨ ਜਾਣਾ ॥
ਵਿਣੁ ਗੁਰ ਪੂਰੇ ਤਤੁ ਨ ਪਾਈਐ ਸਚ ਸੂਚੇ ਸਚੁ ਰਾਹਾ ਹੇ ॥੪॥

ਸਭ ਸਾਲਾਹੇ ਸੁਣਿ ਸੁਣਿ ਆਖੈ ॥ ਆਪੇ ਦਾਨਾ ਸਚੁ ਪਰਾਖੈ ॥
ਜਿਨ ਕਉ ਨਦਰਿ ਕਰੇ ਪ੍ਰਭੁ ਅਪਨੀ ਗੁਰਮੁਖਿ ਸਬਦੁ ਸਲਾਹਾ ਹੇ ॥੫॥
ਸੁਣਿ ਸੁਣਿ ਆਖੈ ਕੇਤੀ ਬਾਣੀ ॥ ਸੁਣਿ ਕਹੀਐ ਕੋ ਅੰਤੁ ਨ ਜਾਣੀ ॥
ਜਾ ਕਉ ਅਲਖੁ ਲਖਾਏ ਆਪੇ ਅਕਥ ਕਥਾ ਬੁਧਿ ਤਾਹਾ ਹੇ ॥੬॥
(੧੬॥੬॥੧੨) ਮਾਰੂ ਮਹਲਾ ੧, ਪੰਨਾ ੧੦੩੨

ਮਨ-ਉਕਤ ਸਿਮਰਨ ਦੀ ਘਾਲ ਕਮਾਈ ਰੂਪੀ ਸੇਵਾ ਘਾਲਨਾ ਬ੍ਰਹਮੇ ਬਿਸ਼ਨ ਮਹੇਸ਼ ਸਾਰਖੇ ਬਬੇਰੇ ਕਰਿ ਕਰਿ ਥਕ ਰਹੇ ਹਨ, ਪਰ ਉਸ ਅਲੱਖ ਅਭੇਵ ਅਕਾਲ ਪੁਰਖ ਦਾ ਭੇਦ ਨਹੀਂ ਪਾ ਸਕੇ । ਜਿਨ੍ਹਾਂ ਅਕਾਲ ਪੁਰਖ ਦੀ ਮਿਹਰ-ਨਦਰਾਲੂਏ ਗੁਰਮੁਖ ਜਨਾਂ ਨੂੰ ਗੁਰਮਤਿ ਨਾਮ ਗੁਰਮੰਤ੍ਰ ਦੀ ਦਾਤਿ ਗੁਰੂ ਸਤਿਗੁਰੂ ਦੇ ਦੁਆਰਿਓਂ ਮਿਲੀ ਹੈ, ਉਹਨਾਂ ਵਡਭਾਗੇ ਪੁਰਖਾਂ ਨੂੰ ਅਲੱਖ ਪਾਰਬ੍ਰਹਮ ਦੀ ਲਖਤਾ ਹੋਈ ਹੈ। ਓਹਨਾਂ ਦੇ ਅੰਤਰਿ ਆਤਮੇ ਏਕੋ ਗੁਰਮਤਿ ਨਾਮ ਹੀ ਗੁਰ ਕਿਰਪਾ ਕਰਿ ਵਸ ਜਾਂਦਾ ਹੈ ਅਰਥਾਤ ਦ੍ਰਿੜ੍ਹ ਹੋ ਜਾਂਦਾ ਹੈ। ਜਿਨ੍ਹਾਂ ਨੂੰ ਸੱਚੇ ਸਤਿਗੁਰ ਦੁਆਰਿਓਂ ਸੱਚੀ ਸੋਝੀ ਪ੍ਰਾਪਤ ਹੋਈ ਹੈ, ਓਹੀ ਨਾਮ ਜਪਣ ਮਈ ਸੱਚਾ ਗੁਰਮਤਿ ਭੇਵਿ ਜਾਣਦੇ ਹਨ ਅਤੇ ਓਹੀ ਇਸ ਨਾਮ-ਜਾਪ ਦੀ ਅਭਿਆਸ ਕਮਾਈ ਦੁਆਰਾ ਸੱਚੇ ਨਾਮ ਨੂੰ ਧਿਆਉਣ ਤੇ ਤੱਤ ਨੂੰ ਜਾਣਦੇ ਹਨ ਅਤੇ ਨਾਮ-ਜਾਪ ਅਤੇ ਨਾਮ ਧਿਆਉਣ ਦੇ ਪ੍ਰਾਪਤ ਕਰਿ ਉਹ ਸੱਚੇ ਮਹਲ ਮਈ ਨਿਜ ਘਰ ਵਿਚ ਵਾਸਾ ਪਾਉਂਦੇ ਹਨ। ਸੱਚੀ ਮਹਿਲ-ਪ੍ਰਾਪਤੀ ਕਰ ਕੇ, ਸਨਮੁਖ ਮਹਿਲੀ ਮਹਿਲ ਦੇ ਦਿਦਾਰੇ ਕਰ ਕੇ ਗੁਣਤਾਸ ਅਭਿਆਸ ਕੀਰਤ ਕਮਾਈ ਦਾ ਸੱਚਾ ਅਨੰਦ ਕੇਵਲ ਉਹਨਾਂ ਨੂੰ ਹੀ ਆਉਂਦਾ ਹੈ। ਯਥਾ ਗੁਰਵਾਕ :–

ਬ੍ਰਹਮਾ ਬਿਸਨੁ ਰੁਦ੍ਰ ਤਿਸ ਕੀ ਸੇਵਾ ॥ ਅੰਤੁ ਨ ਪਾਵਹਿ ਅਲਖ ਅਭੇਵਾ ॥
ਜਿਨ ਕਉ ਨਦਰਿ ਕਰਹਿ ਤੂੰ ਅਪਣੀ ਗੁਰਮੁਖਿ ਅਲਖੁ ਲਖਾਹਾ ਹੇ॥੧੦॥
ਪੂਰੈ ਸਤਿਗੁਰਿ ਸੋਝੀ ਪਾਈ ॥ ਏਕੋ ਨਾਮੁ ਮੰਨਿ ਵਸਾਈ ॥
ਨਾਮੁ ਜਪੀ ਤੈ ਨਾਮੁ ਧਿਆਈ ਮਹਲੁ ਪਾਏ ਗੁਣ ਗਾਹਾ ਹੇ ॥੧੧॥
(੧੬॥੧॥੧੦) ਮਾਰੂ ਮ: ੩, ਪੰਨਾ ੧੦੫੩-੫੪

"ਮਹਲੁ ਪਾਇ ਗੁਣ ਗਾਹਾ ਹੇ" ਦੇ ਭਾਵ ਵਾਲਾ ਗੁਰਸਿਖਾਂ ਦਾ ਗੁਣ ਗਾਉਣਾ ਹੀ ਪ੍ਰਵਾਣ ਹੈ। ਮਹਿਲੀ ਮਹਲੁ ਪਾਉਣ-ਹਾਰੀ ਗੁਰਮਤਿ-ਕਲਾ ਤੋਂ ਸਖਣੇ ਅਨਮਤਿ ਅਵਤਾਰੀ ਲਖ ਚਉਰਾਸੀ ਮੇਦਨੀ ਦਾ ਗੁਣ ਗਾਵਣਾ ਥਾਇ ਨਹੀਂ ਪੈਂਦਾ, ਸੋਈ ਭਾਵ ਸੋਦਰ ਦੀ ਪਉੜੀ ਵਿਚ ਪ੍ਰਗਟ ਹੈ। ਦੇਖੋ ਅਕਾਲ ਪੁਰਖ ਨੂੰ ਗਾਵਣਹਾਰੇ ਕਿਤਨੇ ਅਗਿਣਤ ਬੇਅੰਤ ਗਵੱਯੇ ਵਰਨਣ ਕੀਤੇ ਹਨ :–

ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ॥
ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥

ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਬੀਚਾਰੇ॥
ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ॥
ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ ॥
ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ ਤੁਧਨੋ ਸਾਧਿ ਬੀਚਾਰੇ ॥
ਗਾਵਨਿ ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ ॥
ਗਾਵਨਿ ਤੁਧਨੋ ਪੰਡਿਤ ਪੜਨਿ ਰਖੀਸੁਰ ਜੁਗੁ ਜੁਗੁ ਵੇਦਾ ਨਾਲੇ ॥
ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ ॥
ਗਾਵਨਿ ਤੁਧਨੋ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥
ਗਾਵਨਿ ਤੁਧਨੋ ਜੋਧ ਮਹਾਬਲ ਸੂਰਾ ਗਾਵਨਿ ਤੁਧਨੋ ਖਾਣੀ ਚਾਰੇ ॥
ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ॥

ਸੋਦਰੁ ਰਾਗੁ ਆਸਾ ਮ: ੧, ਪੰਨਾ ੮-੯

ਇਤਨੇ ਕਈ ਲਖ ਕਰੋੜ ਆਪੋ ਆਪਣਾ ਗਾਵਣਾ ਗਾਵੰਦੇ ਹਨ । ਪਰ ਏਨ੍ਹਾਂ ਉਪਰਲੀਆਂ ਤੁਕਾਂ ਤੋਂ ਅਗਲੇਰੀਆਂ ਤੁਕਾਂ ਵਿਚ ਹੁਣ ਸਾਰ-ਸਿਧਾਂਤੀ-ਸਿੱਟਾ ਗੁਰੂ ਸਾਹਿਬ ਇਹ ਉਚਾਰਨ ਕਰਦੇ ਹਨ :—

ਸੇਈ ਤੁਧਨੋ ਗਾਵਨਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥
ਹੋਰਿਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ॥

ਇਹੋ ਭਾਵ ਗੁਰੂ ਸਾਹਿਬ 'ਸੋ ਪੁਰਖ' ਦੀ ਇਸ ਪਉੜੀ ਵਿਚ ਦਰਸਾਉਂਦੇ ਹਨ :

ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ ਭਰੇ ਬਿਅੰਤ ਬੇਅੰਤਾ ॥
ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ ਹਰਿ ਅਨਿਕਅਨੇਕ ਅਨੰਤਾ ॥
ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ
ਤਪੁ ਤਾਪਹਿ ਜਪਹਿ ਬੇਅੰਤਾ ॥
ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ
ਕਰਿ ਕਿਰਿਆ ਖਟੁ ਕਰਮ ਕਰੰਤਾ ॥
ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ
ਜੋ ਭਾਵਹਿ ਮੇਰੇ ਹਰਿ ਭਗਵੰਤਾ ॥੪॥

ਰਾਗੁ ਆਸਾ ਮ: ੪ ਸੋ ਪੁਰਖੁ, ਪੰਨਾ ੧੧

ਪਹਿਲੀਆਂ ਚੌਹਾਂ ਤੁਕਾਂ ਦਾ ਤੱਤ-ਸਿਧਾਂਤੀ-ਸਿੱਟਾ ਪਿਛਲੀ ਪੰਜਵੀਂ ਤੁਕ ਵਿਚ ਨਿਰੂਪਨ ਕੀਤਾ ਹੈ, ਗੁਰਮਤਿ ਤੱਤ ਭਗਤੀ ਦੀ ਵਿਲੱਖਣਤਾ ਦਰਸਾਈ ਹੈ ਕਿ ਤਿਨ੍ਹਾਂ ਗੁਰਮੁਖਾਂ ਦੀ ਭਜਨ ਭਗਤੀ ਹੀ ਦਰਿ ਪ੍ਰਵਾਨ ਪੈਂਦੀ ਹੈ ਜੋ ਗੁਰਮਤਿ ਤੱਤ-ਸਾਰ ਦਰਸੀ ਅਨਿੰਨ ਭਗਤ ਅਕਾਲ ਪੁਰਖ ਦੇ ਹਨ, ਜੈਸਾ ਕਿ ਏਸ ਗੁਰਵਾਕ ਤੋਂ ਭੀ

ਪ੍ਰਗਟ ਹੈ :-

ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ
ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥
ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ ਨਿਤਿ ਹਰਿਹਰਿ ਜਸੁ ਗਾਵੈ ਰਾਮ ॥
ਵਣੁ ਤ੍ਰਿਣੁ ਸਭੁ ਆਕਾਰੁ ਹੈ ਮੇਰੀ ਜਿੰਦੁੜੀਏ
ਮੁਖਿ ਹਰਿ ਹਰਿ ਨਾਮੁ ਧਿਆਵੈ ਰਾਮ ॥
ਨਾਨਕ ਤੇ ਹਰਿ ਦਰਿ ਪੈਨ੍ਹਾਇਆ ਮੇਰੀ ਜਿੰਦੁੜੀਏ
ਜੋ ਗੁਰਮੁਖਿ ਭਗਤਿ ਮਨੁ ਲਾਵੈ ਰਾਮ ॥੪॥੪॥

ਬਿਹਾਗੜਾ ਮ: ੪, ਪੰਨਾ ੫੪੦

ਅਰਥਾਤ ਗਾਉਣ ਨੂੰ ਤਾਂ ਆਪਣੇ ਆਪਣੇ ਤਰੀਕੇ ਅਨੁਸਾਰ ਸਾਰੇ ਗਾਉਂਦੇ ਹਨ, ਪਰ ਅਸਲ ਗਾਉਣਾ ਉਨ੍ਹਾਂ ਦਾ ਹੀ ਸਫਲਾ ਹੈ ਜਿਨ੍ਹਾਂ ਗੁਰੂ ਦੁਆਰਾ ਭਗਤੀ ਵਿਚ ਮਨ ਲਾਇਆ ਹੈ ਤੇ ਓਹੋ ਹੀ ਅਕਾਲ ਪੁਰਖ ਦੀ ਦਰਗਾਹ ਵਿਚ ਨਿਵਾਜੇ ਜਾਂਦੇ ਹਨ।

ਗੁਰਮਤਿ ਤੱਤ-ਸਾਰ-ਦਰਸੀ ਗੁਰਮੁਖ ਸੰਤ ਭਗਤ ਜਨਾਂ ਨੂੰ ਚਾਤ੍ਰਿਕ, ਮੋਰ, ਮ੍ਰਿਗ, ਮੀਨ, ਪੰਖੇਰੂ ਭੀ ਓਸੇ ਪ੍ਰੀਤਮ ਪ੍ਰਮਾਤਮਾ ਦਾ ਰਾਗ ਅਲਾਪਦੇ ਜਾਪਦੇ ਹਨ, ਵਾਸਤਵ ਵਿਚ ਉਹ ਜਪ ਸਿਮਰਨ ਭਜਨ ਨਹੀਂ ਕਰਦੇ। ਉਨ੍ਹਾਂ ਦੇ ਅੰਤਰ ਬੋਲਣਹਾਰ ਪਰਮ ਗੁਰੂ ਜੋਤਿ ਅੰਸ ਓਹੀ ਉਨ੍ਹਾਂ ਨੂੰ ਪਰਤੱਖ ਪ੍ਰਤੀਤ ਹੁੰਦੀ ਹੈ, ਯਥਾ :-

ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰ ਕੀ ਘੋਰ ॥੨॥
ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥੩॥

(੪॥੧॥੮) ਮਲਾਰ ਮ: ੪, ਪੰਨਾ ੧੨੬੫

'ਸੋਦਰ' ਤੇ 'ਸੋ ਪੁਰਖ' ਦੇ ਪਹਿਲੇ ਪਉੜਿਆਂ ਵਾਲਾ ਇਹੋ ਗੁਰਮਤਿ ਭਾਵ ਹੀ ਇਸ ਅਗਲੇਰੇ ਗੁਰਵਾਕ ਅੰਦਰਿ ਹੈ :-

ਸਿਧ ਸਮਾਧਿ ਜਪਿਓ ਲਿਵ ਲਾਈ ਸਾਧਿਕ ਮੁਨਿ ਜਪਿਆ ॥
ਜਤੀ ਸਤੀ ਸੰਤੋਖੀ ਧਿਆਇਆ ਮੁਖਿ ਇੰਦ੍ਰਾਦਿਕ ਰਵਿਆ ॥
ਸਰਣਿ ਪਰੇ ਜਪਿਓ ਤੇ ਭਾਏ ਗੁਰਮੁਖਿ ਪਾਰਿ ਪਇਆ ॥੧॥...
ਸੁਰਿ ਨਰ ਗਣ ਗੰਧਰਬੇ ਜਪਿਓ ਰਿਖਿ ਬਪੁਰੈ ਹਰਿ ਗਾਇਆ ॥
ਸੰਕਰਿ ਬ੍ਰਹਮੈ ਦੇਵੀ ਜਪਿਓ ਮੁਖਿ ਹਰਿ ਹਰਿ ਨਾਮੁ ਜਪਿਆ ॥
ਹਰਿ ਹਰਿ ਨਾਮਿ ਜਿਨਾ ਮਨ ਭੀਨਾ
ਤੇ ਗੁਰਮੁਖਿ ਪਾਰਿ ਪਇਆ ॥੨॥
ਕੋਟਿ ਕੋਟਿ ਤੇਤੀਸ ਧਿਆਇਓ ਹਰਿ ਜਪਤਿਆ ਅੰਤੁ ਨ ਪਾਇਆ ॥

ਬੇਦ ਪੁਰਾਣ ਸਿਮ੍ਰਿਤਿ ਹਰਿ ਜਪਿਆ ਮੁਖਿ ਪੰਡਿਤ ਹਰਿ ਗਾਇਆ ॥
ਨਾਮੁ ਰਸਾਲੁ ਜਿਨਾ ਮਨਿ ਵਸਿਆ ਤੇ ਗੁਰਮੁਖਿ ਪਾਰਿ ਪਇਆ ॥੩॥
ਅਨਤ ਤਰੰਗੀ ਨਾਮੁ ਜਿਨ ਜਪਿਆ ਮੈ ਗਣਤ ਨ ਕਰਿ ਸਕਿਆ ॥
ਗੋਬਿੰਦੁ ਕ੍ਰਿਪਾ ਕਰੇ ਥਾਇ ਪਾਏ ਜੋ ਹਰਿ ਪ੍ਰਭ ਮਨਿ ਭਾਇਆ ॥
ਗੁਰਿ ਧਾਰਿ ਕ੍ਰਿਪਾ ਹਰਿ ਨਾਮੁ ਦ੍ਰਿੜਾਇਓ
ਜਨ ਨਾਨਕ ਨਾਮੁ ਲਇਆ ॥੪॥ ॥

ਮਾਰੂ ਮ: ੪, ਪੰਨਾ ੯੯੫

ਵਿਆਖਿਆ—ਏਸ ਸ਼ਬਦ ਦੇ ਚੌਹਾਂ ਪਦਿਆਂ ਵਿਚੋਂ ਹਰ ਇਕ ਪਦੇ ਦੀ ਅੰਤਲੀ ਪੰਗਤੀ ਪਹਿਲੀਆਂ ਪੰਗਤੀਆਂ ਵਿਚ ਵਰਨਣ ਕੀਤੇ ਭਾਵ ਦਾ ਸਾਰ ਸਿੱਟਾ ਦਰਸਾਉਂਦੀ ਹੈ।

(੧) ਪਹਿਲੇ ਪਦੇ ਦੀਆਂ ਪਹਿਲੀਆਂ ਦੋ ਪੰਗਤੀਆਂ ਦਸਦੀਆਂ ਹਨ ਕਿ ਸਿਧਾਂ ਜੋਗੀਆਂ ਨੇ ਬਥੇਰੀਆਂ ਮਨ-ਉਕਤ ਧਿਆਨ-ਸਮਾਧੀਆਂ ਲਾ ਲਾ ਕੇ ਮਨ-ਮੰਨਿਆ ਕਿਰਤਮ ਨਾਮ ਬਥੇਰਾ ਜਪਿਆ ਤੇ ਮਨ ਸਾਧਨਹਾਰੇ ਮੁਨੀਆਂ ਨੇ ਭੀ ਉਸ ਦਾ ਜਾਪ ਜਪਿਆ, ਜਤੀਆਂ ਸਤੀਆਂ ਸੰਤੋਖੀਆਂ ਨੇ ਭੀ ਬਥੇਰਾ ਧਿਆਵਨਾ ਧਿਆਇਆ, ਅਤੇ ਇੰਦ੍ਰ ਆਦਿਕਾਂ ਨੇ ਭੀ ਮੁਖ ਕਰਕੇ ਮੂੰਹ-ਆਇਆ ਨਾਮ ਰਟਨ ਕੀਤਾ, ਪਰ ਤਿਨ੍ਹਾਂ ਨੇ ਹੀ, ਜਦੋਂ ਗੁਰੂ ਦੀ ਸ਼ਰਨੀ ਪੈ ਕੇ ਗੁਰੂ ਤੋਂ ਗੁਰਦੀਖਿਆ ਪ੍ਰਾਪਤ ਕਰ ਕੇ ਗੁਰਮਤਿ ਨਾਮ ਗੁਰਮੰਤ੍ਰ ਨੂੰ ਜਪਿਆ ਤਦੋਂ ਹੀ ਤਿਨ੍ਹਾਂ ਦਾ ਗੁਰਮੁਖਿ ਬਣ ਕੇ ਪਾਰ-ਉਤਾਰਾ ਹੋਇਆ।

(੨) ਸੁਰ ਨਰ ਗਣ ਗੰਧਰਬਾਂ ਨੇ ਭੀ ਮਨ ਥੰਮ ਥੰਮ ਕੇ ਜਪਨਾ ਜਪਿਆ। ਵਿਚਾਰੇ ਰਿਖੀਆਂ ਮਨ-ਭਾਉਂਦੇ ਗੀਤ ਸਤੋਤਰ ਬਣਾ ਕੇ ਤੇ ਵੇਦ-ਮੰਤ੍ਰਾਂ ਦੀਆਂ ਰਿਚੀਆਂ ਪੜ੍ਹ ਪੜ੍ਹ ਕੇ ਨਿਜ ਕਿਰਤਮੀ ਜਸ ਗਾਇਨ ਕੀਤੇ, ਸ਼ਿਵ ਜੀ ਬ੍ਰਹਮਾ ਆਦਿਕ ਦੇਵੀ ਦੇਵਤਿਆਂ ਨੇ ਭੀ ਨਿਜ ਕਥੇ, ਉਚਰੇ ਕਿਰਤਮ ਨਾਮ ਰਚਿ ਰਚਿ ਹਰੀ ਪ੍ਰਮਾਤਮਾ ਨੂੰ ਜਪਿਆ।

ਪਰ ਓੜਕ ਗੁਰਮਤਿ ਨਾਮ ਪ੍ਰਾਪਤ ਕਰ ਕੇ ਤੇ ਗੁਰਮੁਖ ਬਣ ਕੇ ਹੀ ਗੁਰੂ ਦੁਆਰਾ ਨਾਮ ਗੁਰਮੰਤ੍ਰ ਸੇਤੀ ਓਹਨਾਂ ਦਾ ਹਿਰਦਾ ਭਿਜਿਆ ਅਤੇ ਇਸ ਬਿਧ ਉਨ੍ਹਾਂ ਦਾ ਨਿਸਤਾਰਾ ਹੋਇਆ।

(੩) ਤੇਤੀ ਕਰੋੜ ਦੇਵਤਿਆਂ ਨੇ ਭੀ ਉਸ ਨੂੰ ਕਿਰਤਮ ਨਾਮ ਜਪ ਜਪ ਕੇ ਬਥੇਰਾ ਧਿਆਇਆ, ਪਰ ਉਸ ਅਗੰਮ ਅਗੋਚਰ ਪਾਰਬ੍ਰਹਮ ਪ੍ਰਭੂ ਪ੍ਰਮਾਤਮਾ ਦਾ ਉਨ੍ਹਾਂ ਅੰਤ ਨਹੀਂ ਪਾਇਆ, ਬੇਦਾਂ ਪੁਰਾਣਾਂ ਸਿਮ੍ਰਤੀਆਂ ਨੇ ਭੀ ਬੇਦਾਂ ਦੁਆਰਾ ਬਥੇਰਾ ਹਰਿ ਹਰਿ ਗਾਇਆ, ਪਰ ਜਿਨ੍ਹਾਂ ਦੇ ਰਿਦੰਤਰ ਗੁਰੂ ਦੁਆਰਾ ਰਸ-ਜੋਤਿ-ਪ੍ਰਕਾਸ਼-ਕਲਾ-ਕ੍ਰਿਸ਼ਮੀ ਪਾਰਸ-ਰੂਪੀ-ਗੁਰਮਤਿ-ਗੁਰਮੰਤ੍ਰ ਵਸ ਰਸ ਗਇਆ, ਤਿਨ੍ਹਾਂ ਗੁਰਮੁਖਾਂ ਦਾ

ਹੀ ਇਸ ਭਵ-ਸਾਗਰ ਤੋਂ ਪਾਰ ਪੈਣਾ ਸੰਭਵ ਹੋਇਆ।

(੪) ਜਿਨ੍ਹਾਂ ਨੇ ਅਨਿਕ ਪ੍ਰਕਾਰੀ ਉਕਤੀਆਂ ਯੁਕਤੀਆਂ ਅਤੇ ਮਨ ਦੇ ਵੇਗ ਤਰੰਗਾਂ ਦੁਆਰਾ ਭਾਂਤ ਭਾਂਤ ਦੇ ਕਿਰਤਮ ਨਾਮਾਂ ਨੂੰ ਜਪਿਆ ਹੈ ਤਿਨ੍ਹਾਂ ਦੀ ਗਿਣਤੀ ਹੀ ਨਹੀਂ ਗਿਣੀ ਜਾ ਸਕਦੀ। ਪਰ ਭਜਨ ਭਗਤੀ ਤਿਨ੍ਹਾਂ ਦੀ ਹੀ ਥਾਇ ਪੈਂਦੀ ਹੈ, ਜਿਨ੍ਹਾਂ ਉਤੇ ਗੁਰੂ ਦੀ ਕਿਰਪਾ ਹੋਵੇ ਤੇ ਜੋ ਪਰਮ ਪੁਰਖ ਪ੍ਰਭੂ ਦੀ ਨਦਰ ਦੇ ਪਾਤ੍ਰ ਹੋ ਗਏ ਹੋਣ। ਅਤੇ ਜਿਨ੍ਹਾਂ ਨੂੰ ਗੁਰੂ ਕਿਰਪਾਲ ਨੇ ਕਿਰਪਾ ਧਾਰ ਕੇ ਗੁਰਮਤਿ ਗੁਰਮੰਤ੍ਰ (ਨਾਮ) ਦ੍ਰਿੜ੍ਹਾ ਦਿਤਾ ਹੋਵੇ। ਬਸ ਜਿਨ੍ਹਾਂ ਨੂੰ ਇਸ ਬਿਧੇ ਹੀ ਗੁਰਮਤਿ ਨਾਮ ਗੁਰੂ ਦੁਆਰਿਓਂ ਦ੍ਰਿੜ੍ਹ ਹੋਇਆ ਤਿਨ੍ਹਾਂ ਦਾ ਨਾਮ ਜਪਣਾ ਹੀ ਥਾਇ ਪਇਆ ਤੇ ਦਰ ਪਰਵਾਨ ਹੋਇਆ ਹੈ।

ਹਰਿ ਸਿਮਰਨ ਰੂਪੀ ਤੱਤ ਗੁਰਮਤਿ ਸੇਵਾ ਦੇ ਕਰਨਹਾਰ ਸੋਈ ਗੁਰਮੁਖ ਸੇਵਕ ਜਨ ਪ੍ਰਵਾਨ ਹਨ ਜਿਨ੍ਹਾਂ ਨੇ ਕੇਵਲ ਗੁਰਮਤਿ ਨਾਮ ਦੁਆਰਾ ਤੇ ਗੁਰਮਤਿ ਦ੍ਰਿੜ੍ਹਾਏ ਗੁਰਮੰਤ੍ਰ ਦੁਆਰਾ ਇਹ ਤੱਤ ਗੁਰਮਤਿ ਸਿਮਰਨ ਰੂਪੀ ਸੇਵਾ ਕੀਤੀ ਹੈ। ਜੈਸਾ ਕਿ ਨਿਮਨ ਲਿਖਤ ਗੁਰਵਾਕ ਸਿਧ ਕਰਦਾ ਹੈ :-

ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ ॥
ਤਿਨ ਕੇ ਕੋਟਿ ਸਭਿ ਪਾਪ ਖਿਨੁ ਪਰਹਰਿ ਹਰਿ ਦੂਰਿ ਕਰੇ ॥
ਤਿਨ ਕੇ ਪਾਪ ਦੋਖ ਸਭਿ ਬਿਨਸੇ ਜਿਨ ਮਨਿ ਚਿਤਿ ਇਕੁ ਅਰਾਧਿਆ ॥
ਤਿਨ ਕਾ ਜਨਮੁ ਸਫਲਿਓ ਸਭੁ ਕੀਆ ਕਰਤੈ
ਜਿਨ ਗੁਰਬਚਨੀ ਸਚੁ ਭਾਖਿਆ ॥
ਤੇ ਧੰਨੁ ਜਨ ਵਡ ਪੁਰਖ ਪੂਰੇ ਜੋ ਗੁਰਮਤਿ ਹਰਿ ਜਪਿ ਭਉ ਬਿਖਮੁ ਤਰੇ ॥
ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ ॥੩॥

(੪॥੨) ਤੁਖਾਰੀ ਮ: ੪, ਪੰਨਾ ੧੧੧੪-੧੫

ਗੁਰਮਤਿ ਨਾਮ ਦੇ ਜਪੇ ਬਿਹੂਣ ਕਿਸੇ ਦੀ ਭੀ ਗਤਿ ਮੁਕਤਿ ਨਹੀਂ ਹੋ ਸਕਦੀ। ਪਿਛਲੇ ਜੁਗਾਂਤਰੀ ਜਨਮਾਂ ਦੇ ਅਨਮਤਿ ਅਵਲੰਬੀ ਜਪੀ ਤਪੀ ਜਤੀ ਜੋਗੀ ਸੰਨਿਆਸੀ ਰਿਖੀ ਮੁਨੀ ਤੱਤ ਕਲਿਆਣ ਮੁਕਤਿ ਨੂੰ ਪ੍ਰਾਪਤ ਨਹੀਂ ਹੋ ਸਕੇ, ਜੈਸਾ ਕਿ ਇਸ ਪ੍ਰਕਾਰ ਦੇ ਅਨੇਕਾਂ ਪ੍ਰਮਾਣ ਗੁਰਬਾਣੀ ਅੰਦਰਿ ਆਉਂਦੇ ਹਨ :-

ਸਨਕ ਸਨੰਦ ਅੰਤੁ ਨਹੀ ਪਾਇਆ ॥
ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ ॥੧॥(੪॥੧॥੧੦)

ਆਸਾ ਕਬੀਰ ਜੀਉ, ਪੰਨਾ ੪੭੮

ਇਸ ਦੇ ਮੁਕਾਬਲੇ ਵਿਚ ਜੋ ਗੁਰਬਾਣੀ ਅੰਦਰ ਇਸ ਪ੍ਰਕਾਰ ਦੇ ਵਾਕ ਆਉਂਦੇ ਹਨ :-

ਗੁਰ ਕੈ ਸਬਦਿ ਤਰੇ ਮੁਨਿ ਕੇਤੇ ਇੰਦ੍ਰਾਦਿਕ ਬ੍ਰਹਮਾਦਿ ਤਰੇ ॥

ਸਨਕ ਸਨੰਦਨ ਤਪਸੀ ਜਨ ਕੇਤੇ ਗੁਰਪਰਸਾਦੀ ਪਾਰਿ ਪਰੇ ॥੧॥
(੪॥੧॥੨) ਭੈਰਉ ਮ: ੧ ਘਰੁ ੩, ਪੰਨਾ ੧੧੨੫

ਇਨ੍ਹਾਂ ਪ੍ਰਮਾਣਾਂ ਤੋਂ ਸਾਫ਼ ਸਿਧ ਹੋਇਆ ਕਿ ਤਿਨ੍ਹਾਂ ਦਾ ਕਲਿਆਣ ਨਿਸਤਾਰਾ ਜਦ ਭੀ ਹੋਇਆ ਤਾਂ ਗੁਰਮਤਿ ਗੁਰਸ਼ਬਦ (ਗੁਰਮੰਤ੍ਰ) ਦੁਆਰਾ ਤੇ ਗੁਰਪ੍ਰਸਾਦੀ ਹੋਇਆ। ਸਤਿਗੁਰ ਨਾਨਕ ਦੀ ਸ਼ਰਨੀ ਆ ਕੇ ਹੀ ਛੁਟਕਾਰਾ ਹੋਇਆ। ਓਦੋਂ ਤਕ ਉਹ ਜੁਗੋ ਜੁਗ ਜਨਮ ਧਾਰਦੇ ਹੀ ਰਹੇ। ਗੁਰ ਸ਼ਰਨੀ ਆ ਕੇ ਹੀ ਤਿਨ੍ਹਾਂ ਦੀ ਗਤਿ ਮੁਕਤਿ ਤੱਤ ਕਲਿਆਣ ਹੋਈ, ਸਤਿਗੁਰੂ ਦੇ ਗ੍ਰਿਹ ਵਿਖੇ ਆ ਕੇ ਜਨਮ ਲੈਣ ਕਰਿ ਹੀ ਉਹਨਾਂ ਦਾ ਆਵਾਗਵਨ ਮਿਟਿਆ, ਜੈਸੇ ਕਿ ਭਿਖਾ ਭੱਟ ਬ੍ਰਹਮਾ ਜੀ ਦੇ ਅੰਤਾਰ ਹੋ ਕੇ ਜਦੋਂ ਗੁਰੂ ਘਰ ਗੁਰ ਸੰਗਤਾਂ ਵਿਚ ਜਨਮ ਧਾਰ ਕੇ ਗੁਰ-ਦੀਖਤ ਹੋਏ ਤਾਂ ਉਹਨਾਂ ਦੀ ਕਲਿਆਣ ਹੋਈ। ਭਿਖਾ ਜੀ ਦੀ ਆਪਣੇ ਮੁਖੋਂ ਹੀ ਗੁਰੂ ਕਲਾ ਕ੍ਰਿਸ਼ਮਤਾ ਦੁਆਰਾ ਉਚਰੀ ਹੋਈ ਬਾਣੀ ਹੀ ਇਸ ਗੱਲ ਦੀ ਸਾਖਾ ਭਰਦੀ ਹੈ :—

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥
ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ਹ ਕੇ ਗੁਣ ਹਉ ਕਿਆ ਕਹਉ ॥
ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥੨॥੨੦॥
ਸਵਯੇ ਮਹਲੇ ੩ ਕੇ, ਪੰਨਾ ੧੩੯੫

ਕਲਿਜੁਗ ਵਿਚ ਸਭ ਜੀਆਂ ਦਾ ਉਧਾਰ ਸਤਿਗੁਰ ਨਾਨਕ ਦੇਵ ਜੀ ਦੇ ਘਰ ਗੁਰਸਿਖੀ ਮੰਡਲ ਵਿਚ ਆ ਕੇ ਹੀ ਹੋਣਾ ਹੈ। ਪਿਛਲੇ ਜੁਗਾਂ ਤੋਂ ਲੈ ਕੇ ਜੋ ਆਵਾਗਉਣ ਦੇ ਗੇੜ ਵਿਚ ਭਰਮਦੇ ਹੁਣ ਤਕ ਸਿਧ, ਮੁਨੀ, ਜਪੀ, ਤਪੀ ਆਦਿ ਫਿਰ ਰਹੇ ਹਨ ਤੇ ਆਮ ਸੰਸਾਰੀ ਜੀਵ ਸਭ ਦਾ ਉਧਾਰ ਨਿਸਤਾਰਾ ਗੁਰਸਿੱਖ ਬਣ ਕੇ ਤੇ ਗੁਰਮਤਿ ਨਾਮ ਦੇ ਅਭਿਆਸੀ ਹੋ ਕੇ ਹੀ ਹੋਣਾ ਹੈ, ਜਿਹਾ ਕਿ ਗੁਰੂ ਸਾਹਿਬ ਦਾ ਹੁਕਮ ਹੈ :—

ਪੂਰਾ ਥਾਟੁ ਬਣਾਇਆ ਪੂਰੈ ਵੇਖਹੁ ਏਕ ਸਮਾਨਾ ॥
ਇਸੁ ਪਰਪੰਚ ਮਹਿ ਸਾਚੇ ਨਾਮ ਕੀ ਵਡਿਆਈ
ਮਤੁ ਕੋ ਧਰਹੁ ਗੁਮਾਨਾ ॥੧॥
ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ ॥
ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿਨਾਮਾ ॥੧॥ਰਹਾਉ॥
ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ ॥
ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ

ਕਲਿ ਮਹਿ ਕੀਰਤਿ ਹਰਿਨਾਮਾ ॥੨॥
ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨਾ ॥
ਗੁਰਮੁਖਿ ਜਿਨੀ ਧਿਆਇਆ ਹਰਿ ਹਰਿ ਜਗਿ ਤੇ ਪੂਰੇ ਪਰਵਾਨਾ ॥੩॥
ਕਹਤ ਨਾਨਕੁ ਸਚੇ ਸਿਉ ਪ੍ਰੀਤਿ ਲਾਏ ਚੂਕੈ ਮਨਿ ਅਭਿਮਾਨਾ ॥
ਕਹਤ ਸੁਣਤ ਸਭੇ ਸੁਖ ਪਾਵਹਿ ਮਾਨਤ ਪਾਹਿ ਨਿਧਾਨਾ ॥੪॥੪॥
ਬਿਲਾਵਲੁ ਮ: ੪, ਪੰਨਾ ੭੯੭-੯੮

## ੫. ਉਧਾਰ ਨਿਸਤਾਰੇ ਦੀ ਸਬੀਲ ਤੇ ਜ਼ਿਰੀਆ—

ਸਤਿਗੁਰੂ ਨਾਨਕ ਸਾਹਿਬ ਦੀ ਜਗਤ ਤਾਰਕ, ਜਗਤ ਸੁਧਾਰਕ ਯਾਤਰਾ ਦੀ ਲੀਲ੍ਹਾ ਭੀ ਬੜੀ ਬਚਿਤ੍ਰ ਹੈ। ਸਤਿਗੁਰ ਨਾਨਕ ਦੇਵ ਜੀ ਦੇ ਜੀਵਾਂ ਨੂੰ ਨਿਸਤਾਰਨ, ਉਭਾਰਨ ਤੇ ਕਲਿਆਨ ਕਰਨ ਦੇ ਹੀਲੇ ਭੀ ਅਤੀ ਚੋਜ ਚੁਈਲੇ ਤੇ ਗੁਰਮਤਿ ਵਿਸ਼ੇਸ਼ ਮਰਯਾਦ ਮਰਯਾਦੀਲੇ ਹਨ। ਕੋਈ ਬੰਨ੍ਹੀ ਰੁੰਨ੍ਹੀ ਰਸਮ ਡਰੰਨੀ ਮਰਯਾਦਾ ਗੁਰੂ ਕਲਾ ਉਧਾਰਨੀ ਰਹਿਮਤ ਵਿਚ ਕਰਾਰ ਦਾਦ ਨਹੀਂ। ਨਾਨਾ ਪ੍ਰਕਾਰੀ ਗੁਰ ਰਹਿਮਤੀ ਮੌਜਾਂ ਵਿਚਿ, ਅਨਿਕ ਤਰੰਗੀ ਕਰਣਾਰਸੀ ਨਿਰੰਜਨੀ ਮੌਜਾਂ ਵਿਚ ਜਿਵੇਂ ਜਿਵੇਂ ਸਤਿਗੁਰੂ ਗੁਰੂ ਅਵਤਾਰਾਂ ਨੂੰ ਭਾਇਆ ਤਿਵੇਂ ਤਿਵੇਂ ਨਾਨਾ ਪ੍ਰਕਾਰੀ ਜੀਵਾਂ ਦੀ ਕਲਿਆਣ ਗਤੀ ਦੇ ਸੌਜ ਸਾਜੇ। ਜਿਸ ਪ੍ਰਕਾਰ ਭੀ ਜਿਸ ਜਿਸ ਕਰਮ ਗਤੀ ਲਿਖਤਕਾਰ ਦੁਆਰਾ ਜਿਸ ਜਿਸ ਪ੍ਰਾਣੀ ਦਾ ਉਧਾਰ ਹੋਣਾ ਗੁਰੂ ਅੰਤਰਯਾਮੀ ਨੂੰ ਦਿੱਬ ਦ੍ਰਿਸ਼ਟਾਰ ਹੋਇਆ, ਤਿਵੇਂ ਤਿਵੇਂ ਹੀ ਗੁਰੂ ਬਿਧਾਤਾ ਨੇ ਤਿਨ੍ਹਾਂ ਦਾ ਪਾਰ-ਉਤਾਰਾ ਕਰ ਦਿੱਤਾ। ਪਾਰ-ਉਤਾਰੇ ਦਾ ਜੋ ਦੁਆਰਾ ਲਿਖਤਕਾਰਾ ਸਤਿਗੁਰੂ ਨੂੰ ਆਸ਼ਕਾਰਾ ਹੋਇਆ, ਸੋਈ ਸਬੀਲ ਦੁਆਰਾ ਸਤਿਗੁਰਾਂ ਨੇ ਵਰਤਾਇਆ। ਤ੍ਰੈਕਾਲ ਦਰਸੀ ਗੁਰੂ ਅਵਤਾਰਾਂ ਨੂੰ ਜਿਸ ਜਿਸ ਪ੍ਰਾਣੀ ਦੀ ਜਿਸ ਅਧਿਕਾਰਤਾ ਦੁਆਰਾ ਸਦਗਤੀ ਹੋਣ ਦੀ ਦਿੱਬ ਲਖਤਾ ਸਾਮ੍ਹਣੇ ਹੋਈ, ਤਿਸ ਤਿਸ ਪ੍ਰਕਾਰ ਤਿਸ ਤਿਸ ਪ੍ਰਾਣੀ ਦੇ ਉਧਾਰ-ਨਿਸਤਾਰੇ ਦਾ ਤ੍ਰੀਕਾ (ਦੁਆਰਾ—ਜ਼ਿਰੀਆ) ਵਰਤਿਆ ਅਤੇ ਤੱਤਕਾਲ ਹੀ ਕਰਣਾ ਰਸ ਵਿਚ ਢਰ ਕੇ "ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥ ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ"* ਵਾਲਾ ਵਰਤਾਰਾ ਵਰਤਿਆ। ਜਿਸ ਜਿਸ ਬਿਧਿ ਭੀ ਜਿਸ ਕਿਸੇ ਦਾ ਉਧਾਰ ਹੁੰਦਾ ਨਿਜ ਗੁਰਮਤਿ ਅਨਕੂਲ ਜਾਤਾ, ਤਿਸੇ ਬਿਧਿ ਹੀ ਉਸ ਨੂੰ ਉਭਾਰ ਲਿਆ। ਇਸ ਉਭਾਰਨ ਉਧਾਰਨ ਹਿਤ ਗੁਰੂ ਸਾਹਿਬ ਖ਼ੁਦ ਚਲ ਚਲ ਕੇ ਓਥੇ ਓਥੇ ਜਾਂਦੇ ਰਹੇ ਜਿਥੇ ਜਿਥੇ ਕਿ ਅਧਿਕਾਰੀ ਉਧਾਰ ਅਧਿਕਾਰ ਜੀਵਾਂ ਨੇ ਗੁਰਾਂ ਦੀ ਕਿਰਪਾ-ਕਟਾਕਸ਼ ਦੁਆਰਾ ਵਰੋਸਾਉਣਾ ਸੀ। ਮਰ ਜਾਣੇ ਮਰਦਾਨੇ ਨੂੰ, ਮਰਦੇ ਜਾਂਦੇ ਮਰਦਾਨੇ ਨੂੰ, ਮਰਾਸੀਆਂ ਦੇ ਘਰੋਂ ਮੰਗ ਕੇ ਸਦੀਵ

---

* ਸਲੋਕ ਮ: ੩, ਬਿਲਾਵਲ ਕੀ ਵਾਰ, ॥੧॥(੧੦) ਪੰਨਾ ੮੫੩

ਲਈ ਆਪਣੇ ਸੰਗ ਸਾਥ ਰਖ ਕੇ ਅਪਣਾਇਆ। ਅਨੇਕ ਵਾਰ ਉਸ ਨੂੰ ਚੋਜ ਚਲਤੀ ਕਉਤਕਾਂ ਦੁਆਰਾ ਭਰਮਾਇਆ, ਸੀਝਾਇਆ, ਓੜਕ ਲਗਾਤਾਰੀ ਸ਼ਬਦ ਸੰਕੀਰਤਨੀ ਦਾਤਾਂ ਦੀਆਂ ਭੰਡਾਰ-ਨਛਾਵਰੀ-ਬਰਕਤਾਂ ਦੇ ਪਾਰਸ-ਪਰਭਾਵੀ-ਅਕਲ-ਕਲਾ ਦੇ ਤੁਫ਼ੈਲ ਸਦ-ਗਤੀ ਨੂੰ ਪੁਚਾਇ ਦਿੱਤਾ। ਇਕਨਾਂ ਨੂੰ ਆਪਣੇ ਨਿਕਟ ਬੁਲਾਇ ਬੁਲਾਇ, ਇਕਨਾਂ ਦੇ ਆਪਣੇ ਘਰੀਂ, ਮੰਜ਼ਲੀਂ, ਮੰਡਲ ਅਸਥਾਨੀਂ, ਊਚ ਅਗੰਮ ਗਗਨ ਮੰਡਲੀਂ ਜਾਇ ਜਾਇ, ਆਪਣੀ ਪਾਰਸ ਸੁਪਰਸਤਾ ਦੁਆਰਾ ਨਿਸਤਾਰਿਆ। ਕਿਸੇ ਨੂੰ ਚਰਨ ਛੁਹਾ ਕੇ ਹੀ ਪਾਰ ਉਤਾਰਿਆ, ਕਿਸੇ ਨੂੰ ਜੋਤਿ ਝਲਕਾਰੀ ਦਰਸ਼ਨਾਂ ਦਾ ਨਦਰ ਕਟਾਰਾ ਫੇਰ ਕੇ ਕ੍ਰਿਤ ਕ੍ਰਿਤ ਕਰ ਦਿਤਾ। ਕਿਸੇ ਦਾ ਗੁਰ-ਗ੍ਰਿਹਿ ਵਿਖੇ ਜਨਮਾਇ ਕੇ ਗਵਨ ਮਿਟਾਇ ਦਿਤਾ, ਕਿਸੇ ਦਾ ਛਿਨ ਮਾਤ੍ਰ ਵਿਚ ਹੀ ਚਉਰਾਸੀ ਦਾ ਗੇੜ ਮੁਕਾਇ ਦਿਤਾ। ਆਪਣਿਆਂ ਬੇਗਾਨਿਆਂ ਦਾ ਭੀ ਕੋਈ ਤਫ਼ਰਕਾ ਨਹੀਂ ਰਖਿਆ। ਕਿਸੇ ਨੂੰ ਬੀਰ ਬਣਾ ਕੇ, ਕਿਸੇ ਨੂੰ ਤੀਰ ਵਾਹਿ ਕੇ, ਕਿਸੇ ਨੂੰ ਸ਼ਬਦ-ਸਾਣ ਚੜ੍ਹਾਇ ਕੇ, ਜਿਵੇਂ ਕਿਵੇਂ ਭੀ ਹੋ ਸਕਿਆ ਅਤੇ ਉਚਿਤ ਪੇਖਿਆ ਤਿਵੇਂ ਤਿਵੇਂ ਹੀ ਤਿਸ ਦਾ ਹੁਕਮ ਸੇਤੀ ਕਲਿਆਣ ਕਰੰਮਤੀ ਬੋਲ ਬਾਲਾ ਕਰ ਦਿਤਾ। ਇਹੋ ਤਾਂ ਸਤਿਗੁਰੂ ਲੀਲ੍ਹਾ-ਧਾਰੀ ਦੀਆਂ ਜੀਆ-ਜੰਤ ਉਧਾਰੀ ਬਚਿਤ੍ਰ ਪਵਿਤ੍ਰ ਪੁਨੀਤ ਉੱਚ ਪ੍ਰੀਤ-ਰੀਤਾਂ ਹਨ। ਕਿਤੇ ਕਿਤੇ ਅਨੇਕ ਥਾਵੀਂ ਇਹ ਨਿਯਮ ਭੀ ਬੰਧੇਜ ਵਿਚ ਨਹੀਂ ਰਖਿਆ ਕਿ ਮਨੁੱਖਾ ਜਨਮ ਵਿਚ ਹੀ ਨਿਸਤਾਰਾ ਕਰਨਾ ਹੈ। ਕਈ ਜੀਵਾਂ ਨੂੰ ਸਰਪ ਜੋਨੀ ਵਿਚ ਹੀ ਚੁਰਾਸੀ ਤੋਂ ਛੁਟਕਾਰਾ ਦੇ ਦਿਤਾ। ਕਿਤੇ ਚਿੜੀਆਂ ਤੋਂ ਬਾਜ ਤੁੜਾਇ ਕੇ, ਕਿਤੇ ਬਾਜਾਂ ਨੂੰ ਬਾਜ ਧਾਮੇ ਖਵਾਇ ਕੇ, ਸਦਗਤੀ ਨੂੰ ਜਾਇ ਪ੍ਰਾਪਤ ਕੀਤਾ। ਅਗਾਧ ਗਤੀ ਹੈ ਸਤਿਗੁਰੂ ਦੇ ਜੀਆ ਉਧਾਰਨ, ਨਿਸਤਾਰਨ ਵਾਲੀ ਅਕੱਥ ਕਥਾ ਦੀ। ਸੋ ਸਤਿਗੁਰੂ ਨੂੰ ਜਿਵੇਂ ਭੀ ਸੁਝਿਆ, ਜੀਵਾਂ ਦੇ ਉਧਾਰ ਦਾ ਦੁਆਰਾ, ਸਬੀਲ, ਗੋਸ਼ਾ ਵਾਰਾ, ਤਿਵੇਂ ਹੀ ਬਣਤ ਬਣ ਗਈ ਜੀਵਾਂ ਦੇ ਉਧਾਰ ਨਿਸਤਾਰੇ ਦੀ। ਹਾਂ ਜੀ!

ਹੋਰੁ ਦੁਆਰਾ ਕੋਇ ਨ ਸੂਝੈ ॥ ਤ੍ਰਿਭਵਣ ਧਾਵੈ ਤਾ ਕਿਛੂ ਨ ਬੂਝੈ ॥
ਸਤਿਗੁਰੁ ਸਾਹੁ ਭੰਡਾਰੁ ਨਾਮੁ ਜਿਸੁ ਇਹੁ ਰਤਨੁ ਤਿਸੈ ਤੇ ਪਾਇਣਾ ॥੪॥
ਜਾ ਕੀ ਧੂਰਿ ਕਰੇ ਪੁਨੀਤਾ ॥ ਸੁਰਿ ਨਰ ਦੇਵ ਨ ਪਾਵਹਿ ਮੀਤਾ ॥
ਸਤਿਪੁਰਖੁ ਸਤਿਗੁਰੁ ਪਰਮੇਸਰੁ ਜਿਸੁ ਭੇਟਤ ਪਾਰਿ ਪਰਾਇਣਾ ॥੫॥
ਪਾਰਜਾਤੁ ਲੋੜਹਿ ਮਨ ਪਿਆਰੇ ॥ ਕਾਮਧੇਨੁ ਸੋਹੀ ਦਰਬਾਰੇ ॥
ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ ਨਾਮੁ ਕਮਾਇ ਰਸਾਇਣਾ ॥੬॥
ਗੁਰ ਕੈ ਸਬਦਿ ਮਰਹਿ ਪੰਚ ਧਾਤੂ ॥ ਭੈ ਪਾਰਬ੍ਰਹਮ ਹੋਵਹਿ ਨਿਰਮਲਾ ਤੂ॥
ਪਾਰਸੁ ਜਬ ਭੇਟੈ ਗੁਰੁ ਪੂਰਾ ਤਾ ਪਾਰਸੁ ਪਰਸਿ ਦਿਖਾਇਣਾ ॥੭॥
ਕਈ ਬੈਕੁੰਠ ਨਾਹੀ ਲਵੈ ਲਾਗੇ ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥
ਏਕੰਕਾਰ ਸਤਿਗੁਰ ਤੇ ਪਾਈਐ ਹਉ ਬਲਿ ਬਲਿ ਗੁਰ ਦਰਸਾਇਣਾ ॥੮॥

ਗੁਰ ਕੀ ਸੇਵ ਨ ਜਾਣੈ ਕੋਈ ॥ ਗੁਰੁ ਪਾਰਬ੍ਰਹਮੁ ਅਗੋਚਰੁ ਸੋਈ ॥
ਜਿਸ ਨੋ ਲਾਇ ਲਏ ਸੋ ਸੇਵਕੁ ਜਿਸੁ ਵਡ ਭਾਗ ਮਥਾਇਣਾ ॥੯॥
ਗੁਰ ਕੀ ਮਹਿਮਾ ਬੇਦ ਨ ਜਾਣਹਿ ॥ ਤੁਛ ਮਾਤ ਸੁਣਿ ਸੁਣਿ ਵਖਾਣਹਿ ॥
ਪਾਰਬ੍ਰਹਮ ਅਪਰੰਪਰ ਸਤਿਗੁਰ ਜਿਸੁ ਸਿਮਰਤ ਮਨੁ ਸੀਤਲਾਇਣਾ ॥੧੦॥
ਜਾ ਕੀ ਸੋਇ ਸੁਣੀ ਮਨੁ ਜੀਵੈ ॥ ਰਿਦੈ ਵਸੈ ਤਾ ਠੰਢਾ ਥੀਵੈ ॥
ਗੁਰਮੁਖਹੁ ਅਲਾਏ ਤਾ ਸੋਭਾ ਪਾਏ ਤਿਸੁ ਜਮ ਕੈ ਪੰਥੁ ਨ ਪਾਇਣਾ ॥੧੧॥
(੧੫॥੨॥੭) ਮਾਰੂ ਮ: ੫, ਪੰਨਾ ੧੦੭੮

ਦੇ ਗੁਰਵਾਕ ਅਨੁਸਾਰ ਜੀਵਾਂ ਦੀ ਉਧਾਰ-ਕਲਿਆਣ ਦਾ ਹੋਰ ਕੋਈ ਬਸੀਠ-ਦੁਆਰਾ ਨਹੀਂ, ਪਰ ਸਤਿਗੁਰੂ ਦੁਆਰੇ-ਜ਼ਿਰੀਏ ਹੋਇਕੇ ਸਾਹਿਬ ਸੰਮ੍ਹਾਲਣ ਦੇ ਨਾਨਾ ਬਿਧੀ ਦੁਆਰੇ (ਤ੍ਰੀਕੇ) ਭੀ ਹਨ, ਜੋ ਅਗਿਆਨ ਭੁਲੇ ਲੋਗ "ਜਿਤੁ ਦੁਆਰੈ ਉਬਰੈ ਤਿਤੈ ਲੇਹੁ ਉਬਾਰਿ" ਦੇ ਅਰਥ ਇਹ ਕਰਦੇ ਹਨ ਕਿ ਕਿਸੇ ਦੁਆਰਿਓਂ, ਕਿਸੇ ਮਤ-ਮਤਾਂਤਰੀ ਦੀਖਿਆ ਰੂਪੀ ਦੁਆਰਿਓਂ ਕਿਸੇ ਪ੍ਰਾਣੀ ਦਾ ਉਭਾਰ ਉਧਾਰ ਹੋਵੇ, ਤਿਥੇ ਹੀ ਉਧਾਰ ਕਰਾ ਲੈਣਾ ਚਾਹੀਦਾ ਹੈ, ਇਹ ਉਨ੍ਹਾਂ ਦੀ ਗਲਤ ਫ਼ਹਿਮੀ ਹੈ। ਕਲਿਆਣ ਦਾ ਦੁਆਰਾ ਬਸ ਇਕ ਸਤਿਗੁਰੂ ਦਾ ਦੁਆਰਾ ਹੀ ਹੈ, ਜਗਤ ਜਲੰਦੇ ਨੂੰ ਰਖ ਲੈਣ ਦਾ। ਉਭਰਨ ਉਭਾਰਨ, ਜਗ ਉਧਰਨ ਉਧਾਰਨ ਜੋਗ ਦੁਆਰਾ ਹੈ ਤਾਂ ਬਸ ਇਕੋ ਗੁਰੂ ਦਾ ਦੁਆਰਾ ਹੈ । ਪਰ ਇਸ ਦੁਆਰੇ, ਇਸ ਇਕੋ ਗੁਰੂ-ਦੰਗ-ਦੁਆਲ (ਅਸਚਰਜ ਦਰ) ਦੁਆਰੇ ਦੇ ਨਿਜ ਸਕੀਮੇ ਦੁਆਰੇ ਅੰਦਰ ਅਨੇਕ ਤੇ ਨਾਨਾ ਬਚਿਤ੍ਰਕ ਦੁਆਰੇ (ਤ੍ਰੀਕੇ) ਹਨ, ਧੰਨ ਗੁਰੂ ਨਾਨਕ ਨਿਰੰਕਾਰੀ, ਧੰਨ ਗੁਰੂ ਨਾਨਕ ਨਿਰੰਕਾਰੀ, ਧੰਨ ਗੁਰੂ ਨਾਨਕ ਅਵਤਾਰੀ, ਧੰਨ ਗੁਰੂ ਨਾਨਕ ਦਸਮੇਸ਼ ਕਲਾ ਧਾਰੀ, ਧੰਨ, ਧੰਨ, ਧੰਨ, ਧੰਨ, ਧੰਨ।

ਜੋ ਜੁਗ ਜੁਗਾਂਤਰੀ ਭਗਤ ਅਵਤਾਰ ਭੀ ਹੋਏ, ਚਾਹੇ ਉਹਨਾਂ ਦਾ ਓਦੋਂ ਉਨ੍ਹਾਂ ਜੁਗਾਂ ਅੰਦਰ ਅਨਿਕ ਬਾਰ ਉਧਾਰ ਨਿਸਤਾਰਾ ਹੋਇਆ ਅਤੇ ਏਨ੍ਹਾਂ ਭਗਤ ਅਵਤਾਰਾਂ ਦੁਆਰਾ ਸ੍ਰੀ ਅਕਾਲ ਪੁਰਖ ਆਪਣੀ ਚਮਤਕਾਰੀ ਚੋਜ ਪਰਜੁੱਲਤ ਕਰਦੇ ਰਹੇ, ਪ੍ਰੰਤੂ ਕਿੰਚਤ ਚੋਜ ਚਮਤਕਾਰੀ ਨਿਸਤਾਰਿਆਂ ਦੀ ਨਿਰਭਰਤਾ ਉਤੇ ਹੀ ਸੰਤੁਸ਼ਟ ਨ ਰਹਿੰਦੇ ਹੋਏ ਪੂਰਬ ਜੁਗ ਜਨਮਾਂ ਦੇ ਭਗਤ ਜਨਾਂ ਨੇ ਅਵੱਸ਼ ਗੁਰੂ ਗ੍ਰਿਹ ਵਿਖੇ ਹੀ ਉਤਰ ਕੇ (ਜਨਮ ਲੈ ਕੇ) ਆਪਣੀ ਗੁਰ-ਮਤਿ ਆਦਰਸ਼ੀ ਤੱਤ ਕਲਿਆਣ ਪ੍ਰਾਪਤ ਕੀਤੀ। ਏਸੇ ਪ੍ਰਕਾਰ ਜਨਕ ਜੀ ਨੇ ਭੀ ਗੁਰਮੁਖਿ ਗੁਰਦੀਖਿਆ ਦੁਆਰਾ ਹੀ ਪਰਮ ਪਦ ਪਾਇਆ। ਵਸ਼ਿਸ਼ਟ ਜੀ ਭਾਵੇਂ ਸ੍ਰੀ ਰਾਮ ਚੰਦ੍ਰ ਜੀ ਦੇ ਸਮੇਂ ਲੋਕਾਚਾਰ ਜਗਤ-ਗੁਰੂ ਬਣੇ, ਪ੍ਰੰਤੂ ਉਨ੍ਹਾਂ ਦੀ ਕਲਿਆਣ ਜਦ ਹੋਈ, ਗੁਰਮੁਖਿ ਗੁਰਦੀਖਿਆ

ਦੁਆਰਾ ਹੀ ਹੋਈ, ਜੈਸਾ ਕਿ ਗੁਰਵਾਕ ਹੈ :—

ਗੁਰਮੁਖਿ ਪ੍ਰਹਿਲਾਦਿ ਜਪਿ ਹਰਿ ਗਤਿ ਪਾਈ ॥
ਗੁਰਮੁਖਿ ਜਨਕਿ ਹਰਿ ਨਾਮਿ ਲਿਵ ਲਾਈ ॥
ਗੁਰਮੁਖਿ ਬਸਿਸਟਿ ਹਰਿ ਉਪਦੇਸ ਸੁਣਾਈ ॥
ਬਿਨੁ ਗੁਰ ਹਰਿਨਾਮੁ ਨ ਕਿਨੈ ਪਾਇਆ ਮੇਰੇ ਭਾਈ ॥
ਗੁਰਮੁਖਿ ਹਰਿ ਭਗਤਿ ਹਰਿ ਆਪਿ ਲਹਾਈ ॥੧੩॥

ਵਡਹੰਸ ਕੀ ਵਾਰ ਮ: ੪, ਪੰਨਾ ੫੯੧

ਗੁਰਮੁਖਿ ਪਦ ਦਾ ਭਾਵ-ਅਰਥ ਏਸ ਉਪਰਲੇ ਗੁਰਵਾਕ ਅੰਦਰ 'ਗੁਰ ਉਪਦੇਸ਼' ਦੁਆਰਾ, ਅਰਥਾਤ 'ਗੁਰ ਸ਼ਬਦ' ਦਾ ਹੈ। ਤਾਤਪਰਜ ਇਹ ਕਿ ਉਪਰਲ ਗੁਰਵਾਕ ਵਿਚ ਦਰਸਾਏ ਭਗਤ ਪ੍ਰਹਿਲਾਦ, ਜਨਕ, ਵਸ਼ਿਸ਼ਟ ਆਦਿ ਜਦ ਤਰੇ ਤਾਂ ਗੁਰਪ੍ਰਸਾਦੀ ਹੀ ਪਾਰ ਪਰੇ। ਗੁਰ-ਦੀਖਿਆ (ਗੁਰਮਤਿ ਨਾਮ) ਦੁਆਰਾ ਹੀ ਇਨ੍ਹਾਂ ਦਾ ਤੱਤ ਨਿਸਤਾਰਾ ਹੋਇਆ। ਗੁਰਮੁਖਿ ਗੁਰੂ ਪਰਮ ਗੁਰੂ ਪਦ ਦੀ ਗੁਰੱਤਤਾ ਦਾ ਬੀਜ ਅੰਸ਼ ਧੁਰ ਅਕਾਲ ਪੁਰਖ ਦੀ ਨਿਜ ਹਸਤੀ ਵਿਚ ਹੀ ਵਿਦਮਾਨ ਹੈ। ਜਦੋਂ ਗੁਰੂ ਅਕਾਲ ਪੁਰਖ ਨੂੰ ਮਨਜ਼ੂਰ ਹੋਵੇ ਤਦੋਂ ਹੀ ਇਸ ਗੁਰੱਤਤਾ ਨੂੰ ਬਿਸਥਾਰਤ ਕਰ ਸਕਦੇ ਹਨ। ਕਦੇ ਚੋਜ ਚਮਤਕਾਰੀ ਚੁੰਭਕਾਂ ਦੁਆਰਾ ਵਿਰਲੀ ਵਿਰਲੀ ਥਾਈਂ ਪੈਜ ਪਰਤੱਗਿਆ ਬਿਸਥੀਰਨ ਕਰਨ ਲਈ; ਜੈਸੇ :—

ਹਰਿ ਜੁਗੁ ਜੁਗੁ ਭਗਤ ਉਪਾਇਆ
ਪੈਜ ਰਖਦਾ ਆਇਆ ਰਾਮ ਰਾਜੇ ॥੪॥੧੩॥੨੦॥

ਆਸਾ ਮ: ੪, ਪੰਨਾ ੪੫੧

ਵਾਲੇ ਗੁਰਵਾਕ ਦੀ ਅਰਥ-ਬਿਵਸਥਾ ਤੋਂ ਜ਼ਾਹਰ ਹੈ। ਭਗਤ ਅਵਤਾਰੀ ਚੋਜ ਚਮਤਕਾਰ ਕੇਵਲ ਭਗਤ ਜਨਾਂ ਦਾ ਉਧਾਰ ਕਰਨ ਨਮਿਤ ਹੀ ਗੁਰੂ ਅਕਾਲ ਪੁਰਖ ਦੀ ਕਲਾ-ਕ੍ਰਿਸ਼ਮਤਾ ਦੁਆਰਾ ਨਿਰੂਪਨ ਹੋਏ, ਮਜਮੂਈ ਤੌਰ ਤੇ ਸ੍ਰਿਸ਼ਟਿ ਮਾਤਰ ਦਾ ਉਧਾਰ ਕਰਨ ਨਮਿੱਤ ਗੁਰੂ ਅਕਾਲ ਪੁਰਖ ਨੇ ਆਪਣੀ ਪਰਮ ਗੁਰੱਤਤਾ ਵਾਲੀ ਦਿੱਬ-ਜੋਤੀ-ਅੰਸ ਨੂੰ ਕੇਵਲ ਇਸ ਕਲਿਜੁਗ ਵਿਖੇ ਹੀ ਦਸਾਂ ਗੁਰੂ ਜਾਮਿਆਂ ਅੰਦਰ ਪੂਰਨ ਪ੍ਰਕਾਸ਼ ਪ੍ਰਗਾਸ ਕੇ ਪ੍ਰਤਿਬਿੰਬਤ ਕੀਤਾ, ਪਰ ਹਰ ਹਾਲਤ ਵਿਚ "ਜੋਤਿ ਓਹਾ ਜੁਗਤਿ ਸਾਇ" ਹੀ ਰਹੀ। ਹਾਂ "ਸਹਿ ਕਾਇਆ ਫੇਰਿ ਪਲਟੀਐ"* ਵਾਲਾ ਅੰਤਰਾ ਭੇਦ ਰਖਣਾ ਹੀ ਗੁਰ-ਕਰਤਾਰੀ ਭਾਣੇ ਅੰਦਰ ਮਨਜ਼ੂਰ ਸੀ। ਧਰੂ ਪ੍ਰਹਿਲਾਦ ਆਦਿਕ ਭਗਤਾਂ ਨੂੰ ਤਾਂ ਪਿਛਲੇ ਜਨਮਾਂ ਅੰਦਰ ਚੰਭੁਤ ਕਾਰਕ ਜ਼ਹੂਰ ਜੋ ਹਾਜ਼ਰਾ ਹਜ਼ੂਰ ਅਕਾਲ ਪੁਰਖ ਮਈ

---

* ਸਤੇ ਬਲਵੰਡ ਕੀ ਵਾਰ, ਪੰਨਾ ੯੬੬

ਪਰਮ ਗੁਰੂ ਜੋਤੀ ਸਰੂਪ ਦਾ ਹੋਇਆ, ਉਹ ਕੇਵਲ ਉਨ੍ਹਾਂ ਦੀ ਰੱਖਿਆ ਤੇ ਦੁਸ਼ਟ-ਦਮਨਤਾ ਨਮਿਤ ਹੀ ਉਸ ਜੁਗਿ ਕਾਲਿ ਅੰਦਰਿ ਹੋਇਆ । ਵਸ਼ਿਸ਼ਟਿ, ਬ੍ਰਹਮਾਦਿ, ਸਨਕ ਸਨੰਦਨੀ ਰਿਖੀਸ਼ਰਾਂ ਨੂੰ ਤਾਂ ਏਤਨੀ ਭੀ ਗੁਰਮੁਖ ਸਮੀਖਤਾ ਤੇ ਗੁਰਮੁਖਤਾ ਪ੍ਰਾਪਤ ਨਹੀਂ ਹੋਈ, ਪ੍ਰੰਤੂ ਸਾਰਿਆਂ ਨੂੰ ਹੀ ਅਨੰਤ ਕਲਾ ਪੂਰਨ ਗੁਰ ਪ੍ਰਕਾਸ਼ ਪਰਮ ਪਦ ਦਾ ਸਾਕਸ਼ਾਤਕਾਰ ਹੋਇਆ ਤਾਂ ਕੇਵਲ ਏਸੇ ਸਮੇਂ ਹੋਇਆ ਜਦੋਂ ਗੁਰੂ ਨਾਨਕ ਦੇਵ ਜੀ ਨੇ ਕਲੀਕਾਲ ਅੰਦਰ ਪੂਰਨ ਗੁਰੂ ਅਵਤਾਰ ਧਾਰਨ ਕੀਤਾ ਅਤੇ ਏਸੇ ਸਮੇਂ ਏਹਨਾਂ ਉਪਰਲੇ ਭਗਤਾਂ ਨੇ ਮੁੜ ਜਨਮ ਲੈ ਕੇ "ਸਤਿਗੁਰ ਕੈ ਜਨਮੇ ਗਵਨੁ ਮਿਟਾਇਆ"* ਗੁਰਵਾਕ ਅਨੁਸਾਰ ਪੂਰਨ ਗੁਰ-ਦੀਖਿਆ ਦੁਆਰਾ ਦੀਖਤ ਹੋ ਕੇ ਗੁਰਮੁਖਿ ਗੁਰਸਿਖ ਬਣ, ਤੱਤ ਕਲਿਆਣੀ ਸਦਗਤੀ ਵਾਲੀ ਪਰਮ ਪਦਵੀ ਪਾਈ ਅਤੇ ਇਸ ਗੁਰਵਾਕ ਪੰਗਤੀ ਦੇ ਅਟੱਲ ਨਿਯਮ ਨੂੰ ਪ੍ਰਸਿੱਧ ਕੀਤਾ —

ਬਿਨੁ ਗੁਰ ਹਰਿਨਾਮੁ ਨ ਕਿਨੈ ਪਾਇਆ ਮੇਰੇ ਭਾਈ ॥੧੩॥
ਵਡਹੰਸ ਕੀ ਵਾਰ, ਪੰਨਾ ੫੯੧

ਇਸ ਲੇਖ ਵਿਚ ਪਿੱਛੇ ਕਿਰਤਮ ਨਾਮ ਤੇ ਗੁਰਮਤਿ ਨਾਮ ਦੇ ਫਲ ਦੇ ਸਬੰਧ ਵਿਚ ਇਹ ਲਿਖਿਆ ਗਿਆ ਹੈ ਕਿ ਕਿਰਤਮ ਨਾਮ ਦੇ ਜਪਣਹਾਰੇ ਗੁਰਮਤਿ ਮੁਕਤਿ ਨੂੰ ਪ੍ਰਾਪਤ ਨਹੀਂ ਹੋ ਸਕਦੇ । ਗੁਰਮਤਿ ਮੁਕਤੀ ਤੋਂ ਭਾਵ ਏਥੇ ਗੁਰਮਤਿ ਦੇ ਇਸ ਆਦਰਸ਼ ਦਾ ਹੈ —

ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥
ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥੧੨੦॥
ਸਲੋਕ ਕਬੀਰ ਜੀ, ਪੰਨਾ ੧੩੭੦

ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ...॥੧॥
(੨॥੩॥੨੯) ਦੇਵਗੰਧਾਰੀ ਮ: ੫, ਪੰਨਾ ੫੩੪

ਗੁਰਸਿੱਖਾਂ ਲਈ ਚਰਨ ਕਮਲ ਦੀ ਮੌਜ ਤੋਂ ਬਿਨਾਂ ਹੋਰ ਨਾਨਾ ਪ੍ਰਕਾਰੀ ਮੁਕਤੀਆਂ ਕੁਝ ਮੁੱਲ ਨਹੀਂ ਰਖਦੀਆਂ । ਗੁਰਸਿੱਖਾਂ ਦਾ ਮੁਖ ਮੰਤਵ ਅਕਾਲੀ ਦਰਸ਼ਨਾਂ ਵਿਚ ਲੀਨਤਾ ਹੈ। ਇਹੋ ਵਾਸਤਵੀ ਤੱਤ ਉਧਾਰ ਹੈ । ਇਸੇ ਕਰਕੇ ਗੁਰਵਾਕ ਹੈ ਕਿ :—

ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥ (੧੦੭੮)

ਉਹ ਪੁੱਗ ਖਲੋਤੇ ਜਿਨ੍ਹਾਂ ਨੇ ਆਦਿ ਅੰਤ ਚਰਨ ਕਮਲ ਕੀ ਮਉਜ ਮਹਿ ਹੀ ਤੋੜ ਨਿਭਾਈ ਤੇ ਗੁਰਪੁਰੀ (ਸੁਚ ਖੰਡ) ਨਿਵਾਸ ਕੀਤਾ ।

*ਰਾਮਕਲੀ ਮ: ੧ ਸਿਧ ਗੋਸਟਿ, ਅੰਕ ੨੦, ਪੰਨਾ ੯੪੦

ਰਿਹਾ ਸਵਾਲ ਇਹ ਕਿ ਜੋ ਭਗਤ ਕਿਰਤਮ ਨਾਮ ਕੇਵਲ ਈਸ਼ਰ-ਸਿੱਧੀ ਲਈ ਨਿਸ਼ਕਾਮ ਹੋ ਕੇ ਜਪਦੇ ਹਨ, ਉਨ੍ਹਾਂ ਨੂੰ ਕੀ ਫਲ ਪ੍ਰਾਪਤ ਹੋਵੇਗਾ। ਇਸ ਸਬੰਧੀ ਇਤਨੀ ਟੂਕ ਦੇਣੀ ਹੀ ਕਾਫ਼ੀ ਹੈ ਕਿ ਉਹ 'ਸਤਿਨਾਮ ਗੁਰਮਤਿ' ਨਾਮ ਦੇ ਅਧਿਕਾਰੀ ਬਣ ਕੇ ਗੁਰਮਤਿ ਨਾਮ ਦੁਆਰਾ ਉਧਰਨਗੇ। ਸਤਿਨਾਮ ਸਦਾ ਸੁਖਦਾਈ ਹੈ, ਇਹ ਕਦੇ ਉਲਟਾ ਨਹੀਂ ਪੈ ਸਕਦਾ, ਚਾਹੇ ਮਨੋਰਥ-ਸਿੱਧੀ ਲਈ ਭੀ ਕਿਉਂ ਨ ਜਪਿਆ ਜਾਵੇ। ਜਿਹਾ ਕਿ ਗੁਰਵਾਕ ਹੈ –

ਅਪਨੇ ਲੋਭ ਕਉ ਕੀਨੋ ਮੀਤੁ ॥ ਸਗਲ ਮਨੋਰਥ ਮੁਕਤਿ ਪਦੁ ਦੀਤੁ ॥੧॥
(੪॥੭੯॥੧੪੮) ਗਉੜੀ ਮ: ੫, ਪੰਨਾ ੧੯੫

ਪ੍ਰੰਤੂ ਕਿਰਤਮ ਨਾਮਾਂ ਦੇ ਜਾਪਕ ਜੋ ਮੰਤ੍ਰਾਂ ਜੰਤ੍ਰਾਂ ਨਾਲ ਕਈ ਪ੍ਰਕਾਰ ਦੀਆਂ ਸਿੱਧੀਆਂ ਪ੍ਰਾਪਤ ਕਰਨ ਦਾ ਉਦਮ ਕਰਦੇ ਹਨ, ਅਕਸਰ ਉਨ੍ਹਾਂ ਨੂੰ ਕਈ ਪ੍ਰਕਾਰ ਦੇ ਕਸ਼ਟ ਸ੍ਰੀਰਕ ਤੇ ਮਾਨਸਿਕ ਬਿਆਪਦੇ ਦੇਖੇ ਗਏ ਹਨ।

੮

# ਗੁਰਮਤਿ ਨਾਮ ਪ੍ਰਥਾਇ ਸੰਕੇਤਕ ਕਿਰਤਮ ਨਾਮ

ਜਿਥੇ ਵੀ ਗੁਰੂ ਸਾਹਿਬਾਨ ਦਾ ਦ੍ਰਿੜ੍ਹਾਇਆ ਹੋਇਆ ਇਹ ਸੰਕੇਤਕ ਕਿਰਤਮ ਨਾਮ ਪਦਵਾ ਆਉਂਦਾ ਹੈ ਉਥੇ ਅਸਾਂ ਗੁਰਮਤਿ-ਖੋਜੀਆਂ ਨੂੰ ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਉਹ ਸੰਕੇਤਕ ਨਾਮ ਹੀ ਅਸਲ ਗੁਰਮਤਿ ਨਾਮ ਹੈ। ਮਿਸਾਲ ਦੇ ਤੌਰ ਤੇ ਜਿਥੇ ਗੁਰੂ ਨੌਵੀਂ ਪਾਤਸ਼ਾਹੀ ਜੀ ਨੇ ਇਉਂ ਜਣਾਇਆ ਹੈ :—

ਕਹੁ ਨਾਨਕ ਇਹ ਬਿਪਤਿ ਮਹਿ ਟੇਕ ਏਕ ਰਘੁਨਾਥ ॥੫੫॥

ਸਲੋਕ ਮ: ੯, ਪੰਨਾ ੧੪੨੯

ਸੋ ਉਥੇ 'ਰਘੁਨਾਥ' ਪਦ ਤੋਂ ਭਾਵ ਰਘੂ ਕੁਲ ਦਾ ਨਾਥ ਰਾਜਾ ਰਾਮ ਚੰਦਰ ਨਹੀਂ, ਬਲਕਿ ਗੁਰਮਤਿ ਨਾਮ ਦਾ ਇਹ ਇਕ ਸੰਕੇਤਕ ਇਸ਼ਾਰਾ ਹੈ। ਜਿਸ ਤੋਂ ਸਪੱਸ਼ਟ ਤੌਰ ਤੇ ਇਹੋ ਸੰਕੇਤਿਆ ਗਿਆ ਹੈ ਕਿ ਰਘੁਨਾਥ ਵਾਹਿਗੁਰੂ ਪ੍ਰੀਪੂਰਨ ਦਾ ਇਕ ਸੰਕੇਤਕ ਨਾਮ ਹੈ। ਗੁਰੂ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀਉ ਰਘੂ ਕੁਲ ਦੇ ਰਾਜਾ ਰਾਮ ਚੰਦਰ ਜੀ ਦੇ ਉਪਾਸ਼ਕ ਨਹੀਂ ਸਨ। ਇਸੇ ਤਰ੍ਹਾਂ ਗੁਰਬਾਣੀ ਅੰਦਰ ਜਿੱਥੇ ਕਿਤੇ ਵੀ 'ਬੀਠੁਲ' ਨਾਮ ਦਾ ਸੰਕੇਤਕ ਪਦ ਆਉਂਦਾ ਹੈ, ਉਥੇ ਵੀ ਵਾਹਿਗੁਰੂ ਪ੍ਰੀਪੂਰਨ ਤੋਂ ਇਸ਼ਾਰਾ ਹੈ, 'ਬੀਠੁਲ' ਪਦ ਕੇਵਲ ਸੰਕੇਤਿਆ ਹੋਇਆ ਪਦ ਹੀ ਰਹਿ ਜਾਂਦਾ ਹੈ।

ਗੁਰੂ ਨਾਨਕ ਦਾ ਦ੍ਰਿੜ੍ਹਾਇਆ ਦਰਸਾਇਆ ਗੁਰਮਤਿ ਨਾਮ ਹੀ (ਵਾਹਿਗੁਰੂ ਹੀ) ਸਾਰੇ ਪ੍ਰਚਲਤ ਹੋਇਆ। ਅਸੀਂ ਸੁਣਿਆ ਹੈ ਕਿ ਭਾਈ ਨਿਹਾਲ ਸਿੰਘ ਸੂਰੀ ਨੇ ਇਹ ਸਿੱਧ ਕੀਤਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਹੀ ਮਿਲ ਕੇ ਸਾਰੇ ਭਗਤਾਂ, ਰਾਮਾਨੰਦ ਭਗਤਾਂ ਆਦਿਕਾਂ ਨੂੰ ਗੁਰਮਤਿ ਨਾਮ ਦ੍ਰਿੜ੍ਹਾਇਆ। ਅਸੀਂ ਨਿਹਾਲ ਸਿੰਘ ਸੂਰੀ ਦੇ ਇਸ ਖ਼ਿਆਲ ਦੀ ਪ੍ਰੋੜ੍ਹਤਾ ਲਈ ਇਹ ਸਿੱਧ ਕਰਦੇ ਹਾਂ ਕਿ ਗੁਰੂ ਨਾਨਕ ਸਾਹਿਬ ਜਦ ਚਾਹੁਣ ਅਤੇ ਜਿਥੇ ਜਾਣਾ ਚਾਹੁਣ, ਆਪਣਾ ਗੁਰਮਤਿ ਨਾਮ ਦਾ ਚੱਕਰ ਫੇਰ ਸਕਦੇ ਹਨ। ਗੁਰੂ ਨਾਨਕ ਸਾਹਿਬ ਨੇ ਨੌਂ ਖੰਡ ਪ੍ਰਿਥਵੀ ਦਾ ਉਧਾਰ ਇਸੇ ਪ੍ਰਕਾਰ ਕੀਤਾ। ਜਦੋਂ ਗੁਰੂ ਨਾਨਕ ਸਾਹਿਬ ਧੁਰੋਂ ਪਤਾਲੋਂ ਬਣੀ ਹੋਈ ਕੜਾਹ ਪ੍ਰਸ਼ਾਦ ਦੀ ਦੇਗ ਮੰਗਵਾ ਸਕਦੇ ਹਨ, ਤਾਂ ਉਨ੍ਹਾਂ ਦੇ ਨਜ਼ਦੀਕ ਇਹ ਕੋਈ ਬੜੀ ਗੱਲ ਨਹੀਂ ਕਿ ਉਹ ਗੁਰਮਤਿ ਨ . ਦਾ ਚਕਰ ਸਾਰਿਆਂ ਤਬਕਿਆਂ ਅੰਦਰ ਫਿਰਾ

ਸਕਣ। ਇਸ ਗੱਲ ਵਿਚ ਰੰਚਕ ਸੰਦੇਹ ਨਹੀਂ, ਜੈਸੇ ਕਿ ਭਾਈ ਗੁਰਦਾਸ ਜੀ ਨੇ ਲਿਖਿਆ ਹੈ ਕਿ ਗੁਰੂ ਸਾਹਿਬ ਦੇ ਆਗਮਨ ਤੋਂ ਪਹਿਲਾਂ ਗੁਰੂ ਰੂਪੀ ਸਾਧ ਕੋਈ ਨਹੀਂ ਸੀ, ਪਹਿਲੇ ਗੁਰੂ ਰੂਪੀ ਸਾਧ ਦੁਨੀਆ ਨੂੰ ਥੰਮ੍ਹਣਹਾਰੇ ਹੋਏ ਤਾਂ ਕੇਵਲ ਗੁਰੂ ਨਾਨਕ ਸਾਹਿਬ ਹੀ ਹੋਏ। ਅੱਜ ਕਲ੍ਹ ਦੇ ਸਭ ਬਣਾਉਟੀ ਸਾਧ ਬਣੇ ਬੈਠੇ ਹਨ; ਨਾ ਉਹ ਪ੍ਰਿਥਵੀ ਨੂੰ ਥੰਮ ਸਕਦੇ ਹਨ ਨਾ ਉਹ ਸੱਚੇ ਸਾਧ ਕਹਾ ਸਕਦੇ ਹਨ। ਗੁਰੂ ਨਾਨਕ ਸਾਹਿਬ ਨੇ ਹੀ 'ਸਤਿਨਾਮ' (ਸੱਚੇ ਨਾਮ) ਦਾ ਸੱਚਾ ਚੱਕਰ ਸਾਰੇ ਚਲਾਇਆ ਅਤੇ ਚਲਾ ਕੇ ਅਨੇਕਾਂ ਜੰਤਾਂ ਨੂੰ ਤਾਰਿਆ। ਅਨੇਕਾਂ ਜਨਮਾਂ ਜੂਨੀਆਂ ਅੰਦਰ ਹੀ ਇਨ੍ਹਾਂ ਜੀਆਂ ਜੰਤਾਂ ਨੂੰ ਗੁਰੂ ਨਾਨਕ ਸਾਹਿਬ ਤਾਰਦੇ ਰਹੇ। ਸੂਰਜ ਪ੍ਰਕਾਸ਼ ਦੇ ਇਤਿਹਾਸਕਾਰ ਭਾਈ ਸੰਤੋਖ ਸਿੰਘ ਜੀ ਦਾ ਆਪਣੀ ਕਵਿਤਾ ਅੰਦਰ ਜਣਾਇਆ ਇਹ ਖ਼ਿਆਲ ਬਿਲਕੁਲ ਦਰੁਸਤ ਭਾਸਦਾ ਹੈ ਕਿ "ਤਾਰੇ ਗਨੇ ਜਾਤ, ਤੇਰੇ ਤਾਰੇ ਨਾ ਗਨੀਅਤ ਹੈ"। ਤੇਰੇ ਦਾ ਭਾਵ ਉਥੇ ਗੁਰੂ ਸਾਹਿਬ ਵੱਲ ਹੈ। ਗੁਰੂ ਨਾਨਕ ਸਾਹਿਬ ਹੀ ਨਾਮ ਦਾ ਸੱਚਾ ਛਿੱਟਾ ਖੰਡਾਂ ਬ੍ਰਹਿਮੰਡਾਂ ਵਿਖੇ ਦੇਣ ਵਾਲੇ ਹੋਏ ਹਨ। 'ਸਤਿਨਾਮ' ਦਾ ਪਦ ਇਕ ਵਿਸ਼ੇਸ਼ਣ ਰੂਪ ਪਦ ਹੈ, ਨਾ ਕਿ ਖ਼ੁਦ ਵਾਹਿਗੁਰੂ ਨਾਮ ਤੋਂ ਭਾਵ ਹੈ। ਤਾਂਤੇ ਜਿਥੇ ਵੀ ਇਤਿਹਾਸ ਅੰਦਰ ਇਹ ਆਉਂਦਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਸਤਿਨਾਮ ਦਾ ਚੱਕ੍ਰ ਚਲਾਇਆ, ਉਥੇ ਸਪੱਸ਼ਟ ਭਾਵ ਇਹ ਹੀ ਹੈ ਕਿ ਵਾਹਿਗੁਰੂ ਨਾਮ ਦਾ ਚੱਕ੍ਰ ਫਿਰਾਇਆ ਅਤੇ ਖੰਡਾ ਖੜਕਾਇਆ।

੯

# ਨਾਮ ਦਾ ਦਾਤਾ ਕੌਣ ਹੈ ?

ਇਸ ਵਿਚ ਸੰਦੇਹ ਨਹੀਂ ਕਿ "ਜੋ ਤੁਧੁ ਸਚੁ ਧਿਆਇਦੇ ਸੇ ਵਿਰਲੇ ਥੋੜੇ"* ਗੁਰਵਾਕ ਅਨੁਸਾਰ ਨਾਮ-ਰਸੀਏ ਗੁਰਮੁਖ ਜਨ ਬਹੁਤ ਹੀ ਵਿਰਲੇ ਹਨ, ਪਰ ਸਾਰੀ ਸ੍ਰਿਸ਼ਟੀ ਵਿਚੋਂ ਇਹ ਗੁਰਮੁਖ ਖਾਲਸਾ ਪੰਥ ਅਜਿਹੇ ਵਿਰਲਿਆਂ, ਥੋੜ੍ਹਿਆਂ, ਚੁਣ ਕੱਢੇ ਲੱਧੇਵਾਰਿਆਂ, ਖਾਲਸ ਭਗਤ ਜਨਾਂ, ਸੱਚੇ ਸੁੱਚੇ ਨਾਮ-ਅਭਿਆਸੀਆਂ ਦਾ ਹੀ ਸਮੂਹ ਹੈ। ਇਸ ਗੁਰੂ ਨਾਨਕ-ਦਸ਼ਮੇਸ਼ ਜੀ ਦੇ ਸਾਜੇ ਨਿਵਾਜੇ ਪੰਥ ਅੰਦਰ ਨਾਮ ਅਭਿਆਸੀ ਗੁਰਮੁਖ ਜਨਾਂ ਦੀ ਕੋਈ ਥੁੜ ਤੇ ਕਮੀ ਨਹੀਂ, ਬਥੇਰੇ ਗੁੱਝੇ ਲਾਲ ਹਨ; ਪਰ ਏਸ ਦਾ ਇਹ ਭਾਵ ਨਹੀਂ ਕਿ ਸਾਰੇ ਹੀ ਨਾਮ ਅਭਿਆਸੀ ਗੁਰਮੁਖਿ ਜਨਾਂ ਨੂੰ ਥਾਉਂ ਥਾਈਂ ਨਾਮ-ਦਾਤੇ ਗੁਰ ਪੀਰ ਪਰਵਾਨਿਆ ਜਾਏ। ਏਸ ਦਾ ਨਤੀਜਾ ਇਹ ਹੋਵੇਗਾ ਕਿ ਜਿਤਨੇ ਨਾਮ-ਰਸੀਏ ਗੁਰਮੁਖ ਜਨ ਹਨ, ਉਤਨੀਆਂ ਹੀ ਗੁਰੂ-ਡੰਮ੍ਹ ਪ੍ਰਨਾਲੀਆਂ ਚੱਲ ਪੈਣਗੀਆਂ। ਗੁਰੂ ਪੰਥ ਵਿਖੇ ਦਸੋਂ ਗੁਰੂ ਸਾਹਿਬਾਨ ਦੇ ਸਮੇਂ ਵਿਚ ਤੇ ਪਿਛੋਂ ਹੁਣ ਤਾਈਂ ਭੀ ਨਾਮ ਅਭਿਆਸ ਕਮਾਈਆਂ ਵਾਲੇ ਪ੍ਰਗ-ਖਲੋਤੇ ਗੁਰਮੁਖਿ ਚਲੇ ਆਏ ਹਨ, ਪਰ ਦਸੋਂ ਗੁਰੂ ਸਾਹਿਬਾਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮੌਜੂਦਗੀ ਵਿਚ ਵੱਖਰੀ ਗੁਰੂ-ਡੰਮ ਕੋਈ ਪ੍ਰਵਾਣੀਕ ਨਹੀਂ ਹੋਈ। ਬਾਬਾ ਬੁੱਢਾ ਜੀ ਉਚ ਕੋਟੀ ਦੇ ਗੁਰਮੁਖਿ, ਨਾਮ ਅਭਿਆਸੀ ਤੇ ਬ੍ਰਹਮ ਗਿਆਨੀ ਸਨ, ਪਰ ਉਨ੍ਹਾਂ ਦੀ ਭੀ ਗੁਰੂ-ਡੰਮ ਸੰਪ੍ਰਦਾ ਨਹੀਂ ਸੀ, ਨਾ ਉਨ੍ਹਾਂ ਨੇ ਖ਼ੁਦ ਆਪਣੇ ਆਪ ਨੂੰ ਗੁਰੂ ਸਦਵਾਇਆ ਅਤੇ ਨਾ ਹੀ ਉਨ੍ਹਾਂ ਨੂੰ ਕਿਸੇ ਗੁਰੂ ਤਸਲੀਮ ਕੀਤਾ, ਤਦ ਹੋਰ ਏਥੇ ਕਿਸੇ ਦੀ ਕੀ ਵੱਟੀਦੀ ਹੈ।

ਸਤਿਗੁਰੁ ਦਾਤਾ ਹਰਿ ਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ ॥
ਸਤਿਗੁਰਿ ਹਰਿ ਪ੍ਰਭੁ ਬੁਝਿਆ ਗੁਰ ਜੇਵਡੁ ਅਵਰੁ ਨ ਕੋਇ ॥
ਹਉ ਗੁਰ ਸਰਣਾਈ ਢਹਿ ਪਵਾ ਕਰਿ ਦਇਆ ਮੇਲੇ ਪ੍ਰਭ ਸੋਇ ॥੨॥
(੪॥੧॥੬੫) ਸਿਰੀਰਾਗੁ ਮ: ੪, ਘਰੁ ੧, ਪੰਨਾ ੩੯

ਸਤਿਗੁਰਿ ਦਿਤਾ ਹਰਿ ਨਾਮੁ ਅੰਮ੍ਰਿਤੁ ਚਖਿਆ ॥੧॥(੨੦)
ਸਲੋਕ ਮ: ੫, ਵਾਰ ਗੂਜਰੀ ਮ: ੫, ਪੰਨਾ ੫੨੩

* ਗਉੜੀ ਕੀ ਵਾਰ ਮ: ੪, ਪਉੜੀ ੧੧, ਪੰਨਾ ੩੦੬

ਤਿਸੁ ਆਗੈ ਅਰਦਾਸਿ ਕਰਿ ਜੋ ਮੇਲੇ ਕਰਤਾਰੁ ॥
ਸਤਿਗੁਰੁ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ ॥
ਸਦਾ ਸਦਾ ਸਾਲਾਹੀਐ ਅੰਤੁ ਨ ਪਾਰਾਵਾਰੁ ॥੩॥(੪॥੧੯॥੮੯)
ਸਿਰੀਰਾਗੁ ਮ: ੫, ਪੰਨਾ ੪੯

ਸਤਿਗੁਰ ਦਾਤੈ ਨਾਮੁ ਦਿੜਾਇਆ ॥ ਵਡਭਾਗੀ ਗੁਰ ਦਰਸਨੁ ਪਾਇਆ ॥
ਅੰਮ੍ਰਿਤ ਰਸੁ ਸਚੁ ਅੰਮ੍ਰਿਤੁ ਬੋਲੀ ਗੁਰਿ ਪੂਰੇ ਅੰਮ੍ਰਿਤੁ ਲੀਚੈ ਜੀਉ॥੩॥
(੪॥੬) ਮਾਝ ਮ: ੪, ਪੰਨਾ ੯੬

ਸਤਿਗੁਰੁ ਦਾਤਾ ਮਿਲੈ ਮਿਲਾਇਆ ॥
ਪੂਰੈ ਭਾਗਿ ਮਨਿ ਸਬਦੁ ਵਸਾਇਆ ॥
ਨਾਨਕ ਨਾਮੁ ਮਿਲੈ ਵਡਿਆਈ ਹਰਿ ਸਚੇ ਕੇ ਗੁਣ ਗਾਵਣਿਆ ॥੮॥
(੯॥੧੦) ਮਾਝ ਮਹਲਾ ੩, ਪੰਨਾ ੧੧੫

ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ ਪੂਰੇ ਗੁਰ ਕੈ ਆਗੇ ॥
ਸਤਿਗੁਰ ਦਾਤੈ ਨਾਮੁ ਦਿੜਾਇਆ ਮੁਖਿ ਮਸਤਕਿ ਭਾਗ ਸਭਾਗੇ ॥੧॥
ਗਉੜੀ ਪੂਰਬੀ ਮ: ੪, ਪੰਨਾ ੧੭੧-੭੨

ਸਤਿਗੁਰ ਦਾਤਾ ਵਡਾ ਵਡ ਪੁਰਖੁ ਹੈ ਜਿਤੁ ਮਿਲਿਐ ਹਰਿ ਉਰਧਾਰੇ ॥
ਜੀਅ ਦਾਨੁ ਗੁਰਿ ਪੂਰੈ ਦੀਆ ਹਰਿ ਅੰਮ੍ਰਿਤ ਨਾਮੁ ਸਮਾਰੇ ॥੧॥
(੪॥੬॥੧੮) ਰਾਮਕਲੀ ਮ: ੪, ਪੰਨਾ ੮੮੨

ਸਤਿਗੁਰ ਦਾਤਾ ਸਬਦ ਸੁਣਾਏ ॥ ਧਾਵਤੁ ਰਾਖੈ ਠਾਕਿ ਰਹਾਏ ॥
ਪੂਰੇ ਗੁਰ ਤੇ ਸੋਝੀ ਪਾਏ ॥੭॥ (੮॥੬)
ਗਉੜੀ ਮ: ੩, ਪੰਨਾ ੨੩੨

ਸਤਿਗੁਰੁ ਦਾਤਾ ਆਖੀਐ ਤੁਸਿ ਕਰੇ ਪਸਾਓ ॥
ਹਉ ਗੁਰ ਵਿਟਹੁ ਸਦ ਵਾਰਿਆ ਜਿਨਿ ਦਿਤੜਾ ਨਾਓ ॥੧੬॥
ਤਿਲੰਗ ਮ: ੪, ਪੰਨਾ ੭੨੬

ਸਤਿਗੁਰੁ ਦਾਤਾ ਰਾਮ ਨਾਮ ਕਾ ਹੋਰੁ ਦਾਤਾ ਕੋਈ ਨਾਹੀ ॥
ਜੀਅ ਦਾਨੁ ਦੇਇ ਤ੍ਰਿਪਤਾਸੇ ਸਚੈ ਨਾਮਿ ਸਮਾਹੀ ॥੨॥(੫॥੪)
ਮਲਾਰ ਮ: ੩, ਪੰਨਾ ੧੨੫੮-੫੯

ਇਸ ਤਰ੍ਹਾਂ ਦੇ ਅਨੇਕਾਂ ਗੁਰਵਾਕ ਹਨ, ਜੋ ਸਾਫ਼ ਤੌਰ ਪਰ ਸਿਧ ਕਰਦੇ ਹਨ ਕਿ ਨਾਮ ਦਾ ਦਾਤਾ ਕੇਵਲ ਸਤਿਗੁਰੂ ਹੀ ਹੈ। ਸਤਿਗੁਰੂ ਬਾਝਹੁੰ ਹੋਰ ਕੋਈ ਭੀ ਨਾਮ ਦਾ ਦਾਤਾ ਨਹੀਂ ਬਣ ਸਕਦਾ, ਅਰਥਾਤ, ਸਤਿਗੁਰੂ ਬਾਝਹੁੰ ਹੋਰ ਕੋਈ ਸਿਖ, ਸੰਤ, ਮਹੰਤ, ਗੁਰਮੁਖਿ ਜਨ ਭਾਵੇਂ ਕਿਤਨਾ ਹੀ ਵੱਡਾ ਪੁਰਸ਼ ਬ੍ਰਹਮ ਗਿਆਨੀ

ਹੋਵੇ ਉਹ ਇਕੱਲਾ ਕਿਸੇ ਨੂੰ ਨਾਮ ਨਹੀਂ ਦੇ ਸਕਦਾ, ਨਾ ਉਹ ਨਾਮ ਦਾ ਦਾਤਾ ਬਣ ਸਕਦਾ ਹੈ। ਜੋ ਸਿੱਖ, ਸੰਤ ਮਹੰਤ ਇਕੱਲੇ ਹੀ ਨਾਮ ਦੇਣ ਦੀ ਮਨਮਤਿ ਕਰਦੇ ਹਨ, ਉਹ ਨਾਮ ਦੇ ਦਾਤੇ ਗੁਰੂ ਬਣਨ ਦੀ ਹਮਾਕਤ ਕਰਦੇ ਹਨ ਤੇ ਸਤਿਗੁਰੂ ਦੇ ਸ਼ਰੀਕ ਬਣਦੇ ਹਨ, ਉਹ ਗੁਰਮੁਖਿ ਨਹੀਂ, ਮਨਮੁਖਿ ਹਨ।

ਜਿਥੇ ਕੋਈ ਇਕ, ਕਿਸੇ ਇਕ ਸਿਖ ਪਾਸੋਂ ਨਾਮ ਲੈਂਦਾ ਹੈ, ਯਾ ਜਿਥੇ ਕੋਈ ਇਕ ਸਿਖ ਕਿਸੇ ਨੂੰ ਨਾਮ ਦਿੰਦਾ ਹੈ, ਉਥੇ ਸਮਝ ਲਵੋ ਕਿ ਪੱਕੀ ਗੁਰੂ-ਡੰਮ ਦਾ ਡਿੰਭ ਜਾਰੀ ਹੈ । ਸ੍ਰੀ ਦਸਮੇਸ਼ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅੰਤਮ ਤੌਰ ਪਰ ਗੁਰਿਆਈ ਬਖਸ਼ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਤੇ ਨਾਮ-ਦਾਨ ਦੇਣ ਦਾ ਅਧਿਕਾਰ ਦਿਤਾ। ਕਿਸੇ ਇਕ ਸਿਖ-ਸੰਤ ਨੂੰ ਨਾਮ-ਦਾਤਾ ਸਮਝਣਾ, ਉਸ ਨੂੰ ਗੁਰੂ ਸੰਤ ਦੀ ਪਦਵੀ ਦੇਣਾ ਹੈ। ਉਪਰਲੇ ਗੁਰਵਾਕ ਸਾਫ਼ ਪਰਗਟ ਕਰਦੇ ਹਨ ਕਿ ਕੇਵਲ ਸਤਿਗੁਰੂ ਹੀ ਨਾਮ ਦਾ ਦਾਤਾ ਹੈ ਅਤੇ ਐਸੇ ਸਤਿਗੁਰੂ ਦਾ ਮੇਲ ਪ੍ਰਭੂ ਪ੍ਰਮਾਤਮਾ ਦੀ ਨਦਰ ਪ੍ਰਸਾਦਿ-ਮਿਲੌਣੀ ਦੁਆਰਾ ਹੀ ਹੁੰਦਾ ਹੈ। ਧੁਰੋਂ ਪਠਾਏ ਹੁਕਮ ਅਨੁਸਾਰ ਸਤਿਗੁਰੂ ਨਾਨਕ ਦੇਵ ਜੀ ਇਸ ਸੰਸਾਰ ਅੰਦਰ ਆਉਂਦੇ ਹਨ ਤੇ ਧੁਰਿ ਲਿਖਤ ਸੰਜੋਗਾਂ ਨਾਲ ਹੀ ਅਧਿਕਾਰੀ ਜਨਾਂ ਨੂੰ ਐਸੇ ਸਤਿਗੁਰੂ ਦਾ ਮੇਲ-ਮਿਲਾਪ ਤੇ ਪ੍ਰਾਪਤੀ ਹੁੰਦੀ ਹੈ। ਗੁਰੂ ਕਿਸੇ ਆਦਮੀ ਦੇ ਬਣਾਏ ਨਹੀਂ ਬਣਦੇ, ਆਪੇ ਬਣਾਈ ਬਣੱਟ ਦੁਆਰਾ ਨਹੀਂ ਬਣਦੇ, ਇਹ ਤਾਂ ਧੁਰੋਂ ਪਠਾਏ ਹੀ ਹੁੰਦੇ ਹਨ। ਅਕਾਲੀ ਹੁਕਮ ਅਨੁਸਾਰ ਏਸ ਕਲੀਕਾਲ ਅੰਦਰ ਸਤਿਗੁਰੂ ਦੀ ਪਦਵੀ ਪ੍ਰਾਪਤ ਹੋਈ ਤਾਂ ਕੇਵਲ ਸਤਿਗੁਰੂ ਨਾਨਕ ਦੇਵ ਜੋਤਿ ਸਰੂਪੀ ਦਸਾਂ ਪਾਤਸ਼ਾਹੀਆਂ ਨੂੰ, ਅਤੇ ਦਸਾਂ ਗੁਰੂਆਂ ਦੇ ਸੱਚੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਾਪਤ ਹੋਈ। ਹੋਰ ਕਿਸੇ ਨੂੰ ਨਾ ਇਹ ਪਦਵੀ ਪ੍ਰਾਪਤ ਹੋਈ, ਨਾ ਹੁਣ ਹੋਣੀ ਹੈ, ਨਾ ਹੋਵੇਗੀ । ਡਿੰਭੀ ਗੁਰੂ ਪਿਛੇ ਬਥੇਰੇ ਹੋਏ, ਆਗੇ ਭੀ ਹੁੰਦੇ ਰਹਿਣਗੇ, ਪਰ ਸੱਚੇ ਸਤਿਗੁਰੂ ਦੀ ਪਦਵੀ ਕਿਸੇ ਨੂੰ ਭੀ ਪ੍ਰਾਪਤ ਨਹੀਂ ਹੋਈ ਤੇ ਨਾ ਹੋਵੇਗੀ । ਐਸੇ ਸੱਚੇ ਸਤਿਗੁਰੂ ਦੁਆਰਾ ਹੀ ਹਰੀ ਪ੍ਰਭ ਬੁਝੀਦਾ ਲਖੀਦਾ ਹੈ । 'ਗੁਰੂ ਦਾ ਪਦ ਘਟਦਾ ਹੈ ਤਾਂ ਕੇਵਲ ਧੁਰੋਂ ਆਏ ਸਤਿਗੁਰਾਂ ਪ੍ਰਥਾਇ ਹੀ ਘਟਦਾ ਹੈ । ਬੱਸ ! ਸਤਿਗੁਰ ਜੇਵਡ ਹੋਰ ਕੋਈ ਦੇਹਧਾਰੀ ਗੁਰੂ ਨਹੀਂ ਹੋ ਸਕਦਾ। ਐਸੇ ਸਤਿਗੁਰੂ ਦੀ ਸ਼ਰਣਾਈ ਢਹਿ ਪੈਣਾ, ਅਰਥਾਤ ਸਤਿਗੁਰੂ ਦੇ ਅਨਿੰਨ ਸਿੱਖ ਮੁਰੀਦ ਹੋਣ ਕਰਕੇ ਹੀ ਗੁਰਸਿਖਾਂ ਦਾ ਨਿਸਤਾਰਾ ਹੈ।

ਕਿਸੇ ਨੂੰ 'ਉਪਦੇਸ਼ਟਾ ਗੁਰੂ', 'ਮੰਜੀ ਗੁਰੂ' ਕਹਿਣਾ ਸਭ ਫ਼ਜ਼ੂਲ ਹਨ। ਭਾਈ ਅਵਤਾਰ ਸਿੰਘ ਵਹੀਰੀਏ ਨੇ ਬਹੁਤ ਸਾਰੀਆਂ ਪੁਸਤਕਾਂ ਛਾਪੀਆਂ ਸਨ, ਜਿਨ੍ਹਾਂ ਵਿਚ ਬਾਬਾ ਖੇਮ ਸਿੰਘ ਜੀ ਬੇਦੀ ਨੂੰ 'ਮੰਜੀ ਗੁਰੂ' ਸਿੱਧ ਕਰਨ ਵਿਚ ਬਹੁਤਾ ਜ਼ੋਰ ਲਾਇਆ। ਉਨ੍ਹਾਂ ਦਾ ਇਹ ਕਥਨ ਸੀ ਕਿ ਗੱਦੀ ਗੁਰੂ ਤਾਂ ਗੁਰੂ ਸਾਹਿਬਾਨ ਹੀ ਸਨ, ਪਰ ਬਾਬ ਖੇਮ ਸਿੰਘ ਜੀ ਮੰਜੀ ਗੁਰੂ ਸਨ। ਅਸੀਂ ਇਕ 'ਹੰਸ ਸਰੋਵਰ' ਨਾਮੇ

ਪੁਸਤਕ ਦੇਖੀ ਹੈ, ਉਸ ਵਿਚ ਭੀ ਨਿਰਾ ਗੁਰੂ-ਡੰਮ ਦੇ ਪਰਚਾਰ ਦਾ ਹੀ ਡਿੰਭ ਰਚਿਆ ਹੈ। ਏਸ ਗੁਰੂ ਡੰਭ ਦਾ ਬਾਨੀ ਇਕ 'ਠਾਕੁਰ ਜੀ' ਨਾਮੇ ਕੇਸ਼ਹੀਨ ਹੈ, ਜਿਸ ਨੂੰ ਉਸ ਦੇ ਉਪਦੇਸ਼ਕ 'ਸੁਯੰਭੂ' ਯਾ ਸੁਤੇ ਪ੍ਰਕਾਸ਼ ਗੁਰੂ ਕਰਕੇ ਮੰਨਦੇ ਤੇ ਮਨਾਉਂਦੇ ਹਨ। ਉਸ ਨੂੰ ਉਸ ਦੇ ਕਈ ਮੁਰੀਦ ਗੁਰੂ ਨਾਨਕ ਸਾਹਿਬ ਦਾ ਅਵਤਾਰ ਤੇ ਕਈ ਬਾਬਾ ਸ੍ਰੀ ਚੰਦ ਦਾ ਅਵਤਾਰ ਦੱਸਦੇ ਹਨ। ਏਸ ਸ੍ਰੇਣੀ ਵਿਚ ਭੀ ਗੁਰੂ ਡੰਭ ਦਾ ਸਿਲਸਿਲਾ ਚਲਿਆ ਹੋਇਆ ਹੈ।

ਨਾਮ-ਦਾਤੇ ਗੁਰੂ ਇੱਟ ਚੁਕਣ ਤੇ ਨਿਕਲ ਆਉਂਦੇ ਹਨ । ਇਕ ਆਦਮੀ ਤੋਂ ਨਾਮ ਲੈਣ ਦੇਣ ਦਾ ਸਿਲਸਿਲਾ ਤਾਂ ਅਨੇਕਾਂ ਅਜਿਹੀਆਂ ਸ੍ਰੇਣੀਆਂ ਵਿਚ ਚਲਿਆ ਹੋਇਆ ਹੈ। ਏਹਨਾਂ ਨਾਮ-ਦਾਤੀਆਂ ਸੰਪ੍ਰਦਾਵਾਂ ਦੀ ਬੀਮਾਰੀ ਦਾ ਮੁਢ ਤਾਂ ਨਾਮ-ਧਾਰੀਆਂ ਦੀ ਗੁਰੂ ਡੰਮ੍ਹ ਸੰਪ੍ਰਦਾਇ ਹੈ, ਜਿਸ ਵਿਚ ਨਾਮ ਦੇਣ ਦੀ ਆਮ ਖੁਲ੍ਹ ਹੈ ਤੇ ਇਕ ਇਕੱਲਾ ਹੀ ਬਹੁਤਿਆਂ ਨੂੰ ਨਾਮ ਦੇ ਦਿੰਦਾ ਹੈ । ਏਸ ਖੁਲ੍ਹੀ ਖੇਡ ਨੇ ਨਾਮ-ਦਾਤਿ ਨੂੰ ਹਾਸੋਹੀਣਾ ਬਣਾ ਦਿਤਾ ਹੈ, ਜਿਸ ਤੋਂ ਸਰਦਾ ਸੁਰਦਾ ਕੁਝ ਨਹੀਂ। ਇਹ ਸਭ ਕੁਝ ਗੁਰਮਤਿ ਅਸੂਲਾਂ ਤੋਂ ਬੇਅਸੂਲੇ ਹੋਣ ਵਾਲੀ ਗੁਰੂ-ਡੰਮ੍ਹ ਹੈ। ਅੰਮ੍ਰਿਤਧਾਰੀ ਹੋਏ ਬਾਝੋਂ, ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕੇ ਬਿਨਾਂ ਕਿਸੇ ਜਗਿਆਸੂ ਨੂੰ ਇਹ ਗੁਰਮਤਿ ਸਰਟੀਫ਼ੀਕੇਟ ਗੁਰੂ ਘਰ ਤੋਂ ਨਹੀਂ ਮਿਲ ਸਕਦਾ ਕਿ ਉਕਤ ਜਗਿਆਸੂ ਨੇ ਗੁਰੂ ਧਾਰਨ ਕਰ ਲਿਆ ਹੈ। ਉਹ ਨਿਗੁਰਾ ਹੀ ਰਹੇਗਾ ਅਤੇ ਨਿਗੁਰੇ ਨੂੰ ਸਗੁਰਾ ਕੀਤੇ ਬਾਝੋਂ ਨਾਮ-ਗੁਰਮੰਤਰ ਦੇਣਾ ਅਕਾਰਥ ਤੇ ਗੁਰਮਤਿ ਤੋਂ ਉਲਟ ਹੈ।

ਇਹ ਬੀਮਾਰੀ ਪੈ ਗਈ ਹੈ ਤੇ ਸੰਤਗੀਰੀ ਤੋਂ ਗੁਰਗੀਰੀ ਵਲ ਨੂੰ ਹੱਥ ਵਧਾਇਆ ਜਾ ਰਿਹਾ ਹੈ, ਜਿਸ ਨੇ ਸੰਤ ਪਦ ਨੂੰ ਬਦਨਾਮ ਕਰ ਦਿਤਾ ਹੈ । ਬੇਸ਼ਕ ਗੁਰਬਾਣੀ ਵਿਚ ਐਸੇ ਗੁਰਵਾਕ ਹਨ ਜਿਨ੍ਹਾਂ ਵਿਚ ਗੁਰੂ ਕੇ ਸਿੱਖਾਂ ਪਰਥਾਇ ਭੀ 'ਸੰਤ ਪਦ' ਘਟਦਾ ਹੈ, ਪਰ ਸਾਰੀ ਬਾਣੀ ਵਿਚ 'ਸੰਤ' ਅਤੇ 'ਸਾਧ' ਪਦ ਦੀ ਬਹੁਤੀ ਸ਼ਲਾਘਾ ਪੂਜਮਈ ਸ਼ਲਾਘਾ ਜੋ ਹੈ ਸੋ ਸਿਰਫ਼ ਗੁਰੂ ਸਾਹਿਬਾਨ ਉਪਰ ਹੀ ਘਟਦੀ ਹੈ। ਸੁਖਮਨੀ ਸਾਹਿਬ ਵਿਚ 'ਸੰਤ', 'ਸਾਧ' ਤੇ 'ਬ੍ਰਹਮ ਗਿਆਨੀ' ਦੀ ਜੋ ਮਹਿਮਾ ਸ੍ਰੀ ਪੰਚਮ ਪਾਤਸ਼ਾਹ ਨੇ ਵਰਨਣ ਕੀਤੀ ਹੈ ਉਹ ਸਭ ਪਹਿਲੇ ਗੁਰੂ ਸਾਹਿਬਾਨ ਪ੍ਰਥਾਇ ਹੀ ਉਚਾਰਨ ਹੋਈ ਹੈ । ਗੁਰਮੁਖ, ਸਾਧ, ਸੰਤ ਮਈ ਮਹਿਮਾ ਗੁਰਮਤਿ ਆਦਰਸ਼ ਨਿਸ਼ਾਨਾ ਖ਼ਾਸ ਕਰ ਕੇਵਲ ਗੁਰੂ ਸਾਹਿਬਾਨ ਪਰ ਹੀ ਘਟਦਾ ਹੈ। ਕਲਿਜੁਗ ਵਿਚ ਪ੍ਰਗਟ ਹੋਏ ਗੁਰਮੁਖਿ ਗੁਰੂ ਸਾਧ ਦੀ ਮਹਿਮਾ ਆਪ ਗੁਰੂ ਅਕਾਲ ਪੁਰਖ ਕਰਤੇ ਪੁਰਖ ਨੇ ਗੁਰੂ ਜਾਮਿਆਂ ਵਿਚ ਖਲੋਇ ਕੇ ਗੁਰੂ ਸਾਹਿਬ ਦੇ ਮੁਖਾਰਬਿੰਦ ਤੋਂ ਉਚਾਰਨ ਕਰਾਈ। ਉਹ ਗੁਰਸਿੱਖ ਭੀ ਵਡਭਾਗੀ ਹਨ ਜਿਨ੍ਹਾਂ ਦੀ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਨੇ ਏਸ ਪ੍ਰਕਾਰ ਮਹਿਮਾ ਕੀਤੀ ਹੈ:—

ਧੰਨੁ ਧਨੁ ਭਾਗ ਤਿਨਾ ਭਗਤ ਜਨਾ
ਜੋ ਹਰਿ ਨਾਮਾ ਹਰਿ ਮੁਖਿ ਕਹਤਿਆ ॥
ਧਨੁ ਧਨੁ ਭਾਗ ਤਿਨਾ ਸੰਤ ਜਨਾ
ਜੋ ਹਰਿ ਜਸੁ ਸ੍ਰਵਣੀ ਸੁਣਤਿਆ ॥
ਧਨੁ ਧਨੁ ਭਾਗ ਤਿਨਾ ਸਾਧ ਜਨਾ
ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ ॥
ਧਨੁ ਧਨੁ ਭਾਗ ਤਿਨਾ ਗੁਰਮੁਖਾ
ਜੋ ਗੁਰਸਿਖ ਲੈ ਮਨੁ ਜਿਣਤਿਆ ॥
ਸਭਦੂ ਵਡੇ ਭਾਗ ਗੁਰਸਿਖਾ ਕੇ
ਜੋ ਗੁਰ ਚਰਣੀ ਸਿਖ ਪੜਤਿਆ ॥੧੮॥

ਵਾਰ ਸੋਰਠਿ ਮ: ੪, ਪੰਨਾ ੬੪੯

ਏਸ ਗੁਰਵਾਕ ਅੰਦਰ ਸਤਿਗੁਰਾਂ ਨੇ ਗੁਰਸਿਖਾਂ ਨੂੰ ਪੰਜ ਪ੍ਰਕਾਰੀ ਖ਼ਿਤਾਬ ਦੇ ਕੇ ਵਡਿਆਇਆ ਹੈ। ਪਹਿਲਾਂ ਤਾਂ ਗੁਰਸਿਖ ਦੀ 'ਭਗਤ ਜਨ' ਕਹਿ ਕੇ ਮਹਿਮਾ ਕੀਤੀ ਹੈ, ਅਰਥਾਤ ਮੁੱਖ ਤੋਂ ਹਰ ਸਮੇਂ, ਹਰ ਖਿਨ ਨਾਮ ਜਪਣ ਵਾਲਿਆਂ ਗੁਰਸਿੱਖਾਂ ਨੂੰ ਭਗਤ ਜਨਾਂ ਦਾ ਖ਼ਿਤਾਬ ਦੇ ਕੇ 'ਧੰਨ ਧੰਨ' ਆਖਿਆ। ਦੂਜੀ ਤੁਕ ਵਿਚ 'ਹਰਿ ਜਸ' ਸ੍ਰਵਣੀ ਸੁਨਣਹਾਰਿਆਂ ਗੁਰਸਿੱਖਾਂ ਨੂੰ 'ਸੰਤ ਜਨਾਂ' ਦਾ ਰੁਤਬਾ ਦੇ ਕੇ 'ਧੰਨ ਧੰਨ' ਆਖਿਆ ਹੈ। ਤੀਜੀ ਤੁਕ ਵਿਚ 'ਹਰੀ ਕੀਰਤਨ' ਗਾਉਣ ਵਾਲੇ ਗੁਣੀ ਜਨ ਗੁਰਸਿੱਖਾਂ ਨੂੰ 'ਸਾਧ ਜਨਾਂ' ਦਾ ਮਰਤਬਾ ਦੇ ਕੇ ਸਲਾਹਿਆ ਹੈ ਤੇ 'ਧੰਨ ਧੰਨ' ਅਲਾਇਆ ਹੈ। ਚੌਥੀ ਤੁਕ ਵਿਚ ਗੁਰਦੀਖਿਆ ਲੈ ਕੇ ਤੇ ਗੁਰਦੀਖਿਆ ਗੁਰਮੰਤਰ ਗੁਰਮਤਿ ਨਾਮ ਦੀ ਅਭਿਆਸ ਕਮਾਈ ਕਰਿ, ਮਨ ਜਿਤਣ ਵਾਲਿਆਂ, ਸਦਾ ਗੁਰ-ਪਰਣੇ ਰਹਿਣ ਵਾਲੇ ਸਤਿਗੁਰੂ ਦੇ ਸਨਮੁਖੀ ਸਿਖਾਂ ਨੂੰ 'ਗੁਰਮੁਖਾਂ' ਦੀ ਪਦਵੀ ਦੇ ਕੇ ਨਦਰ ਨਿਹਾਲਿਆ ਤੇ ਧੰਨ ਧੰਨਾਲਿਆ ਹੈ। ਪੰਜਵੀਂ ਤੁਕ ਅੰਦਰ ਸਦਾ ਗੁਰੂ ਪ੍ਰਾਇਣ ਹੋ ਕੇ ਗੁਰ-ਸ਼ਰਣੀ ਪੜੇ ਰਹਿਣ ਵਾਲਿਆਂ ਸਿੱਖਾਂ ਨੂੰ ਨਿਰੋਲ ਖਾਲਸਾ 'ਗੁਰਸਿੱਖ' ਆਖ ਕੇ ਸਭਦੂੰ ਵਡੇ ਭਾਗਾਂ ਵਾਲੇ ਗੁਰਸਿਖਾਂ ਦਾ ਸਭ ਤੋਂ ਉਚਾ ਦਰਜਾ ਦਿਤਾ ਹੈ।

ਸਿਖ ਨੂੰ ਸਦਾ ਗੁਰ ਕੇ ਚਰਣ ਸ਼ਰਣ ਸ਼ਰਣਾਗਤੀ ਸਿਖ ਰਹਿਣ ਵਿਚ ਹੀ ਸਭ ਤੋਂ ਵੱਡੀ ਵਡਿਆਈ ਹੈ। ਉਸ ਗੁਰਸਿਖ ਦੇ ਸਭ ਤੋਂ ਵਡੇ ਭਾਗ ਹਨ ਜੋ ਸਦਾ ਗੁਰ ਕੀ ਚਰਣ ਸ਼ਰਣ ਪਏ ਰਹਿਣ ਵਾਲਾ ਸਿੱਖ ਹੀ ਬਣਿਆ ਰਹਿੰਦਾ ਹੈ। ਕਦੇ ਗੁਰੂ ਬਣ ਕੇ ਗੁਰੂ ਦੀ ਬਰਾਬਰੀ ਨਹੀਂ ਕਰਦਾ ਤੇ ਕਦੇ ਸੁਪਨੇ ਵਿਚ ਭੀ ਗੁਰੂ ਕਾ ਗੁਰਮੰਤਰ-ਦਾਤਾਰਨੀ ਗੁਰਦੇਵ ਪਦਵੀ ਵਾਲਾ ਸੀਗਾ ਸਾਂਭਣ ਦੀ ਹਮਾਕਤ ਨਹੀਂ ਕਰਦਾ। ਐਸਾ ਕਰਨ ਵਿਚ ਉਸ ਦੀ ਗੁਰਸਿਖ ਪਦਵੀ ਵਾਲੀ ਵਡਿਆਈ ਭੀ ਖੋਹੀ ਜਾਂਦੀ ਹੈ, ਉਸ ਦੇ

ਉਪਰ ਗੁਰ ਕਰਣਾ ਦੁਆਰਾ ਆਇਦ ਹੋਏ ਗੁਰ ਭਗਤ, ਸੰਤ, ਸਾਧ ਤੇ ਗੁਰਮੁਖ ਵਾਲੇ ਪਦ ਭੀ ਖੁਸ ਜਾਂਦੇ ਹਨ। ਗੁਰੂ ਕੇ ਸਿੱਖਾਂ ਲਈ ਭਲੀ ਗੱਲ ਇਹੋ ਹੀ ਹੈ ਕਿ ਉਹ ਸਦਾ ਸਿੱਖ ਹੀ ਬਣੇ ਰਹਿਣ ਤੇ ਕਦੇ ਭੀ ਆਪਣੇ ਆਪ ਨੂੰ ਸੰਤ ਸਦਾਉਣ ਵਿਚ ਫ਼ਖ਼ਰ ਨਾ ਸਮਝਣ। ਪਰਾਈ ਕਣੌਡ ਤੇ ਪਰਾਈ ਰੀਸ ਕੁਰੀਸੇ ਸੰਤ ਬਣ ਬੈਠਣਾ, ਭਲੇ ਸਿਖਾਂ ਦਾ ਕੰਮ ਨਹੀਂ –

ਤੇ ਸੰਤ ਭਲੇ ਗੁਰਸਿਖ ਹੈ ਜਿਨ ਨਾਹੀ ਚਿੰਤ ਪਰਾਈ ਚੁਖਾ ॥੬॥

ਵਡਹੰਸ ਕੀ ਵਾਰ ਮ: ੪, ਪੰਨਾ ੫੮੮

ਸੰਤ ਸੁਭਾ ਵਾਲੇ ਗੁਰਸਿਖਾਂ ਦੀ ਸੁਤੇ ਹੀ ਸਿਖ-ਸੰਤਾਂ ਵਾਲੀ ਮਹਿਮਾ ਹੋਣ ਲਗ ਪੈਂਦੀ ਹੈ, ਪਰ ਉਹ ਸਦਾ ਨਿਰਮਾਣ ਰਹਿੰਦੇ ਹੋਏ ਕਦੇ ਭੀ ਆਪਣੇ ਆਪ ਨੂੰ ਸੰਤ ਸਦਾਵਣ ਵਿਚ ਰਾਜ਼ੀ ਨਹੀਂ ਹੁੰਦੇ, ਕਿਥੇ ਇਹ ਕਿ ਉਹ 'ਗੁਰੂ-ਸੰਤ' ਸਦਾਉਣ ਦੀ ਢੀਠਤਾ ਭਰੀ ਮਨਮਤਿ ਵਿਚ ਪੈਣ।

ਗੁਰਬਾਣੀ ਅੰਦਰ ਸੰਤ ਪਦ ਬਹੁਤਾ ਗੁਰੂ ਸਾਹਿਬਾਨ ਪ੍ਰਥਾਇ ਹੀ ਘਟਦਾ ਹੈ ਤੇ ਨਾਮ-ਦਾਤਿ ਦੇਣਹਾਰਾ ਗੁਰਮੁਖਿ ਪਦ ਭੀ ਸਤਿਗੁਰਾਂ ਪ੍ਰਥਾਇ ਹੀ ਘਟਦਾ ਹੈ। ਜੈਸਾ ਕਿ ਗੁਰਬਾਣੀ ਦੇ ਤੱਤਬੇਤਾ ਸ੍ਰੀ ਭਾਈ ਗੁਰਦਾਸ ਜੀ ਨੇ 'ਗੁਰਮੁਖਿ ਕਲਿ ਵਿਚਿ ਪਰਗਟੁ ਹੋਆ'* ਦੀ ਪੰਗਤੀ ਅੰਦਰ 'ਗੁਰਮੁਖਿ' ਪਦ ਸਤਿਗੁਰੂ ਨਾਨਕ ਸਾਹਿਬ ਪ੍ਰਥਾਇ ਹੀ ਘਟਾਇਆ ਹੈ।

ਸੋ ਗੁਰਬਾਣੀ ਵਿਚ ਜਿਥੇ ਕਿਤੇ "ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ‡" ਦੇ ਭਾਵ ਵਾਲੀਆਂ ਤੁਕਾਂ ਆਉਂਦੀਆਂ ਹਨ, ਉਥੇ 'ਗੁਰਮੁਖਿ' ਕੇਵਲ ਗੁਰੂ ਪ੍ਰਥਾਇ ਹੀ ਘਟਦਾ ਹੈ, ਕਿਸੀ ਇਕ ਗੁਰਸਿੱਖ ਪ੍ਰਥਾਇ ਕਦਾਚਿਤ ਨਹੀਂ ਘਟਦਾ। ਅਜਿਹੇ ਗੁਰ-ਪ੍ਰਮਾਣਾਂ ਦੇ ਆਸਰੇ ਹੀ ਬਹੁਤ ਸਾਰੇ ਗੁਰ-ਡੰਮ ਦਾ ਪਰਪੰਚ ਰਚ ਲੈਂਦੇ ਹਨ ਤੇ ਖ਼ਾਸ ਖ਼ਾਸ ਸ਼ਖ਼ਸੀਅਤ ਵਾਲੇ ਗੁਰਸਿਖਾਂ ਨੂੰ ਨਾਮ ਦੇ ਦਾਤੇ ਪ੍ਰਸਿੱਧ ਕਰਨ ਲਈ ਉਤਾਵਲੇ ਹੋ ਜਾਂਦੇ ਹਨ। ਇਸ ਤਰ੍ਹਾਂ ਕਰਨਾ ਗੁਰਮਤਿ ਤੋਂ ਉਲਟ ਹੈ। ਨਾਮ ਦਾ ਦਾਤਾ ਕੇਵਲ ਸਤਿਗੁਰੂ ਹੀ ਹੈ। ਨਾਮ (ਗੁਰਮੰਤਰ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜੇ ਪਿਆਰੇ ਹੀ ਅੰਮ੍ਰਿਤਧਾਰੀ ਸਿੰਘ ਨੂੰ ਦੇ ਸਕਦੇ ਹਨ, ਹੋਰ ਕੋਈ ਇਕੱਲਾ ਸਿੱਖ, ਸਾਧ, ਸੰਤ, ਭਗਤ, ਗੁਰਮੁਖ ਨਾਮ ਦੇਣ ਲਈ 'ਉਪਦੇਸ਼ਟਾ ਗੁਰੂ' ਯਾ 'ਮੰਜੀ ਗੁਰੂ' ਨਹੀਂ ਹੋ ਸਕਦਾ।

---

* ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੭

‡ ਸੋਰਠਿ ਮ: ੫, ॥੨॥(੪॥੨) ਪੰਨਾ ੬੦੮

੧੦

# ਨਾਮ ਦਾ ਦਾਤਾ
# ਤੇ
# ਸਿਮਰਨ-ਦਾਤਾ ਸਤਿਗੁਰੂ

ਜਿਹ ਸਿਮਰਨਿ ਤੇਰੀ ਜਾਇ ਬਲਾਇ ॥
ਜਿਹ ਸਿਮਰਨਿ ਤੁਝੁ ਪੋਹੈ ਨ ਮਾਇ ॥
ਸਿਮਰਿ ਸਿਮਰਿ ਹਰਿ ਹਰਿ ਮਨਿ ਗਾਈਐ ॥
ਇਹੁ ਸਿਮਰਨੁ ਸਤਿਗੁਰ ਤੇ ਪਾਈਐ ॥੬॥
ਸਦਾ ਸਦਾ ਸਿਮਰਿ ਦਿਨੁ ਰਾਤਿ ॥
ਊਠਤ ਬੈਠਤ ਸਾਸਿ ਗਿਰਾਸਿ ॥
ਜਾਗੁ ਸੋਇ ਸਿਮਰਨ ਰਸ ਭੋਗ ॥
ਹਰਿ ਸਿਮਰਨੁ ਪਾਈਐ ਸੰਜੋਗ ॥੭॥(੮॥੯)

ਰਾਮਕਲੀ ਕਬੀਰ ਜੀ, ਪੰਨਾ ੯੭੧

ਇਹ ਉਪਰਲਾ ਗੁਰਵਾਕ ਸਪੱਸ਼ਟ ਨਿਰਣੇ ਕਰਾਉਂਦਾ ਹੈ ਕਿ ਜਿਸ ਸਿਮਰਨ ਤੋਂ ਸਿਮਰਨਹਾਰੇ ਦੀ ਆਧਿ ਬਿਆਧਿ ਉਪਾਧਿ ਰੂਪੀ ਸਭ ਅਲੋਂ-ਬਲੋਂ ਦੂਰ ਹੁੰਦੀ ਹੈ, ਜਿਸ ਸਿਮਰਨ ਤੋਂ ਸਿਮਰਨ-ਹਾਰੇ ਨਾਮ ਅਭਿਆਸੀ ਨੂੰ ਮਾਇਆ-ਮਮਤਾ ਦਾ ਤ੍ਰੈਗੁਣੀ ਆਲ ਜਾਲ ਜੰਜਾਲ ਨਹੀਂ ਪੋਹਿ ਸਕਦਾ, ਜਿਸ ਸਿਮਰਨ ਨੂੰ ਸਦਾ ਸਿਮਰੀ ਜਾਣਾ ਹੁਕਮ ਹੈ, ਜਿਸ ਨਾਮ ਸਿਮਰਨ ਦੀ ਜਸ ਕੀਰਤੀ ਨੂੰ ਸਦਾ ਗਾਈ ਜਾਣ ਦਾ ਉਪਦੇਸ਼ ਹੈ, ਸੋ ਐਸਾ ਹਰਿ ਸਿਮਰਨ ਕੇਵਲ ਸਤਿਗੁਰੂ ਤੋਂ ਹੀ ਪਾਇਆ ਜਾ ਸਕਦਾ ਹੈ। ਇਸ ਸਿਮਰਨ ਨੂੰ, ਅਰਥਾਤ ਗੁਰਮਤਿ ਨਾਮ ਦੇ ਸਿਮਰਨ ਨੂੰ ਕੇਵਲ ਸਤਿਗੁਰੂ ਤੋਂ ਪਾ ਕੇ ਹੀ "ਸਦਾ ਸਦਾ ਸਿਮਰਿ ਦਿਨੁ ਰਾਤਿ", "ਊਠਤ ਬੈਠਤ ਸਾਸਿ ਗਿਰਾਸਿ" ਸਿਮਰਿਆ ਜਾ ਸਕਦਾ ਹੈ, ਐਵੇਂ ਨਹੀਂ; ਐਵੇਂ ਕਦਾਚਿਤ ਨਹੀਂ। ਕੇਵਲ ਸਤਿਗੁਰੂ ਤੋਂ ਗੁਰਮੰਤਰ ਪ੍ਰਾਪਤ ਕਰ ਕੇ ਇਸ ਸਿਮਰਨ ਦਾ ਜਾਗਦਿਆਂ ਅਤੇ ਸੁਤਿਆਂ ਪਿਆਂ ਹੀ ਰਸ ਭੋਗ ਸਕੀਦਾ ਹੈ। ਪਰ ਐਸਾ ਸਿਮਰਨ ਸਤਿਗੁਰੂ-ਮਿਲਾਪ-ਮਈ ਸੰਜੋਗਾਂ ਨਾਲ ਹੀ ਪ੍ਰਾਪਤ ਹੁੰਦਾ ਹੈ।

ਉਪਰਲੇ ਗੁਰਵਾਕ ਦੇ ਭਾਵ ਤੋਂ ਸਾਫ ਸਿੱਧ ਹੋਇਆ ਕਿ ਸਿਮਰਨ ਦਾ ਦਾਤਾ ਸਤਿਗੁਰੂ ਹੈ ਅਤੇ ਸਤਿਗੁਰੂ ਬਾਝੋਂ ਨਾਮ ਗੁਰ-ਮੰਤਰ ਕੋਈ ਨਹੀਂ ਦੇ ਦ੍ਰਿੜ੍ਹਾ ਸਕਦਾ, ਨਾ ਕਿਸੇ ਨੂੰ ਸਤਿਗੁਰੂ ਤੋਂ ਬਿਨਾਂ ਸਿਮਰਨ ਦੀ ਦਾਤਿ ਪ੍ਰਾਪਤ ਹੋ ਸਕਦੀ ਹੈ।

ਪਰ ਦੇਖਣ ਵਿਚ ਆਉਂਦਾ ਹੈ ਕਿ ਸਿਮਰਨ-ਦਾਤਿਆਂ ਦੀਆਂ ਸੰਪ੍ਰਦਾਵਾਂ ਐਨੀਆਂ ਚਲ ਪਈਆਂ ਹਨ ਕਿ ਐਨੇ ਸਿਮਰਨ ਦੀ ਦਾਤਿ ਲੈਣ ਦੇ ਅਧਿਕਾਰੀ ਨਹੀਂ ਜਿਤਨੇ ਕਿ ਦੇਣ ਦੇ ਦਾਅਵੇਦਾਰ ਸਿਮਰਨ-ਦਾਤਾਰੀ ਬਣੇ ਫਿਰਦੇ ਹਨ। ਇਹਨਾਂ ਹੰਨੇ ਹੰਨੇ ਸਿਮਰਨ-ਦਾਤਿ ਦੇ ਮੀਰ ਸ਼ਿਕਾਰੀਆਂ ਨੇ ਸਿਮਰਨ ਨੂੰ ਭੋਇੰ ਭਾ ਲੁਟਾਉਣ ਦੀ ਅੰਨ੍ਹੀ ਮਚਾਈ ਹੈ। ਹਰ ਇਕ ਇਕੱਲਾ ਇਕੱਲਾ ਹੀ ਜਿਸ ਨੂੰ ਚਾਹੇ, ਨਾਮ ਗੁਰਮੰਤਰ ਦੇਣ ਦਾ ਅਤੇ ਸਿਮਰਨ ਸਿਖਾਉਣ ਦਾ ਦਾਅਵੇਦਾਰ ਹੈ। ਜਦ ਕਿ ਸਿਮਰਨ ਦਾ ਦਾਤਾ ਸਿਰਫ਼ ਸਤਿਗੁਰੂ ਹੀ ਹੈ, ਤਾਂ ਇਹਨਾਂ ਦਾ ਕੀ ਹੱਕ ਹੈ ਕਿ ਸਿਮਰਨ ਦੇਣ ਦਿਲਾਉਣ ਦੀ ਖੁਲ੍ਹ ਖੇਡ ਦੇ ਪਰਪੰਚ-ਅਖਾੜੇ ਰਚਦੇ ਫਿਰਨ ? ਕੀ ਇਹ ਸਿਮਰਨ ਦੀ ਦਾਤਿ ਨੂੰ ਅਤੇ ਸਿਮਰਨ-ਦਾਤਾ ਸਤਿਗੁਰੂ ਦੀ ਦਾਤਿ ਸਿਫ਼ਾਤੀ-ਜ਼ਾਤ ਨੂੰ ਹਾਸੋ-ਹੀਣ ਅਤੇ ਬਦਨਾਮ ਕਰਨ ਵਾਲੀ ਬੀਮਾਰੀ ਨਹੀਂ ? ਜਣਾ ਖਣਾ ਉੱਠ ਕੇ ਨਾਮ ਦਾ ਦਾਤਾ ਬਣਿਆ ਫਿਰਦਾ ਹੈ ਅਤੇ ਹਰ ਇਕ ਅਣ-ਅਧਿਕਾਰੀਆਂ ... ਅਣ-ਗਾਹਕਾਂ ਦੇ ਕੰਨਾਂ ਵਿਚ ਮਨਮੰਨੀਆਂ ਸਿਮਰਨ-ਫੂਕਾਂ ਮਾਰਦਾ ਫਿਰਦਾ ਹੈ।

## ਨਾਮ-ਸਿਮਰਨ ਦੇਣ ਦੀ ਖੁਲ੍ਹੀ ਖੇਡ—

ਅਸੀਂ ਅਨੇਕਾਂ ਦੀਪ-ਮਾਲਾ ਦੇ ਸਮਾਗਮਾਂ ਸਮੇਂ ਸ੍ਰੀ ਅੰਮ੍ਰਿਤਸਰ ਜੀ ਦੀ ਯਾਤ੍ਰਾ ਨੂੰ ਆਉਣ ਜਾਣ ਵਾਲੇ ਯਾਤਰੂਆਂ ਅਤੇ ਮਹਿਜ਼ ਮੇਲਾ ਵੇਖਣ ਵਾਲੇ ਤਮਾਸ਼ਬੀਨਾਂ ਦੀਆਂ ਭਰੀਆਂ ਭਕੁੰਨੀਆਂ ਰੇਲਵੇ ਟਰੇਨਾਂ ਦੇ ਡੱਬਿਆਂ ਵਿਚ ਕਈ ਭੇਖੀਆਂ ਨੂੰ ਮੱਲੋਜ਼ੋਰੀ ਲੋਕਾਂ ਦੇ ਕੰਨਾਂ ਵਿਚ ਨਾਮ ਸਿਮਰਨ ਦੀਆਂ ਫੂਕਾਂ ਮਾਰਦੇ ਆਪਣੇ ਅਖੀਂ ਡਿੱਠਾ ਹੈ। ਜੇਲ੍ਹ-ਯਾਤਰਾ ਤੋਂ ਪਹਿਲਾਂ ਤਾਂ ਸਾਨੂੰ ਦੋ ਚਾਰ ਅਜਿਹੇ ਮੌਕੇ ਖ਼ਾਸ ਤੌਰ ਤੇ ਯਾਦ ਹਨ ਕਿ ਹਿੰਦੂ ਮੁਸਲਮਾਨਾਂ ਦੇ ਭਰੇ ਡੱਬਿਆਂ ਵਿਚ ਪੰਜ ਪੰਜ, ਛੇ ਛੇ ਨਾਮ-ਦਾਤਾਰੀ ਵੜ ਜਾਂਦੇ ਸਨ ਤੇ ਵੜਨਸਾਰ ਹਰ ਇਕ ਮੁਸਾਫ਼ਰ ਨੂੰ ਸਿਰਫ਼ ਏਤਨੀ ਗੱਲ ਪੁਛਦੇ ਸਨ ਕਿ ਤੂੰ ਹਿੰਦੂ ਹੈਂ ਯਾ ਮੁਸਲਮਾਨ। ਜੇ ਉਹ ਕਹਿ ਦੇਵੇ ਕਿ ਮੈਂ ਹਿੰਦੂ ਹਾਂ, ਬੱਸ ਮੱਲੋ ਮਲੀ ਉਸ ਦੇ ਕੰਨਾਂ ਨੂੰ ਚਿੰਮੜ ਜਾਂਦੇ। ਅਧਿਕਾਰੀ ਅਨ-ਅਧਿਕਾਰੀ ਤਾਂ ਕੀ ਵੇਖਣਾ ਸੀ, ਬੇਸ਼ਕ ਨੜੀ-ਮਾਰ ਹੀ ਹੋਵੇ, ਤੜੱਕ ਨਾਮ ਦੇਣ ਲਈ ਉਸ ਦੇ ਉਦਾਲੇ ਹੋ ਜਾਂਦੇ। "ਮਾਨ ਨਾ ਮਾਨ ਮੈਂ ਤੇਰਾ ਮਹਿਮਾਨ" ਦੀ ਕਹਾਵਤ ਅਨੁਸਾਰ ਗੱਡੀ ਵਿਚ ਬੈਠੇ ਸਭਨਾਂ ਨੂੰ ਨਾਮ (ਗੁਰਮੰਤ੍ਰ) ਦੇ ਹੀ ਦਿੰਦੇ ਤੇ ਨਾਲ ਇਕ ਇਕ ਉੱਨ ਦੀ ਮਾਲਾ ਭੀ ਦਿੰਦੇ ਤੇ ਇਸ ਬਿਧ ਇਕ ਇਕ ਗੱਡੀ (ਡੱਬੇ) ਵਿਚ ਬੈਠੇ ਪੰਜ ਪੰਜ, ਛੇ ਛੇ ਇਹ ਗੁਰਮੰਤਰ ਵੰਡਣ ਵਾਲੇ ਵੱਖੋ

ਵੱਖ ਆਪਣੇ ਨਾਮ-ਲੇਵੇ ਚਾਟੜਿਆਂ ਦੀਆਂ ਫ਼ਹਿਰਿਸਤਾਂ ਤਿਆਰ ਕਰਦੇ। ਕੀ ਉਨ੍ਹਾਂ ਦੀਆਂ ਇਹ ਕਾਰਵਾਈਆਂ "ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ"* ਗੁਰਵਾਕ ਦੇ ਭਾਵ ਅਨੁਸਾਰ ਘੋਰ ਮਨਮੱਤਾਂ ਨਹੀਂ ਤਾਂ ਹੋਰ ਕੀ ਹਨ ?

ਕੀ ਇਹ ਘੋਰ ਗ਼ੁਬਾਰੀ ਗੁਰੂ ਡੰਮ੍ਹ ਵਾਲੀ ਬੀਮਾਰੀ ਨਹੀਂ, ਜੋ ਖਾਸ ਕਰ ਸਿਖ ਅਖਵਾਉਣ ਵਾਲੇ ਇਕ ਹਿਸੇ ਵਿਚ ਪ੍ਰਵਿਰਤ ਹੋ ਗਈ ਹੈ ? ਇਹ ਲੋਕ ਅਸਾਡੇ ਪੰਥ ਦੇ ਬਜ਼ੁਰਗ, ਕਰਨੀ ਕਮਾਲ ਜਮਾਲ ਸ੍ਰੀ ਬਾਬਾ ਰਾਮ ਸਿੰਘ ਜੀ ਦੇ ਕਮਾਏ ਗੁਰਸਿੱਖੀ ਦੇ ਕਮਾਲ ਦੇ ਨਾਮ ਅਭਿਆਸ ਦੇ ਪੂਰਨਿਆਂ ਨੂੰ ਲਾਜ-ਲੌਣ ਕਰ ਰਹੇ ਹਨ।

**ਬਾਬਾ ਰਾਮ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਖ–**

ਜਿਨ੍ਹਾਂ ਸੱਜਣਾਂ ਨੇ ਸ੍ਰੀ ਬਾਬਾ ਰਾਮ ਸਿੰਘ ਜੀ ਦੇ ਨਿਕਟਵਰਤੀ ਹੋਣ ਦਾ ਮਾਣ ਪ੍ਰਾਪਤ ਕੀਤਾ ਹੈ; ਉਹਨਾਂ ਨੇ ਆਪਣੀ ਜ਼ਬਾਨੀ ਇਹ ਗੱਲਾਂ ਅਸਾਨੂੰ ਦੱਸੀਆਂ ਹਨ ਕਿ ਸ੍ਰੀ ਬਾਬਾ ਰਾਮ ਸਿੰਘ ਜੀ ਨੇ ਕਦੇ ਭੀ ਆਪਣੀ ਜ਼ਿੰਦਗੀ ਵਿਚ ਨਾ ਹੀ ਇਕੱਲਿਆਂ ਕਿਸੇ ਨੂੰ ਅੰਮ੍ਰਿਤ ਛਕਾਇਆ ਅਤੇ ਨਾ ਹੀ ਕਿਸੇ ਨੂੰ ਇਕੱਲਿਆਂ ਨਾਮ ਦਿਤਾ। ਹਮੇਸ਼ਾ ਅੰਮ੍ਰਿਤ ਛਕਾਉਣ ਦੇ ਮਹਾਂ ਕਾਰਜ ਲਈ ਪੰਜਾਂ ਪਿਆਰਿਆਂ ਦੀ ਸ਼ਮੂਲੀਅਤ ਵਿਚ ਸ਼ਾਮਲ ਹੁੰਦੇ ਰਹੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬਿਆ ਓਹਨਾਂ ਦੇ ਵਕਤ ਵਿਚ ਪੰਜ ਪਿਆਰੇ ਹੀ ਨਾਮ (ਗੁਰਮੰਤ੍ਰ) ਦਿੰਦੇ ਰਹੇ। ਚਾਹੇ ਸ੍ਰੀ ਬਾਬਾ ਜੀ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋਣ, ਭਾਵੇਂ ਨਾ ਹੋਣ, ਸ੍ਰੀ ਬਾਬਾ ਜੀ ਨੇ ਕਦੇ ਆਪਣੇ ਆਪ ਨੂੰ ਗੁਰੂ ਨਹੀਂ ਸਦਵਾਇਆ । ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਇਸ਼ਟ ਗੁਰੂ ਮੰਨਦੇ ਸਨ ਅਤੇ ਜਗਿਆਸੂਆਂ ਨੂੰ ਮਨਾਉਂਦੇ ਸਨ।

ਅਜ 'ਸਤਿਜੁਗੀ' ਫ਼ਰਿਸ਼ਤੇ ਇਸ ਬੀਮਾਰੀ ਦਾ ਨਾਉਂ ਸੁਣ ਕੇ ਭੁੜਕ ਉੱਠੇ ਹਨ। ਬੀਮਾਰੀ ਦਸਣ ਵਾਲਿਆਂ ਨੂੰ,ਬੀਮਾਰੀ ਦੀ ਸੂੰਹ ਲਾਉਣ ਵਾਲਿਆਂ ਨੂੰ ਮਨਮਤੀਏ ਦਸਦੇ ਹਨ। ਬੀਮਾਰੀ ਪਾਉਣ ਵਾਲਿਆਂ ਨੂੰ ਮਨਮਤੀਏ ਮੰਨਣੋਂ ਸੰਕੋਚਦੇ ਹਨ।

"ਇਹ ਸਿਮਰਨੁ ਸਤਿਗੁਰ ਤੇ ਪਾਈਐ"† ਦੇ ਗੁਰਵਾਕ ਦੀ ਪੰਗਤੀ ਦੀ ਕਸੌਟੀ ਅਨੁਸਾਰ ਗੁਰਮਤਿ ਮਹਿਮਾ-ਮਈ ਸਿਮਰਨ ਦਾ ਦਾਤਾ ਕੇਵਲ ਸਤਿਗੁਰੂ ਹੀ ਹੋ ਸਕਦਾ ਹੈ। ਕੀ ਇਹ ਅੱਜ ਕਲ੍ਹ ਦੇ ਨਾਮ ਦੇਣ ਵਾਲੇ ਸਾਰੇ ਦੇ ਸਾਰੇ ਹੀ ਸਤਿਗੁਰੂ ਹਨ ? ਜਿਸ ਕਿਸੇ ਇਕੱਲੇ ਸਿਖ ਨੇ ਖ਼ੁਦ ਨਾਮ ਦੇਣ ਦੀ ਹਮਾਕਤ ਕੀਤੀ, ਉਸ ਨੇ ਮਾਨੋ ਗੁਰੂ ਬਣਨ ਦੀ ਹਮਾਕਤ ਭੀ ਕੀਤੀ। ਬੱਸ, ਇਸ ਤਰ੍ਹਾਂ ਹੀ ਗੁਰੂ ਡੰਮ੍ਹ ਦੀ ਬੀਮਾਰੀ ਫੈਲੀ ਅਤੇ ਮਹਾਂ ਮਨਮਤਿ ਪ੍ਰਕਾਸ਼ਕ ਹੋਈ। ਨਾਮ ਗੁਰਮੰਤ੍ਰ ਦਾ ਦਾਤਾ ਸਿਮਰਨ ਦਾ ਦਾਤਾ ਹੈ ਤਾਂ ਸਿਰਫ਼ ਸਤਿਗੁਰੂ ਹੀ ਹੈ। ਇੱਕੋ ਕੋਈ ਇੱਕ ਇਕੇਲਾ ਸਿੱਖ ਕਦੇ ਭੀ

---

* ਸਲੋਕੁ ਮ: ੧, ਵਾਰ ਮਾਰੂ, ਪੰਨਾ ੧੦੮੬

† ਰਾਮਕਲੀ ਕਬੀਰ ਜੀ, ਪੰਨਾ ੯੭੧

ਨਾਮ ਦਾ ਦਾਤਾ ਨਹੀਂ ਹੋ ਸਕਦਾ, ਭਾਵੇਂ ਕਿਤਨੀ ਕਰਨੀ ਵਾਲਾ ਕਿਉਂ ਨਾ ਹੋਵੇ। ਕਰਨੀ ਵਾਲੇ ਪੰਜ ਸਿੰਘਾਂ ਦਾ ਪੁੰਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬਿਆ ਹੀ ਸ੍ਰੀ ਗੁਰੂ ਦਸਮੇਸ਼ ਜੀ ਦੇ ਪਰਪੱਕ ਪ੍ਰਚਲਤ ਕੀਤੇ ਅਸੂਲ ਮਰਯਾਦਾ ਅਨੁਸਾਰ ਅੰਮ੍ਰਿਤ ਛਕਾ ਸਕਦਾ ਹੈ ਅਤੇ ਇਸ ਅੰਮ੍ਰਿਤ ਪ੍ਰਚਾਰ ਦੇ ਸਮੇਂ ਨਾਮ ਦੀ ਦਾਤਿ ਅਧਿਕਾਰੀ ਜਨਾਂ ਨੂੰ ਦੇ ਸਕਦਾ ਹੈ। ਇਸ ਦੇ ਉਲਟ ਜੋ ਕੋਈ ਕਰਦਾ ਹੈ ਸੋ ਮਨਮਤਿ ਤੇ ਮਹਾਂ ਮਨਮਤਿ ਕਰਦਾ ਹੈ।

## ਸਤਿਗੁਰੂ ਇੱਕ ਹੈ --

## ਸਤਿਪੁਰਖ ਦਾ ਜਾਨਣਾ ਕੀ ਹੈ? –

ਸਿਮਰਨ ਦਾ ਦਾਤਾ ਕੇਵਲ ਸਤਿਗੁਰੂ ਹੀ ਹੋ ਸਕਦਾ ਹੈ ਅਤੇ ਸਤਿਗੁਰੂ ਇੱਕ ਹੈ, ਅਨੇਕ ਨਹੀਂ। ਸਤਿਗੁਰੂ ਦਾ ਮੁਰਾਤਬਾ "ਵਡੀ ਹੂੰ ਵਡਾ ਅਪਾਰੁ" ਹੈ, ਸਭ ਦੂੰ ਵੱਡਾ ਹੈ। ਗੁਰੂ ਪਦ ਸਤਿ ਹੈ ਤਾਹੀਂ ਤੇ ਇਸ ਗੁਰੂ ਪਦ ਨੂੰ "ਸਤਿਗੁਰੂ" ਕਰਕੇ ਗੁਰਬਾਣੀ ਅੰਦਰ ਵਰਨਿਆ ਹੈ। ਸਭ ਤੋਂ ਵੱਡਾ ਸ੍ਰੇਸ਼ਟ ਅਤੇ ਸੱਚ ਪਦ ਹੈ ਸਤਿਗੁਰੂ ਦਾ, ਪਰ ਇਹ ਮਿਲਦਾ ਤਿਸ ਨੂੰ ਹੈ ਜਿਸ ਨੂੰ ਆਪ ਵਾਹਿਗੁਰੂ ਟਿੱਕੇ (ਥਾਪੇ), ਯਾ ਜਿਸ ਨੂੰ ਵਾਹਿਗੁਰੂ ਅਕਾਲ ਪੁਰਖ ਦਾ ਥਾਪਿਆ (ਟਿੱਕਿਆ) ਸਤਿਗੁਰੂ ਹੀ ਆਪਿ ਥਾਪੇ (ਟਿੱਕੇ)। ਐਸੇ ਸਤਿਗੁਰ ਦਾ ਸਦਾ ਹੀ ਸੱਚ ਪਦ ਸੱਚੇ ਅਕਾਲ ਪੁਰਖ ਵਿਖੇ ਹੀ ਧਿਆਨ ਇਕ-ਟੱਕ ਟਿਕਿਆ ਰਹਿੰਦਾ ਹੈ। ਇਕ ਨਿਮਖ ਭੀ ਧੇਯ (ਅਕਾਲ ਪੁਰਖ) ਤੋਂ ਧਿਆਤਾ (ਸਤਿਗੁਰੂ) ਧਿਆਨ ਕਰਕੇ ਅੱਡਰਾ ਨਹੀਂ ਰਹਿੰਦਾ। ਜੋਤਿ ਕਰਕੇ ਗੁਰੂ ਤੇ ਅਕਾਲ ਪੁਰਖ ਵਿਖੇ ਰੰਚਕ ਮਾਤਰ ਭੀ ਭੇਦ ਨਹੀਂ। ਐਸਾ ਸਤਿਗੁਰੂ, ਗੁਰੂ ਅਕਾਲ ਪੁਰਖ ਵਲੋਂ ਇਕੋ ਗੁਰੂ ਨਾਨਕ ਨਾਮ ਕਰ ਕੇ ਹੀ ਕਲੀ-ਕਾਲ ਵਿਖੇ ਪ੍ਰਗਟ ਹੋਇਆ। ਗੁਰੂ ਇਕ, ਨਾ-ਅਨਿਕ, ਬੱਸ ਕੇਵਲ ਨਾਨਕ ਹੀ ਇਕੋ ਗੁਰੂ ਰੂਪ ਸਤਿਗੁਰੂ ਧੁਰ ਦਰਗਾਹੋਂ ਥਾਪਿਆ ਗਿਆ। ਇਕੋ ਸਮੇਂ ਵਿਖੇ ਇਕੋ ਗੁਰੂ ਹੀ ਸਥਾਪਨ ਰਿਹਾ, ਨਾ ਕਿ ਅਨੇਕ ਗੁਰੂ ਬਣ ਬੈਠੇ। ਗੁਰੂ ਨਾਨਕ ਸਾਹਿਬ ਦੀ ਇਕੋ ਗੁਰੂ ਜੋਤਿ ਦਸਾਂ ਜਾਮਿਆਂ ਵਿਖੇ ਹਲੂਲ ਕਰਦੀ ਰਹੀ। "ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ।"* ਅਤੇ ਇਕੋ ਸਮੇਂ ਵਿਖੇ ਇਹ ਸਤਿਗੁਰੂ ਦੇ ਸੀਸ ਤੇ ਨਿਰੰਜਨੀ ਛੱਤਰ ਗੁਰਿਆਈ ਦਾ ਝੁਲਦਾ ਰਿਹਾ ਅਤੇ ਗੁਰਿਆਈ ਦੇ ਤਖ਼ਤ ਨੂੰ ਮੱਲ ਬੈਠਣਹਾਰਾ, ਅਰਥਾਤ ਸੁਸ਼ੋਭਤ ਕਰਨਹਾਰਾ, ਇਲਾਹੀ ਹੁਕਮ ਅਨੁਸਾਰ ਇਕੋ ਸਮੇਂ ਵਿਖੇ ਇਕੋ ਸਤਿਗੁਰੂ ਹੀ ਸਥਾਪਤ ਰਹਿਆ। ਯਥਾ ਗੁਰਵਾਕ :– "ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ"* ਅਤੇ ਇਕੋ ਗੁਰੂ-ਹੱਟ ਤੋਂ ਹੀ ਗੁਰਸਿੱਖਾਂ ਦੇ ਖਾਣ, ਖਰਚਣ ਤੇ ਖੱਟਣ ਲਈ

---

* ਸਤੇ ਬਲਵੰਡ ਦੀ ਵਾਰ. ਪਉੜੀ ੨, ਪੰਨਾ ੯੬੬

ਗੁਰ-ਸ਼ਬਦ ਦਾ ਅਤੁੱਟ ਲੰਗਰ ਚਲਦਾ ਰਿਹਾ। ਯਥਾ ਗੁਰਵਾਕ :—

ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ ॥

ਸਤੇ ਬਲਵੰਡ ਦੀ ਵਾਰ, ਪਉੜੀ ੨, ਪੰਨਾ ੯੬੭

ਹਾਂ ਜੀ ! ਗੁਰ-ਸ਼ਬਦ-ਸਿਮਰਨ ਰੂਪੀ ਹੱਟ ਚਲਾਉਣਹਾਰਾ, ਸਿਮਰਨ ਦੀਆਂ ਦਾਤਾਂ ਦੇਵਣਹਾਰਾ, ਗੁਰਿਆਈ ਦੇ ਤਖਤ ਚਵਰ ਦਾ ਅਧਿਕਾਰੀ ਗੁਰੂ ਸਤਿਗੁਰੂ ਇਕੋ ਸਮੇਂ ਵਿਖੇ ਇਕੋ ਹੀ ਹੋ ਸਕਦਾ ਹੈ, ਜੈਸੇ ਕਿ ਉਪਰਲੇ ਗੁਰ-ਪ੍ਰਮਾਣਾਂ ਦੀ ਅਥਾਰਿਟੀ ਹੈ। ਐਸਾ ਸੱਚ ਸੱਚਾ ਸਬਦੂ ਵੱਡਾ ਗੁਰੂ, ਸਤਿਗੁਰੂ ਪਦ, ਇਕ ਨੂੰ ਮਿਲ ਸਕਦਾ ਹੈ ਅਤੇ ਉਸ ਨੂੰ ਮਿਲ ਸਕਦਾ ਹੈ ਜਿਸ ਨੂੰ ਕਿ ਸਤਿਗੁਰੂ ਟਿੱਕੇ ਅਤੇ ਜਿਸ ਦਾ ਜੋਤਿ ਸਰੂਪੀ ਲਿਵ ਧਿਆਨ ਧੇਯ ਵਿਖੇ ਇੱਕ-ਮਿੱਕ ਹੋਵੇ। ਯਥਾ—

ਸਚੁ ਸਚਾ ਸਭਦੂ ਵਡਾ ਹੈ ਸੋ ਲਏ ਜਿਸੁ ਸਤਿਗੁਰੁ ਟਿਕੇ ॥
ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰੁ ਇਕੇ ॥
ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥੮॥

ਗਉੜੀ ਕੀ ਵਾਰ ਮ: ੪, ਪੰਨਾ ੩੦੪

ਤਾਂਤੇ ਗੁਰਬਾਣੀ ਦੀ ਕਸਉਟੀ ਅਨੁਸਾਰ ਸਤਿਗੁਰੂ ਪੁਰਖ ਦੀਆਂ ਇਹ ਨਿਸ਼ਾਨੀਆਂ ਹਨ—

(੧) ਸਤਿਗੁਰੂ ਪੁਰਖ ਇਕੋ ਸਮੇਂ ਵਿਖੇ ਇਕੋ ਹੀ ਹੋ ਸਕਦਾ ਹੈ।

(੨) ਸੋਈ ਹੋ ਸਕਦਾ ਹੈ ਜਿਸ ਨੂੰ ਅਕਾਲ ਪੁਰਖ ਵਲੋਂ ਗੁਰਿਆਈ ਦਾ ਟਿੱਕਾ ਮਿਲਿਆ।

(੩) ਜੋ ਜੋਤਿ, ਜੁਗਤਿ ਕਰਕੇ ਜੋਤੀਯ ਸਰੂਪ ਨਾਲ ਇੱਕ-ਮਿੱਕ ਹੋਵੇ।

(੪) ਜੋ ਗੁਰ-ਸ਼ਬਦ ਹੱਟ ਦਾ ਸੱਚਾ ਸ਼ਾਹ ਹੋਵੇ।

(੫) ਜੋ ਗੁਰਮੰਤ੍ਰ ਨਾਮ ਸਿਮਰਨ ਰੂਪੀ ਸੱਚੀ ਵੱਥ ਦਾ ਸੱਚਾ ਦਾਤਾਰ ਹੋਵੇ।

(੬) ਜਿਸ ਦਾ ਅਹਿਨਿਸਿ ਲਿਵ-ਧਿਆਨ ਧੇਯ (ਪਰਮਾਤਮਾ ਪਰਮੇਸੁਰ ਵਾਹਿਗੁਰੂ ਅਕਾਲ ਪੁਰਖ) ਵਿਖੇ ਜੁੜਿਆ ਰਹੇ।

(੭) ਜਿਸ ਨੇ ਪੰਜੇ ਦੂਤ ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਵੱਸ ਕਰ ਕੇ ਛਿੱਕੇ ਤੇ ਬੰਨ੍ਹ ਲਏ ਹੋਣ।

(੮) ਜਿਸ ਨੂੰ "ਧੁਰ ਕੀ ਬਾਣੀ ਆਈ" ਉਚਾਰਨ ਦੀ ਸਮਰੱਥਾ ਹੋਵੇ।

ਇਹਨਾਂ ਸਿਫ਼ਤਾਂ ਵਾਲਾ ਸਤਿਗੁਰੂ ਹੋ ਸਕਦਾ ਹੈ। ਹੋਰ ਜਣਾ ਖਣਾ ਥੋੜ੍ਹੋ ਹੋ ਸਕਦਾ ਹੈ ? ਇਥੇ ਅਜ ਕੱਲ੍ਹ ਇੱਟ ਚੁਕੋ ਤਾਂ ਗੁਰੂ ਉਤਪੰਨ ਹੋ ਜਾਂਦਾ ਹੈ । ਓਹ ਆਪੇ ਹੀ ਗੁਰੂ ਬਣ ਬਣ ਬਹਿੰਦੇ ਹਨ, ਨਾ ਕਿਸੇ ਦੇ ਥਾਪੇ, ਨਾ ਗੁਰੂ ਸਤਿਗੁਰ ਅਕਾਲ ਪੁਰਖ ਦੇ ਟਿੱਕੇ, ਨਾ ਗੁਰੂ ਕਰਤਾਰ ਦੇ ਦਰਗਾਹੀ ਦਰਬਾਰ ਵਲੋਂ ਥਾਪੇ ਗਏ । ਇਕੋ ਸਮੇਂ

ਅੰਦਰ ਹੀ ਅਨੇਕ ਗੁਰੂ-ਗੱਦੀਆਂ ਚੱਲੀਆਂ ਹੋਈਆਂ ਹਨ। ਬੱਸ ਹਰ ਕੋਈ ਕੰਨਾਂ ਵਿਚ ਮੰਤ੍ਰ ਫੂਕ ਕੇ ਇਕ ਇਕੱਲਾ ਹੀ ਆਪੋ ਆਪਣੇ ਥਾਉਂ ਗੁਰੂ ਬਣ ਬਹਿੰਦਾ ਹੈ। ਗੁਰੂਓਂ ਘਟ ਕੋਈ ਸਦਾਉਣਾ ਹੀ ਨਹੀਂ ਚਾਹੁੰਦਾ। ਨਿਰੰਕਾਰੀਆਂ ਦਾ ਗੁਰੂ ਅਲੱਗ, ਨਾਮਧਾਰੀਆਂ ਦਾ ਗੁਰੂ ਅਲੱਗ, ਰਾਧਾ ਸੁਆਮੀਆਂ ਦਾ ਗੁਰੂ ਅਲੱਗ, ਗਹਿਰ ਗੰਭੀਰੀਆਂ ਦਾ ਗੁਰੂ ਅਲੱਗ, ਇਤਿ ਆਦਿ ਥਾਉਂ ਥਾਈਂ ਗੁਰ-ਪ੍ਰਣਾਲੀਆਂ ਚਲੀਆਂ ਹੋਈਆਂ ਹਨ। ਜ਼ਰਾ ਕੁ ਭੀ ਕਿਸੇ ਦੀ ਸੰਤਗੀਰੀ ਪ੍ਰਸਿਧ ਹੋਈ, ਓਹੋ ਹੀ ਗੁਰੂ ਕਹਾਵਣ ਲੱਗ ਪਿਆ। ਜੇ ਕਿਸੇ ਸੰਤ ਡੰਮ੍ਹੀ ਡਿੰਭੀ ਗੁਰੂ ਨੂੰ ਆਖੋ ਕਿ ਤੁਸੀਂ ਗੁਰੂ ਕਿਉਂ ਸਦਾਉਂਦੇ ਹੋ ਤਾਂ ਅਗੋਂ ਉਹ ਇਹ ਤੁਕ ਪੜ੍ਹ ਕੇ ਸੁਣਾ ਦਿੰਦੇ ਹਨ—

ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥

ਗਉੜੀ ਸੁਖਮਨੀ ਮਃ ੫, ਸਲੋਕ, ਪੰਨਾ ੨੮੬

ਆਪਣੇ ਜਾਣੇ ਉਹ ਆਪਣੇ ਆਪ ਉਤੇ ਇਹ ਅਵਸਥਾ ਘਟਾਉਂਦੇ ਹਨ ਕਿ ਉਨ੍ਹਾਂ ਨੇ ਸਤਿਪੁਰਖ ਨੂੰ ਜਾਣ ਲਿਆ ਹੋਇਆ ਹੈ; ਪਰੰਤੂ ਸਤਿਪੁਰਖ ਨੂੰ ਵਾਸਤਵ ਵਿਚ ਜਾਣ ਲੈਣ ਵਾਲੇ ਅਪ੍ਰੋਖਸ਼ ਗਿਆਨ ਦੀ ਅਵਸਥਾ (ਮੰਜ਼ਲ) ਬੜੀ ਉੱਚੀ ਹੈ ਅਤੇ ਜਿਹੜਾ ਭੀ ਆਪਣੇ ਉਤੇ ਇਹ ਅਵਸਥਾ ਘਟਾਉਂਦਾ ਹੈ ਅਤੇ ਕਹਿੰਦਾ ਹੈ ਕਿ ਮੈਂ ਸਤਿਗੁਰ ਜਾਣ ਲਿਆ ਹੈ, ਉਹ ਅਸਲ ਵਿਚ ਅਜਾਣ ਹੈ। ਯਥਾ ਗੁਰਵਾਕ :--

ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਜਾਨਾ ਰੇ॥...੪॥੫॥੪੪॥

ਆਸਾ ਮ: ੫, ਪੰਨਾ ੩੮੨

ਸਤਿਪੁਰਖ ਨੂੰ ਤੱਤ ਗਿਆਨ ਅਵਸਥਾ ਵਾਲੇ ਜਾਨਣਹਾਰ ਤੱਤ ਗਿਆਨੀ ਦਰ-ਅਸਲ ਸਤਿਗੁਰੂ ਹੀ ਹਨ। ਸਤਿਪੁਰਖ ਦੀ ਹੋਂਦ ਦਾ ਅਨੁਮਾਨ ਮਾਤਰ ਗਿਆਨ, ਕਿਆਸੀ ਹੋਣਾ ਹੋਰ ਚੀਜ਼ ਹੈ ਅਤੇ ਸਾਂਗੋ ਪਾਂਗ ਸਾਪੇਖਸ਼ ਗਿਆਨ ਹੋਣਾ ਹੋਰ ਚੀਜ਼ ਹੈ। ਸਤਿਗੁਰੂ ਦੀ ਬਾਨੀ ਦੇ ਬਖਸ਼ੇ ਗਿਆਨ ਦੁਆਰਾ ਸਤਿਪੁਰਖ ਨੂੰ ਜਾਣ ਲੈਣਾ, ਸਤਿਪੁਰਖ ਦੀ ਹੋਂਦ ਮਾਤਰ ਨੂੰ ਨਿਸ਼ਚੇ ਕਰ ਜਾਣ ਲੈਣਾ, ਅਨੁਮਾਨਕ ਗਿਆਨ ਤੋਂ ਉਚੇਰੀ ਚੀਜ਼ ਹੈ। ਪਰੰਤੂ ਇਸ ਨਿਸਚੇ ਮਾਤਰ ਸਤਿਗੁਰ ਬਾਨੀ ਦੇ ਦ੍ਰਿੜ੍ਹਾਏ ਗਿਆਨ ਨਾਲੋਂ ਸਤਿਗੁਰੂ ਦੀ ਬਾਣੀ ਦੇ ਹੁਕਮਾਂ ਅੰਦਰ ਕਮਾਈ ਨਾਮ ਅਭਿਆਸ ਕਰਨੀ ਦੁਆਰਾ ਅੰਤਰ ਆਤਮੇ ਪ੍ਰਕਾਸ਼ ਹੋਇਆ, ਜੋਤਿ ਵਿਗਿਆਤੀ ਤਤ ਗੁਰਮਤਿ ਗਿਆਨ ਏਸ ਤੋਂ ਭੀ ਵਿਲੱਖਣ ਦਿੱਬ ਵਸਤੂ ਹੈ। ਜੋਤਿ ਪ੍ਰਤਿਬਿੰਬਤੀ ਗਿਆਨ ਪਦਾਰਥ ਨਾਮ ਦੀਆਂ ਅਗਾਧ ਕਮਾਈਆਂ ਦੁਆਰਾ ਵਿਲੱਖਤ ਹੋਇਆ ਸਤਿਪੁਰਖ ਦਾ ਜਾਨਣਾ ਇਕ ਅਕਹਿ ਨੂਰ ਨਿਰਾਲਮੀ ਚਾਨਣਾ ਹੀ ਚਾਨਣਾ ਹੈ, ਜੋ ਅੰਤਰੋਂ ਉਗਵ ਕੇ ਸਾਰੇ ਖੰਡਾਂ ਬ੍ਰਹਿਮੰਡਾਂ ਵਿਚ ਨੂਰ (ਨੂਰ ਅਛਥਾਂ) ਹੋਇਆ ਕੇਵਲ ਕਮਾਈਆਂ ਵਾਲੇ ਗੁਰਮਤਿ ਨਾਮ ਅਭਿਆਸੀ ਨੂੰ ਨਜ਼ਰੀ ਆਉਂਦਾ ਹੈ। ਪਰੰਤੂ ਸਭ ਤੋਂ ਉਪਰ ਅਥਾਹ ਨੂਰ ਗਿਆਨ ਦਾ ਸਹਿਜ ਸਰਸ਼ਾਰੀ ਵਿਗਾਸ ਜੋ ਸਦਾ ਸਦਾ

ਅਤੇ ਸਰਬਦਾ ਪ੍ਰਾਪਤ ਹੈ ਤਾਂ ਕੇਵਲ ਸਤਿਗੁਰ ਨੂੰ ਹੀ ਪ੍ਰਾਪਤ ਹੈ। ਤਾਂਤੇ "ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ" ਵਾਲੀ ਗੁਰਵਾਕ-ਪੰਗਤੀ ਅੰਦਰ ਸਤਿਪੁਰਖ ਦਾ ਜਾਨਣਾ ਉਪਰਲੀ ਅਰਥ ਬਿਵਸਥਾ ਵਿਚ ਹੀ ਤੱਤ ਨਿਰਣਤ ਹੈ। ਐਸਾ ਜਾਨਣਾ ਸਤਿਪੁਰਖ ਦਾ ਕੇਵਲ ਸਤਿਗੁਰੂ ਨੂੰ ਹੀ ਸੁਤੇ ਪ੍ਰਾਪਤ ਹੈ, ਹਰ ਇਕ ਗੁਰਮੁਖ ਸਿਖ ਜਗਿਆਸੂ ਨੂੰ ਨਹੀਂ। ਜਿਨ੍ਹਾਂ ਗੁਰਮੁਖਾਂ ਨੂੰ ਗੁਰਮਤਿ ਬ੍ਰਹਮ ਗਿਆਨੀ ਦੀ ਪਦਵੀ ਭੀ ਪ੍ਰਾਪਤ ਹੋ ਗਈ ਹੈ ਸੋ ਭੀ ਸਤਿਗੁਰੂ ਨਹੀਂ ਸਦਾ ਸਕਦੇ, ਕਿਉਂਕਿ ਸਤਿਗੁਰੂ ਬਣਨ ਦੀਆਂ ਦੂਜੀਆਂ ਸ਼ਰਤਾਂ ਪੂਰੀਆਂ ਨਹੀਂ ਹੁੰਦੀਆਂ। ਗੁਰਿਆਈ ਦਾ ਟਿੱਕਾ ਤਾਂ ਇਕ ਨੂੰ ਹੀ ਮਿਲੇਗਾ, ਭਾਵੇਂ ਗੁਰੂ ਘਰ ਵਿਖੇ ਅਨੇਕਾਂ ਹੀ ਗੁਰਮੁਖ ਬ੍ਰਹਮ ਗਿਆਨੀ ਵਿਦਮਾਨ ਹੋਣ। ਸਿਮਰਨ ਦਾਤਾ, ਗੁਰਮੰਤ੍ਰ-ਦੀਖਿਆ ਦਾ ਤੱਤ ਵਿਖਿਆਤਾ ਕੇਵਲ ਸਤਿਗੁਰੂ ਹੀ ਹੈ; ਹੋਰ ਕੋਈ ਨਹੀਂ।

"ਜੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ" ਵਾਲੀ ਗੁਰਵਾਕ ਪੰਗਤੀ ਵਿਚ ਵੀ 'ਪੰਜੇ ਦੂਤ ਕੀਤੇ ਵਸਿ ਛਿਕੇ' ਦੇ ਭਾਵ ਬਾਨੀ ਤਤ ਗੁਰਮੁਖਿ ਸਿਖਰ ਧੂਜੀ ਉਚਿਆਈ ਵਾਲੀ ਅਵਸਥਾ ਕੇਵਲ ਸਤਿਗੁਰ ਪੁਰਖ ਪ੍ਰਥਾਇ ਹੀ ਘਟਦੀ ਹੈ। ਕਾਮ, ਕਰੋਧ, ਲੋਭ, ਮੋਹ ਅਤੇ ਅਹੰਕਾਰ ਦਾ ਉੱਚਾ ਅਭਾਵ ਕੇਵਲ ਸਤਿਗੁਰ ਪੁਰਖ ਦੇ ਕੰਚਨ-ਵੰਨੇ ਸ੍ਰੇਸ਼ਟ ਸੁਭਾਵ ਦੀ ਅਲੌਕਿਕ-ਤਾਈ ਪ੍ਰਥਾਇ ਹੀ ਬਣਿਆ ਹੁੰਦਾ ਹੈ। ਪੰਜ ਦੂਤਾਂ ਨੂੰ ਛਿੱਕੇ-ਟੰਗਣੀ-ਵਸੀਕਰਨ-ਸਮਰੱਥਾ ਕੇਵਲ ਸਤਿਪੁਰਖ ਦੀ ਸ੍ਰਿਸ਼ਤ (ਸੁਭਾ) ਅੰਦਰਿ ਹੈ। ਪੰਜਾਂ ਦੂਤਾਂ ਦੀ ਮੁਹਕਮ ਫ਼ੌਜ ਹਠੀਲੀ ਨੂੰ ਦਲਣ ਵਾਲਾ ਬਲੀ ਪੁਰਖੁ ਕੇਵਲ ਸਤਿਗੁਰੂ ਹੀ ਹੈ। ਜਣਾ ਖਣਾ ਥੋੜਾ ਏਹਨਾਂ ਪੰਜ ਦੂਤਾਂ ਨੂੰ ਵਸਿ ਕਰ ਛਿੱਕੇ ਤੇ ਟੰਗ ਸਕਦਾ ਹੈ ? ਜਿਨ੍ਹਾਂ ਨੂੰ ਫੁਰਨੇ ਮਾਤਰ ਵਿਚ ਭੀ, ਸੁਪਨ ਸਾਰਖਾ ਭੀ ਏਹਨਾਂ ਪੰਜਾਂ ਦੂਤਾਂ ਦਾ ਲੇਸ ਨਾ ਲੱਗੇ ਉਨ੍ਹਾਂ ਪ੍ਰਥਾਇ ਹੀ, "ਪੰਜੇ ਦੂਤ ਕੀਤੇ ਵਸਿ ਛਿਕੇ" ਵਾਲੀ ਬਿਵਸਥਾ ਦੀ ਘਟਨਾ ਘਟ ਸਕਦੀ ਹੈ, ਪਰ ਐਸੇ ਗੁਰਮੁਖ ਬ੍ਰਹਮ ਗਿਆਨੀ ਬਹੁਤ ਵਿਰਲੇ ਥੋੜੇ ਹਨ।

ਜਿਨ੍ਹਾਂ ਅੰਦਰ ਸੂਖਸ਼ਮ ਤੋਂ ਸੂਖਸ਼ਮ ਅਹੰਕਾਰ ਦੀ ਕਣੀ ਨਾ ਹੋਵੇ, ਜਿਨ੍ਹਾਂ ਅੰਦਰ ਰਾਈ ਮਾਤਰ ਕਾਮ ਕ੍ਰੋਧ ਦੀ ਕਣੀ ਨ ਹੋਵੇ, ਜਿਨ੍ਹਾਂ ਅੰਦਰ ਮੁਸ਼ਕ ਮਾਤਰ ਭੀ ਲੋਭ ਮੋਹ ਦੀ ਅੰਸ਼ ਨਾ ਹੋਵੇ, ਉਹ ਐਸੇ ਸਰਬੱਗ ਸਰਬੋਤਮ ਜਨ ਕੇਵਲ ਸਤਿ ਪੁਰਖ ਹੀ ਹਨ। ਅਲਪੱਗ ਜੀਵ ਸਤਿਗੁਰ ਪੁਰਖ ਦੀ ਏਸ ਅਵਸਥਾ ਦੀ ਰੀਸ ਹਰਗਿਜ਼ ਨਹੀਂ ਕਰ ਸਕਦੇ। ਗੁਰਸਿੱਖਾਂ, ਗੁਰਮੁਖਾਂ ਜਨਾਂ ਦੀ ਉਚ ਦ੍ਰਿਸ਼ਟ ਕਰਨੀ ਤਾਂ ਇਹੋ ਹੀ ਹੈ ਕਿ 'ਗੁਰ ਕਹਿਆ ਸੋ ਕਾਰ ਕਮਾਵਨ' ਅਤੇ 'ਗੁਰ ਦੀ ਕਰਨੀ ਕਦੇ ਨਾ ਧਾਵਨ'। ਜਥਾ ਗੁਰਵਾਕ —

ਗੁਰਿ ਕਹਿਆ ਸਾ ਕਾਰ ਕਮਾਵਹੁ ॥

ਗੁਰ ਕੀ ਕਰਣੀ ਕਾਹੇ ਧਾਵਹੁ ॥...੨੭॥
ਰਾਮਕਲੀ ਮ: ੧ ਦਖਣੀ ਓਅੰਕਾਰ, ਪੰਨਾ ੯੩੩

ਸਿਮਰਨ ਭਜਨ ਨਾਮ ਅਭਿਆਸ ਦੀ ਕਮਾਈ ਕਰਨ, ਨਾ ਕਿ ਸਿਮਰਨ ਦੇ ਦਾਤੇ ਬਣਨ। ਸਿਮਰਨ ਦਾ ਦਾਤਾ ਤਾਂ ਸਿਰਫ਼ ਸਤਿ ਪੁਰਖ ਸਤਿਗੁਰੂ ਹੀ ਹੈ। ਸਿੱਖ ਜਗਿਆਸੂ ਕੋਈ ਭੀ ਸਿਮਰਨ ਦਾ ਦਾਤਾ ਨਹੀਂ ਹੋ ਸਕਦਾ, ਭਾਵੇਂ ਕਿਤਨੀ ਹੀ ਉਚ ਕਰਨੀ ਵਾਲਾ ਗੁਰਮੁਖ ਬ੍ਰਹਮ ਗਿਆਨੀ ਕਿਉਂ ਨਾ ਹੋਏ। ਸਤਿਗੁਰ ਦਾਤਾਰੀ ਤ੍ਰੁੱਠ ਕੇ ਐਸਾ ਪਸਾਉ (ਪ੍ਰਸਾਦ) ਕਰ ਸਕਦਾ ਹੈ, ਜਿਸ ਤੋਂ ਕਿ ਸਿਖ ਜਗਿਆਸੂ ਨੂੰ ਨਾਮ ਦੀ ਦਾਤਿ, ਸਿਮਰਨ ਦੀ ਦਾਤਿ ਪ੍ਰਾਪਤ ਹੋ ਸਕੇ। ਗੁਰ ਪ੍ਰਸਾਦੀ ਹੀ ਨਾਮ-ਜਪੁ ਨਾਮ-ਸਿਮਰਨੁ ਪ੍ਰਾਪਤ ਹੁੰਦਾ ਹੈ "ਗੁਰ ਪ੍ਰਸਾਦਿ ਜਪੁ" ਦਾ ਹੁਕਮ ਅਟੱਲ ਹੈ। ਗੁਰਵਾਕ:–

ਸਤਿਗੁਰੁ ਦਾਤਾ ਆਖੀਐ ਤੁਸਿ ਕਰੇ ਪਸਾਓ ॥
ਹਉ ਗੁਰ ਵਿਟਹੁ ਸਦ ਵਾਰਿਆ ਜਿਨਿ ਦਿਤੜਾ ਨਾਓ ॥੧੬॥
ਤਿਲੰਗ ਮ: ੪, ਪੰਨਾ ੭੨੬

ਸ਼ਬਦ-ਸਿਮਰਨ ਦੀ ਸੋਝੀ ਸਤਿਗੁਰੂ ਤੋਂ ਹੀ ਪੈ ਸਕਦੀ ਹੈ। "ਸਤਿਗੁਰੁ ਦਾਤਾ ਸਬਦੁ ਸੁਣਾਏ" ਤਾਂ ਸਿਮਰਨ ਦ੍ਰਿੜ੍ਹ ਹੋਵੇ ਅਤੇ "ਧਾਵਤ ਮਨੂਆ ਆਵੈ ਠਾਇ ॥"* ਯਥਾ ਗੁਰਵਾਕ :–

ਸਤਿਗੁਰੁ ਦਾਤਾ ਸਬਦੁ ਸੁਣਾਏ ॥ ਧਾਵਤੁ ਰਾਖੈ ਠਾਕਿ ਰਹਾਏ ॥
ਪੂਰੇ ਗੁਰ ਤੇ ਸੋਝੀ ਪਾਏ ॥੭॥(੮॥੬)
ਗਉੜੀ ਮ: ੩, ਪੰਨਾ ੨੩੨

ਕੇਵਲ ਸਤਿਗੁਰੂ ਤੋਂ ਹੀ ਸਿਮਰਨ ਦੀ ਦਾਤਿ ਪ੍ਰਾਪਤ ਕਰੇ। ਜਗਿਆਸੂ ਜਨ ਦਾ ਮਨ ਏਧਰੋਂ ਓਧਰੋਂ ਭਟਕਣੋਂ ਵਰਜ ਕੇ ਰੱਖਿਆ ਜਾ ਸਕਦਾ ਹੈ ਅਤੇ ਠਾਕ ਠਹਿਰਾਇਆ ਜਾ ਸਕਦਾ ਹੈ, ਐਵੇਂ ਨਹੀਂ। ਤਾਹੀਂ ਤੇ ਨਾਮ ਦੀ ਖੁਲ੍ਹੀ ਖੇਡ ਫਲੀਭੂਤ ਨਹੀਂ ਹੁੰਦੀ, ਐਵੇਂ ਆਵਾਗਉਣ ਹੀ ਹਨ। ਜੇ ਕੋਈ ਜਨ ਕੁਛ ਰੰਗ ਦਿਖਾ ਭੀ ਦੇਵੇ ਤਾਂ ਸਿਰੇ ਤੋੜ ਨਹੀਂ ਚੜ੍ਹਦਾ। ਤਾਹੀਂ ਤੇ ਸਫਲ ਫਲਾਵਣਹਾਰੇ ਨਾਮ ਦਾ ਦਾਤਾ ਹੈ ਤਾਂ ਕੇਵਲ ਸਤਿਗੁਰੂ ਹੀ ਹੈ। ਐਸਾ ਸਤਿਗੁਰ ਧੁਰ ਦਰਗਾਹੋਂ ਭੇਜਿਆ ਹੋਇਆ ਅਕਾਲ ਪੁਰਖ ਵੱਲੋਂ ਪਠਾਇਆ ਹੋਇਆ ਮਹਾਂ ਪੁਰਖੁ ਸਤਿ ਪੁਰਖ ਹੀ ਹੋ ਸਕਦਾ ਹੈ, ਜਿਸ ਦੀ ਟਕਸਾਲ ਤੋਂ ਨਿਕਲਿਆ ਸ਼ਬਦ-ਸੁਰਤਿ-ਸਿਮਰਣੀ-ਸਿੱਕਾ ਸਾਣ-ਚੜ੍ਹੇ-ਤੀਰ ਦੀ ਨਿਆਈਂ ਨਿਸ਼ਾਨੇ ਘਾਉ ਕਰਦਾ ਹੈ। ਐਸੇ ਸਤਿਗੁਰੂ ਦਾਤੇ ਦਾ ਮੇਲ ਸੰਜੋਗਾਂ ਨਾਲ ਹੀ ਵਾਹਿਗੁਰੂ ਦੇ ਪ੍ਰਸਾਦ ਕਰਿ ਹੁੰਦਾ ਹੈ।

---

*ਗਉੜੀ ਮ: ੫, ॥੨॥(੮॥੨), ਪੰਨਾ ੨੩੬

ਯਥਾ ਗੁਰਵਾਕ :—

ਸਤਿਗੁਰੁ ਦਾਤਾ ਹਰਿਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ ॥
ਸਤਿਗੁਰਿ ਹਰਿ ਪ੍ਰਭੁ ਬੁਝਿਆ ਗੁਰ ਜੇਵਡੁ ਅਵਰੁ ਨ ਕੋਇ ॥
ਹਉ ਗੁਰ ਸਰਣਾਈ ਢਹਿ ਪਵਾ ਕਰਿ ਦਇਆ ਮੇਲੇ ਪ੍ਰਭੁ ਸੋਇ ॥੨॥
(੪॥੧॥੬੫) ਸਿਰੀਰਾਗੁ ਮ: ੪ ਘਰੁ ੧, ਪੰਨਾ ੩੯

ਕੈਸੀ ਬਚਿੱਤਰ ਖੇਡ ਹੈ ? ਵਾਹਿਗੁਰੂ ਤਾਂ ਸਤਿਗੁਰੂ ਦੇ ਮਿਲਾਪ-ਸੰਜੋਗ ਜੋੜਦਾ ਅਤੇ ਸਤਿਗੁਰੂ ਪੁਰਖੁ ਵਾਹਿਗੁਰੂ ਦੇ ਮਿਲਾਵਣ ਦਾ ਸਰੰਜਾਮ ਸਿਰੇ ਚਾੜ੍ਹਦਾ ਹੈ। ਬਸ ਸਤਿਗੁਰੂ ਦੁਆਰਾ ਹੀ ਹਰਿ ਪ੍ਰਭ ਬੁਝਿਆ ਲਖਿਆ ਜਾ ਸਕਦਾ ਹੈ। ਸਤਿਗੁਰੂ ਦਾਤੇ ਦੀ ਸਿਮਰਨ-ਦਾਤਿ ਦੁਆਰਾ ਹੀ ਵਾਹਿਗੁਰੂ ਪ੍ਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਹੈ।

ਸਤਿਗੁਰੂ ਦਾਤਾਰ ਨਾਮ ਦੀ ਦਾਤਿ ਦੁਆਰਾ ਸਭ ਸੰਸਾਰ ਨੂੰ ਉਧਾਰਨਹਾਰ ਹੈ। ਸਭ ਸੰਸਾਰ ਨੂੰ, ਸੰਸਾਰ ਭਰ ਦੇ ਪ੍ਰਾਣੀ ਮਾਤਰ ਨੂੰ ਉਧਾਰਨ ਦੇ ਸਮਰੱਥ ਹੈ, ਤਾਂ ਸਤਿਗੁਰੂ ਦਾਤਾਰ ਹੀ ਹੈ, ਜੋ ਨਾਮ ਦੀ ਸਿਮਰਨ ਦੀ ਦਾਤਿ ਦੇ ਕੇ ਆਪਣੇ ਉਧਾਰ-ਵਿਲੱਖਣੀ-ਉਪਕਾਰ ਦੀ ਸਮਰੱਥਾ ਵਰਤਦਾ ਹੈ। ਇਸ ਸਮਰੱਥਾ ਬਾਝੋਂ ਸਿਮਰਨ ਦੀ ਦਾਤਿ ਦਾ ਅਧਿਕਾਰੀ ਹੀ ਕੋਈ ਨਹੀਂ। ਸਰਬੱਗ ਸਤਿਗੁਰ ਨੂੰ ਹੀ ਇਹ ਦਰਜਾ (ਮਰਤਬਾ) ਸਮਰੱਥਤਾ ਦਾ ਪ੍ਰਾਪਤ ਹੈ।

ਸਿਮਰਨ-ਦਾਤੇ ਸਤਿਗੁਰੂ ਦਾ ਕੇਵਡ ਵੱਡਾ ਮਰਤਬਾ ਹੈ ? ਇਸ ਪ੍ਰਥਾਇ ਅਗਲੇ ਗੁਰਵਾਕ ਚਾਨਣਾ ਪਾਉਂਦੇ ਹਨ—

ਗੁਰੁ ਦਾਤਾ ਹਰਿਨਾਮੁ ਦੇਇ ਉਧਰੈ ਸਭੁ ਸੰਸਾਰੁ ॥
ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥
ਗੁਰ ਕੀ ਮਹਿਮਾ ਅਗਮ ਹੈ ਕਿਆ ਕਥੈ ਕਥਨਹਾਰੁ ॥੩॥(੪॥੨੯॥੯੯)
ਸਿਰੀਰਾਗੁ ਮ: ੫, ਪੰਨਾ ੫੨

ਤਥਾ—ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ ॥
ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ ॥੨॥
(੪॥੨੦॥੯੦) ਸਿਰੀਰਾਗੁ ਮ: ੫, ਪੰਨਾ ੪੯

ਕੀ ਆਮ ਅਲਪੱਗ ਪੁਰਸ਼ ਸਿਰਫ਼ ਸਿਮਰਨ-ਦਾਤਾ ਹੋਣ ਦਾ ਸੁਆਰਥ ਧਾਰ ਕੇ ਸਤਿਗੁਰੂ ਦਾਤਾਰ ਦਾ ਇਸਮ ਆਜ਼ਮੀ-ਮਹੱਤੁ ਵਡਿਆਈ ਦਾ ਮਰਤਬਾ ਪ੍ਰਾਪਤ ਕਰ ਸਕਦੇ ਹਨ ? ਕਦਾਚਿਤ ਨਹੀਂ। ਉਹਨਾਂ ਦੀ ਦਿਤੀ ਤਾਂ ਸਿਮਰਨ ਦੀ ਦਾਤਿ ਭੀ ਫਲੀਭੂਤ ਨਹੀਂ ਹੋ ਸਕਦੀ। ਉਪਰਲੇ ਗੁਰ-ਪ੍ਰਮਾਣ ਅੰਦਰਿ ਪ੍ਰਮਾਣ-ਸਤਿਗੁਰੂ ਦੇ ਮਹੱਤੁ ਨੂੰ ਹੀ ਇਹ ਤੌਫ਼ੀਕ ਹੈ ਕਿ ਸਿਮਰਨ ਦਾ ਦਾਤਾ ਬਣ ਸਕੇ।

### ਬਾਣੀ ਦਾ ਬੋਹਿਥਾ "ਸਤਿਗੁਰੂ"–

ਸਿਰਮਨ-ਦਾਤੇ ਸਤਿਗੁਰੂ ਮਹੱਤੂ ਦਾ ਸਭ ਤੋਂ ਵਡਾ ਕਰਤੱਵ ਇਹ ਹੈ ਕਿ ਉਸ ਨੂੰ ਧੁਰੋਂ ਆਈ ਬਾਣੀ ਉਚਾਰਨ ਕਰਨ ਦੀ ਸਮਰੱਥਤਾ ਪ੍ਰਾਪਤ ਹੋਵੇ, ਜਿਸ ਨੂੰ ਧੁਰੋਂ ਆਈ ਖਸਮ ਕੀ ਬਾਣੀ ਉਤਰੇ। ਜੋ ਅਲਪੱਗ ਪੁਰਸ਼ ਸਤਿਗੁਰ ਦੀ ਰੀਸੇ ਬਾਣੀ ਉਚਾਰਨ ਦੀ ਹਮਾਕਤ ਕਰਦੇ ਹਨ, ਉਨ੍ਹਾਂ ਪ੍ਰਥਾਇ ਹੀ ਅਗਲਾ ਗੁਰਵਾਕ ਇੰਨ ਬਿੰਨ ਘਟਦਾ ਹੈ :–

ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥
ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ
ਸੇ ਕੂੜਿਆਰ ਕੂੜੇ ਝੜਿ ਪੜੀਐ ॥
ਓਨਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ॥
੯॥ ਗਉੜੀ ਕੀ ਵਾਰ ਮ: ੪, ਪੰਨਾ ੩੦੪

ਭਾਵ ਸਤਿਗੁਰੂ ਦੀ ਬਾਣੀ ਹੀ ਧੁਰ ਕੀ ਬਾਣੀ ਹੋਣ ਕਰਿ ਸਤਿ ਸਰੂਪ ਬਾਣੀ ਹੈ ਅਤੇ ਗੁਰੂ (ਸਤਿਗੁਰੂ) ਨੂੰ ਹੀ ਇਹ ਬਾਣੀ ਉਚਾਰਨੀ ਬਣਿ ਆਉਂਦੀ ਹੈ, ਅਰਥਾਤ ਗੁਰੂ ਨੂੰ ਹੀ ਬਾਣੀ ਉਚਾਰਨ ਦਾ ਅਧਿਕਾਰ ਹੈ, ਹੋਰ ਕਿਸੇ ਨੂੰ ਨਹੀਂ। ਜੋ ਹੋਰ ਅਲਪੱਗ ਪੁਰਸ਼, ਸਰਬੱਗ ਪੁਰਖ ਸਤਿਗੁਰ ਦੀ ਰੀਸੈ ਕਚ ਪਿਚ ਬਾਣੀ, ਕੱਚੀ ਬਾਣੀ ਉਚਾਰਨ ਦੀ ਢੀਠਤਾ ਕਰਦੇ ਹਨ, ਸੋ ਕੂੜਿਆਰ ਹਨ ਅਤੇ ਐਸੇ ਕੂੜ ਕੁਫ਼ਰਾਨੀ ਕੂੜਿਆਰ ਪੁਰਸ਼ ਛੇਤੀ ਹੀ ਝੜ ਪੈਂਦੇ ਹਨ ਅਤੇ ਉਨ੍ਹਾਂ ਦਾ ਕੂੜ ਪਾਜ ਉਘੜਿ ਜਾਂਦਾ ਹੈ, ਕਿਉਂਕਿ ਉਨ੍ਹਾਂ ਦੀ ਅੰਦਰਲੀ ਵਾਸ਼ਨਾ ਤ੍ਰਿਸ਼ਨਾ ਹੋਰ ਹੁੰਦੀ ਹੈ। ਸਤਿ ਸਰੂਪ ਦੀ ਉਨ੍ਹਾਂ ਨੂੰ ਵਿਗਾਸ ਲਖਤਾ ਹੁੰਦੀ ਨਹੀਂ, ਸੋ ਉਹ ਐਵੇਂ ਹੀ ਅਰਲ ਬਰਲ ਮੂੰਹੋਂ ਬੋਲਦੇ ਹਨ। ਅਭਿਪਰਾ ਉਨ੍ਹਾਂ ਦਾ ਮਾਇਆ ਰੂਪੀ ਬਿਖ ਦੇ ਬਟੋਰਨ ਦਾ ਹੁੰਦਾ ਹੈ, ਬਿਖ ਮਾਇਆ ਹੇਤ ਹੀ ਉਹ ਪਏ ਝਖਾਂ ਮਾਰਦੇ ਹਨ ਅਤੇ ਸਤਿਗੁਰੂ ਬਣਨ ਦੇ ਅਹੰਕਾਰ ਵਿਚ ਪਏ ਸੜ ਸੜ ਕੜ੍ਹ ਕੜ੍ਹ ਮਰਦੇ ਹਨ; ਕਿਉਂਕਿ ਵਾਸਤਵ ਵਿਚ ਗੁਰੂ ਉਹ ਬਣ ਸਕਦੇ ਨਹੀਂ, ਆਪਣਾ ਝੱਸ ਹੀ ਪੂਰਾ ਕਰਦੇ ਹਨ। ਅੱਜ ਕਲ੍ਹ ਨਵੇਂ ਡੰਮ੍ਹੀ ਗੁਰੂ, ਬਾਣੀ ਉਚਾਰਨ ਵਾਲੇ ਉਗਵ ਰਹੇ ਹਨ, ਪਰ ਭਾਵੇਂ ਕੋਈ ਕੋਹਤੂਰ ਤੋਂ ਸਰਮਨ ਔਫ਼ ਦੀ ਮਾਊਂਟ (Sermen of the Mount) ਦਾ ਰੱਬੀ ਸੰਦੇਸ਼ਾ ਲਿਆਵੇ, ਭਾਵੇਂ ਕੈਲਾਸ਼ ਪਰਬਤ ਤੋਂ, ਭਾਵੇਂ ਕੋਹ ਐਵਰੈਸਟ ਤੋਂ ਇਲਹਾਮੀ ਮੈਸੇਜ਼ (ਸੰਦੇਸ਼ਾ) ਲਿਆਵੇ, ਇਨ੍ਹਾਂ ਸਭਨਾਂ ਦੀ ਬਾਣੀ ਇਸ ਗੁਰਵਾਕ ਅਨੁਸਾਰ ਨਿਰੀ ਕੱਚੀ ਬਾਣੀ ਹੀ ਹੈ :–

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥
ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ ॥

ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ॥
ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ॥
ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥੨੪॥
ਰਾਮਕਲੀ ਮ: ੩ ਅਨੰਦੁ, ਪੰਨਾ ੯੨੦

ਕੋਈ ਕਲਕੀ ਅਵਤਾਰ ਬਣਨ ਦਾ ਡੰਭ ਰਚਦਾ ਹੈ, ਕੋਈ ਨਿਹਕਲੰਕ ਅਵਤਾਰੀ ਗੁਰੂ ਦਾ ਡੰਮ ਰਚਣ ਦੀ ਬੀਮਾਰੀ ਸਹੇੜੀ ਬੈਠਾ ਹੈ। ਅਨੇਕਾਂ ਆਪਾ-ਪੰਥੀ-ਗੁਰੂ-ਡੰਮ੍ਹੀਏ ਖੁੰਬਾਂ ਵਾਂਗੂ ਨਿਤ ਨਵੇਂ ਦੁਪਹਿਰ ਉਗਵ ਉਪਜ ਰਹੇ ਹਨ। ਸ੍ਰੀ ਦਸਮੇਸ਼ ਜੀ ਦਾ ਭਵਿਸ਼ਤ ਵਾਕ ਪੂਰਾ ਹੋ ਰਿਹਾ ਹੈ "ਘਰ ਘਰ ਹੋਇ ਬੈਠ ਹੈਂ ਰਾਮਾ ॥ ਤਿਨ ਤੇ ਸਰੈ ਨ ਕੋਊ ਕਾਮਾ ॥"*

## ਨਾਮਧਾਰੀ ਸ਼੍ਰੇਣੀ ਅਤੇ ਬਾਬਾ ਰਾਮ ਸਿੰਘ ਜੀ—

ਜਦ ਤਾਈਂ ਅਸਾਡੀ ਨਾਮਧਾਰੀ ਸ਼੍ਰੇਣੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੱਚਾ ਗੁਰਦੇਵ ਮੰਨਿਆ ਅਤੇ ਸ੍ਰੀ ਬਾਬਾ ਸਾਹਿਬ ਬਾਬਾ ਰਾਮ ਸਿੰਘ ਜੀ ਦੇ ਪੂਰਨਿਆਂ ਤੇ ਚਲ ਕੇ ਇਸ ਸ਼੍ਰੇਣੀ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬਿਆ ਪੰਜਾਂ ਗੁਰਮੁਖ ਪਿਆਰਿਆਂ ਦੁਆਰਾ ਅੰਮ੍ਰਿਤ ਛਕਣ ਅਤੇ ਗੁਰ-ਦੀਖਿਆ ਗੁਰਮੰਤਰ ਲੈਣ ਦੀ ਤੱਤ ਗੁਰਮਤਿ ਮਰਯਾਦਾ ਚੱਲੀ ਰਹੀ ਤਦ ਤਾਈਂ ਇਸ ਸ਼੍ਰੇਣੀ ਅੰਦਰ ਉਚ ਕਮਾਈਆਂ ਵਾਲੇ ਨਾਮ-ਅਭਿਆਸੀ ਜੀਵਨ ਉਤਪੰਨ ਹੁੰਦੇ ਰਹੇ, ਪਰ ਜਦੋਂ ਭੀ ਇਸ ਗੁਰ-ਮਰਯਾਦਾ ਵਿਚ ਭੰਗਣਾ ਪਈ, ਓਦੋਂ ਤੋਂ ਹੀ ਥਾਊਂ ਥਾਈਂ ਸਿਮਰਨ-ਦਾਤੇ ਗੁਰੂ ਡੰਮ੍ਹ ਦੀ ਗੀਤਾ ਪਸਾਰ ਬੈਠੇ। ਅਜਰ ਪਦ ਜਰਿਆ ਨਾ ਗਿਆ। ਚੜ੍ਹਦੀ ਕਲਾ ਤੋਂ ਖੜ੍ਹਦੀ ਕਲਾ ਹੋ ਗਈ। ਅਗਲੀ ਗੱਲ ਭੀ ਗਵਾ ਬੈਠੇ। ਅੱਜ ਕਲ੍ਹ ਉਨ੍ਹਾਂ ਨੂੰ ਇਕੱਲੇ ਇਕੱਲੇ ਨਾਮ ਦੇਣ ਦਾ ਲਾਈਸੈਂਸ ਮਿਲਿਆ ਹੋਇਆ ਹੈ। ਜਿਨ੍ਹਾਂ ਦਾ ਆਤਮਕ ਜੀਵਨ ਪ੍ਰਮਾਰਥ ਵਲੋਂ ਉਕਾ ਹੀ ਗਿਰਿਆ ਹੋਇਆ ਹੈ, ਜਿਨ੍ਹਾਂ ਦੀ ਸੇਵਾ ਗੁਰੂ ਪੰਥ ਵਿਖੇ ਦੁਫਾੜ ਪਾਉਣ ਦਾ ਹੈ, ਨਾਮਧਾਰੀ ਸ਼੍ਰੇਣੀ ਅੰਦਰ ਉਹ ਪ੍ਰਧਾਨ ਮੰਨੇ ਹੋਏ ਹਨ ਅਤੇ ਮੰਨੇ-ਦੰਨੇ ਲੀਡਰ ਸਦਾਉਂਦੇ ਹਨ। ਇਨ੍ਹਾਂ ਲੀਡਰਾਂ ਦੇ ਤੁਫ਼ੈਲ ਹੀ ਇਸ ਸ਼੍ਰੇਣੀ ਨੂੰ ਬਹੁਤੀ ਹਾਨੀ ਪੁਜੀ ਹੈ। ਸਾਰੇ ਝਗੜਿਆਂ ਦੀ ਜੜ੍ਹ ਇਹ ਹਨ। ਕਦੇ ਇਹ ਪੁਲੀਟੀਕਲ ਤੰਦਣ-ਤਾਣੇ ਵਿਚ ਭੀ ਤੀਸਮਾਰ ਖ਼ਾਂ ਬਣ ਬਹਿੰਦੇ ਹਨ, ਕਦੇ ਸੋਸ਼ਲਿਸਟਾਂ ਵਿਚ ਹੱਥ ਪੈਰ ਜਾ ਮਾਰਦੇ ਹਨ, ਕਦੇ ਅਕਾਲੀਆਂ ਨਾਲ ਰਲ ਕੇ ਧੜੇਬੰਦੀ ਦਾ ਬਾਜ਼ਾਰ ਗਰਮ ਕਰਦੇ ਹਨ, ਕਦੇ ਸਰਕਾਰ-ਪ੍ਰਸਤਾਂ ਤੇ ਸਰਮਾਏਦਾਰਾਂ ਦਾ ਜਾ ਦਮ ਭਰਦੇ ਹਨ।

---

* ਦਸਮ ਗ੍ਰੰਥ, ਕਲਕੀ, ੧੨-੪

ਹੈਰਾਨੀ ਦੀ ਗੱਲ ਇਹ ਹੈ ਕਿ ਨਾਮਧਾਰੀਆਂ ਦੇ ਮੰਨੇ-ਪ੍ਰਮੰਨੇ ਬਾਰ੍ਹਵੇਂ ਯਾ ਤੇਰ੍ਹਵੇਂ ਗੱਦੀ-ਨਸ਼ੀਨ ਗੁਰੂ ਦੇ ਇਹ ਮਨਚਲੇ ਲੋਗ ਮਨਜ਼ੂਰੇ ਨਜ਼ਰ ਹਨ। ਕਹਿੰਦੇ ਹਨ ਕਿ ਅਸੀਂ ਕਲਜੁਗ ਵਿਚ ਸਤਿਜੁਗ ਵਰਤਾ ਛਡਿਆ ਹੈ ਅਤੇ ਚੱਕਰ-ਵਰਤੀ ਰਾਜ ਦਾ ਭੀ ਨਾਮਧਾਰੀਆਂ ਨੂੰ ਦਾਅਵੇਦਾਰ ਮੁਸਤਹਿਕ ਬਣਾ ਛੱਡਿਆ ਹੈ; ਪਰ ਦਰ-ਅਸਲ ਕਲਜੁਗ ਅੰਦਰ ਮਹਾਂ ਘੋਰ ਕਲਜੁਗ ਵਿਥਾਰਿਆ ਜਾ ਰਿਹਾ ਹੈ। ਕੀ ਉਨ੍ਹਾਂ ਦੀ ਸ੍ਰੇਣੀ ਵਿਚ ਨਾਮ ਦ੍ਰਿੜ੍ਹਾਉਣ ਅਤੇ ਸਿਮਰਨ ਦੀ ਦਾਤਿ ਦੀ ਸਖ਼ਤ ਨਿਰਾਦਰੀ ਨਹੀਂ ਹੋ ਰਹੀ? ਕੀ ਉਹ ਗੁਰਮਤਿ ਅਸੂਲਾਂ ਤੋਂ ਉਲਟ ਗੁਰੂ ਡੰਮ ਦੀ ਬੀਮਾਰੀ ਨਹੀਂ ਫੈਲਾ ਰਹੇ? ਕਦੇ ਵੀ ਇਹ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ ਕਿ ਦੀਨ ਦੁਨੀ ਦੇ ਸੱਚੇ ਪਾਤਸ਼ਾਹ ਸੱਚੇ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਮਸਰੀ ਕਰ ਕਰ ਕੇ ਘਰ ਘਰ ਅੰਦਰ ਗੁਰੂ ਬਣ ਬਣ ਬੈਠਣ ਅਤੇ ਅਲਪੱਗ ਜੀਵ ਸਰਬੱਗ ਮਹਾਂ ਪੁਰਖਾਂ ਦੇ ਸ਼ਰੀਕ ਹੋ ਖਲੋਵਣ। ਸ੍ਰੀ ਗੁਰੂ ਦਸਮੇਸ਼ ਜੀ ਨੇ ਗੁਰ-ਗੱਦੀ ਦਾ ਟਿੱਕਾ ਦੇ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਜ਼ਲੀ ਤੇ ਅਬਦੀ ਗੁਰੂ, "ਆਦਿ ਅੰਤਿ ਏਕੈ ਅਵਤਾਰਾ"‡ ਗੁਰੂ ਥਾਪ ਦਿਤਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਪੰਜਾਂ ਪਿਆਰਿਆਂ ਨੂੰ ਸਿਮਰਨ-ਦਾਤਿ ਦੇਣ ਦਾ ਅਧਿਕਾਰ ਬਖ਼ਸ਼ਿਆ। ਇਸ ਬਿਧ ਇਹਨਾਂ ਪੰਜਾਂ ਅੰਦਰ ਗੁਰੂ ਦੀ ਕਲਾ, ਸਤਿਗੁਰੂ ਦੀ ਸੰਪੂਰਨ ਆਤਮ-ਸ਼ਕਤਿ ਵਰਤਾਈ ਅਤੇ ਹਮੇਸ਼ਾ ਲਈ ਗੁਰੂ ਡੰਮ੍ਹ ਦਾ ਸਿਲਸਿਲਾ ਖ਼ਤਮ ਕਰ ਦਿਤਾ ਅਤੇ ਦੇਹਧਾਰੀਆਂ ਦੀ ਗੁਰੂ ਬਣਨ ਦੀ ਬੁਲ-ਹਵਸੀ ਵਾਲੀ ਬੀਮਾਰੀ ਨੂੰ ਠੱਲ੍ਹ ਪਾ ਦਿਤੀ। ਹੁਣ ਮਨਮੁਖ ਲੋਕ ਗੁਰੂ ਆਈਨੀ ਆਗਿਆ ਤੋਂ ਉਲਟ ਫੇਰ ਓਹੋ ਬੀਮਾਰੀ ਫੈਲਾਇਆ ਲੋੜਦੇ ਹਨ। ਇਹ ਪੰਥ ਨੂੰ ਹਾਨੀ ਪਹੁੰਚਾ ਰਹੇ ਹਨ। ਸ੍ਰੀ ਗੁਰੂ ਦਸਮੇਸ਼ ਜੀ ਦੇ ਹੁਕਮਾਂ ਦੀ, ਗੁਰਮਤਿ ਅਸੂਲਾਂ ਦੀ, ਪੰਜਾਂ ਪਿਆਰਿਆਂ ਦੀ, ਗੁਰ-ਬਖ਼ਸ਼ੀ ਪਦਵੀ ਦੀ ਅਤੇ ਸੱਚੇ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਘੋਰ ਬੇਅਦਬੀ ਕਰ ਰਹੇ ਹਨ।

## ਸਿਮਰਨ ਦਾ ਦਾਤਾ—ਸੱਚਾ ਸਤਿਗੁਰੂ—

ਨਾਮ ਰੂਪੀ ਸਿਮਰਨ-ਦਾਤਿ ਦੇ ਅਖੁਟ ਭੰਡਾਰ ਦਾ ਭੰਡਾਰੀ ਕੇਵਲ ਸਤਿਗੁਰੂ ਹੀ ਹੈ। ਸੋ ਇਹ ਸਿਮਰਨ ਰੂਪੀ ਨਾਮ ਪਦਾਰਥ ਗੁਰੂ ਰੂਪ ਸੱਚੇ ਭੰਡਾਰੀ ਪਾਸੋਂ ਹੀ ਪਾਇਆ ਜਾ ਸਕਦਾ ਹੈ। ਪਰੰਤੂ ਨਾਮ ਸਿਮਰਨ ਦਾ ਦਾਤਾ ਤਿਨ੍ਹਾਂ ਨੇ ਹੀ ਪਛਾਤਾ ਹੈ ਜਿਨ੍ਹਾਂ ਵਡਭਾਗੇ ਜਨਾਂ ਉੱਤੇ ਗੁਰੂ ਕਰਤਾਰ ਦੀ ਖ਼ਾਸ ਨਦਰ ਮਿਹਰ ਮਈ ਕਿਰਪਾ-ਕਟਾਖਸ਼ ਹੋਈ ਹੈ। ਯਥਾ ਗੁਰਵਾਕ :—

"ਨਾਮੁ ਪਦਾਰਥੁ ਗੁਰ ਤੇ ਪਾਇਆ ਅਖੁਟ ਸਚੇ ਭੰਡਾਰੀ ॥੧੧॥......

---

‡ ਪਾ: ੧੦ ਕਬਿਯੋ ਬਾਚ ਬੇਨਤੀ ਚੌਪਈ, ਪਦਾ ੯.

ਸਤਿਗੁਰੁ ਦਾਤਾ ਤਿਨੈ ਪਛਾਤਾ ਜਿਸ ਨੋ ਕ੍ਰਿਪਾ ਤੁਮਾਰੀ ॥੨੩॥
ਰਾਮਕਲੀ ਮ: ੩, ਪੰਨਾ ੯੧੧

ਸਤਿਗੁਰੂ ਹੀ ਸਿਮਰਨ ਦਾ ਦਾਤਾ ਅਖੁਟ ਭੰਡਾਰੀ ਹੈ, ਜਿਸ ਪਾਸੋਂ ਕਦੇ ਵੀ ਸਿਮਰਨ ਦਾ ਭੰਡਾਰ ਨਿਖੁੱਟਦਾ ਨਹੀਂ । ਇਸ ਸਿਮਰਨ ਰੂਪੀ ਸਿਫ਼ਤ ਸਲਾਹ ਦੇ ਸੱਚੇ ਸ਼ਾਹ ਭੰਡਾਰੀ ਸਤਿਗੁਰੂ ਨੂੰ ਵਡਭਾਗੇ ਉਤਮ ਖੋਜੀਆਂ ਨੇ ਹੀ ਸਿਮਰਨ ਦਾ ਦਾਤਾ ਕਰਕੇ ਪਛਾਤਾ ਹੈ, ਨਹੀਂ ਤਾਂ ਆਮ ਲੁਕਾਈ ਕੂੜਾਵੇ ਸ਼ਾਹਾਂ ਪਾਸ ਹੀ ਸਿਮਰਨ-ਦਾਤਿ ਲਈ ਭਟਕਦੀ ਭਰਮਦੀ ਫਿਰਦੀ ਹੈ ।

## ਸਿਮਰਨ ਤੋਂ ਊਰੇ ਗੁਰੂ—

ਪ੍ਰੰਤੂ ਸਿਮਰਨੋਂ ਊਰੇ ਝੂਰੇ ਨਾਮ-ਵਿਹੂਣੇ ਊਣੇ ਝੂਣੇ ਕੱਚੇ ਗੁਰੂ ਰੂਪੀ ਸ਼ਾਹਾਂ, ਝੂਠੇ ਸਾਹਿਬਾਂ ਪਾਸੋਂ ਸਰਦਾ ਕੁੱਛ ਨਹੀਂ ਤੇ ਨਾ ਹੀ ਕੋਈ ਵਰੋਸਾਉਂਦਾ ਹੈ । ਐਸੇ ਨਾਮ ਤੋਂ ਸੱਖਣੇ ਕੂੜਾਵੇ ਸਾਹਿਬ ਦੇ ਨਫ਼ਰ ਭੀ ਨੰਗੇ ਭੁਖੇ ਹੀ ਰਹਿੰਦੇ ਹਨ । ਜੇ ਤਾਂ ਉਨ੍ਹਾਂ ਦੇ ਸਾਈਂ ਪਾਸ ਵੱਥ ਹੋਵੇ ਤਦ ਤਾਂ ਉਨ੍ਹਾਂ ਦੇ ਨਫ਼ਰਾਂ ਦੇ ਹੱਥ ਪੱਲੇ ਭੀ ਕੁਛ ਲੱਗੇ, ਅਣਹੋਂਦੀ ਭਲਾ ਉਹ ਕਿਥੋਂ ਪਾਵਣ । ਇਹਨਾਂ ਪ੍ਰਥਾਇ ਹੀ ਇਹ ਅਗਲੇਰਾ ਗੁਰਵਾਕ ਖ਼ੂਬ ਘਟਦਾ ਹੈ ਅਤੇ ਸੋਹਣਾ ਫਬਦਾ ਹੈ :—

ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਏ ॥
ਜਿ ਸਾਹਿਬ ਕੈ ਘਰਿ ਵਥੁ ਹੋਵੈ
ਸੁ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ ॥
ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ ॥
ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ
ਫਿਰਿ ਲੇਖਾ ਮੰਗੈ ਨ ਕੋਈ ॥੨॥(੧੨)
ਮ: ੪, ਗਉੜੀ ਕੀ ਵਾਰ, ਪੰਨਾ ੩੦੯

ਸਤਿਗੁਰ ਸੱਚੇ ਸਾਹਿਬ (ਸੱਚੇ ਸ਼ਾਹ) ਬਾਝੋਂ ਹੋਰ ਸਭ ਆਪੋਂ ਬਣ ਬੈਠੇ ਸ਼ਾਹ (ਸਾਹਿਬ) ਸਭ ਨੰਗੇ ਭੁਖੇ ਹਨ । ਉਨ੍ਹਾਂ ਪਾਸ ਨਾ ਹੀ ਨਾਮ-ਪਦਾਰਥ ਦਾ ਭੰਡਾਰ ਹੈ, ਨਾ ਹੀ ਉਨ੍ਹਾਂ ਦੇ ਹੱਥ ਵਿਚ ਸਿਮਰਨ ਵੱਥ ਹੈ । ਜਦ ਸ਼ਾਹ ਰੂਪੀ ਗੁਰ ਪੀਰਾਂ ਦੇ ਹੱਥ ਵਿਚ ਹੀ ਸੱਚੀ ਵੱਥ ਹੈ ਨਹੀਂ, ਤਾਂ ਉਨ੍ਹਾਂ ਦੇ ਨਫ਼ਰਾਂ (ਮੁਰੀਦਾਂ) ਦੇ ਹੱਥ ਉਹ ਵੱਥ ਕੀਕੂੰ ਲਗੇ ? ਜਦ ਪੀਰ (ਸ਼ਾਹ) ਹੁਰੀਂ ਹੀ ਨੰਗੇ ਭੁਖੇ ਹੋਣ ਤਾਂ ਉਨ੍ਹਾਂ ਦੇ ਨਫ਼ਰ (ਮੁਰੀਦ) ਕਿਥੋਂ ਰੱਜ ਕੇ ਖਾਣ । ਨਾਮ ਰੂਪੀ ਸੱਚੀ ਵੱਥ ਦਾ ਸ਼ਾਹ ਭੰਡਾਰੀ ਸੱਚਾ ਸਤਿਗੁਰੂ ਹੀ ਹੈ । ਜਿਨ੍ਹਾਂ ਕੂੜਾਵੇ ਸ਼ਾਹਾਂ ਪਾਸ ਇਸ ਸੱਚੀ ਵੱਥ ਦੀ ਹੋਂਦ ਹੀ ਨਹੀਂ, ਤਾਂ ਉਨ੍ਹਾਂ ਪਾਸੋਂ ਅਣਹੋਂਦੀ ਵੱਥ ਕੋਈ ਕਿਵੇਂ ਪਾ ਸਕੇ ? ਜਿਨ੍ਹਾਂ ਕੱਚੇ ਪਿੱਚੇ ਗੁਰੂਆਂ ਪਾਸ ਇਹ ਸੱਚੀ ਵੱਥ ਹੈ ਹੀ ਨਹੀਂ, ਉਨ੍ਹਾਂ ਪਾਸੋਂ ਉਨ੍ਹਾਂ ਦੇ

ਮੁਰੀਦ ਨੇ ਕੀ ਖੱਟਣਾ ਖਾਣਾ ਹੈ ? ਤਾਂਤੇ ਤਿਨ੍ਹਾਂ ਪੀਰਾਂ ਪਾਸੋਂ ਉਨ੍ਹਾਂ ਦੇ ਮੁਰੀਦਾਂ ਦਾ ਲੋਕ ਪਰਲੋਕ ਭੀ ਕੀ ਸੰਵਰਨਾ ਸੌਰਨਾ ਹੈ । ਤਿਨ੍ਹਾਂ ਮੁਰੀਦਾਂ (ਚੇਲਿਆਂ) ਦੀ ਘਾਲ ਥਾਇੰ ਨਹੀਂ ਪੈਣੀ, ਕਦੇ ਲੇਖੇ ਨਹੀਂ ਲਗਣੀ, ਸਗੋਂ ਅਗੇ ਦਰਗਾਹੇ ਜਾ ਕੇ ਉਨ੍ਹਾਂ ਪਾਸੋਂ ਲੇਖਾ ਮੰਗਿਆ ਜਾਣਾ ਹੈ । ਸੋ ਜਿਨ ਕੂੜਾਵੇ ਸਾਹਿਬ ਗੁਰੂ ਪੀਰ ਦੀ ਸੇਵਾ ਕੀਤੀ ਤੇ ਫੇਰ ਦਰਗਾਹੇ ਲੇਖਾ ਲਿਆ ਜਾਣਾ ਹੈ, ਸੋ ਤਿਸ ਸਾਹਿਬ ਦੀ ਕੀਤੀ ਸੇਵਾ ਘਾਲਨਾ ਉਸ ਦੇ ਮੁਰੀਦਾਂ (ਚੇਲਿਆਂ) ਲਈ ਬੜੀ ਔਖੀ ਅਤੇ ਉਲਟੀ ਪਈ ਤੇ ਪੈਂਦੀ ਰਹਿੰਦੀ ਹੈ । ਤਾਂਤੇ ਸਫਲ ਦਰਸ਼ਨ ਸੱਚੇ ਸਤਿਗੁਰੂ ਦੀ ਸੇਵਾ (ਮੁਰੀਦੀ) ਕੀਤੀ ਹੀ ਸਫਲ ਹੈ ।

## ਪੰਜ ਪਿਆਰਿਆਂ ਰਾਹੀਂ ਦਿਤਾ ਨਾਮ ਹੀ ਫਲੀਭੂਤ ਹੁੰਦਾ ਹੈ, ਕਿਸੇ ਇੱਕਲੇ ਦੁਆਰਾ ਦਿਤਾ ਨਹੀਂ–

ਸਤਿਗੁਰੂ ਸੱਚੇ ਸ਼ਾਹ ਦੇ ਪਾਸੋਂ ਸਿਮਰਨ ਦੀ ਦਾਤਿ ਪ੍ਰਾਪਤ ਕਰ ਕੇ ਸਿਖਾਂ ਪਾਸੋਂ ਕੋਈ ਲੇਖਾ ਨਹੀਂ ਮੰਗ ਸਕਦਾ; ਕਿਉਂਕਿ ਸਤਿਗੁਰੂ ਪਾਸੋਂ ਹੀ ਪ੍ਰਾਪਤ ਹੋਈ ਸਿਮਰਨ-ਦਾਤਿ ਸਫਲ ਕਮਾਈ ਵਾਲੀ ਅਤੇ ਪੂਰੀ ਹੋ ਕੇ ਉਤਰਦੀ ਹੈ। ਸਿਮਰਨ ਦੀ ਦਾਤਿ ਰੂਪੀ ਸੱਚੀ ਵੱਥ ਕੇਵਲ ਗੁਰੂ ਘਰ ਵਿਖੇ ਹੀ ਹੈ। ਗੁਰੂ ਤੋਂ ਬਾਹਰ ਤਾਂ ਇਹ ਸੱਚੀ ਵੱਥ ਉੱਕੀ ਹੈ ਭੀ ਨਹੀਂ। ਗੁਰੂ ਘਰ ਤੋਂ ਬਾਹਰਲੇ ਅਤੇ ਗੁਰਮਤਿ ਤੋਂ ਘੁੱਥੇ ਹੋਏ ਭੇਖੀ ਗੁਰੂ ਦੇ ਹੱਥ ਪੱਲੇ ਤਾਂ ਇਹ ਵੱਥ ਨਮੂਦ ਮਾਤਰ ਭੀ ਹੈ ਨਹੀਂ। ਗੁਰੂ ਘਰ ਦੇ ਅੰਦਰ ਭੀ ਇਸ ਵੱਥ ਦਾ ਸੱਚਾ ਭੰਡਾਰੀ ਦਾਤਾ ਕੇਵਲ ਸਤਿਗੁਰੂ ਹੈ। ਜੋ ਸਤਿਗੁਰੂ ਤੋਂ ਇਸ ਸੱਚੀ ਵੱਥ ਦੀ ਦਾਤਿ ਪਾਉਂਦੇ ਹਨ ਸੋ ਰੱਜ ਖਾਂਦੇ ਹਨ। ਜੋ ਮੰਗਤੇ ਪਾਸੋਂ ਲੈ ਕੇ ਖਾਂਦੇ ਹਨ ਸੋ ਅਧੂਰੇ, ਅਧ-ਭੁਖੇ ਯਾ ਭੁਖੇ ਅਤੇ ਊਰੇ ਹੀ ਰਹਿ ਜਾਂਦੇ ਹਨ। ਤਨਕ ਮਾਤਰ ਕੁਛ ਪਾਉਂਦੇ ਹਨ ਤਾਂ ਪਾਰ ਨਹੀਂ ਵਸਾਉਂਦੇ। ਪੂਰੇ ਦਾਤਾਰ ਸਤਿਗੁਰੂ ਪਾਸੋਂ ਪਾਈ ਸਿਮਰਨ-ਮਈ ਦਾਤਿ-ਇਲਾਹੀ ਪੂਰੀ ਉਤਰਦੀ ਹੈ। ਪੂਰੇ ਸਤਿਗੁਰੂ ਦੀ ਗੁਰੱਤ-ਕਲਾ-ਸ਼ਕਤੀ ਪੰਜਾਂ ਗੁਰਮੁਖ ਸਿਖਾਂ ਦੇ ਪੂਰ (ਪੁੰਜ) ਵਿਚ ਹੀ ਪੂਰੀ ਵਰਤਦੀ ਹੈ। ਗੁਰ ਪਰਮੇਸ਼ਰੀ ਵਾਰਦ ਹੋਈ (ਪ੍ਰਵੇਸ਼ ਹੋਈ) ਸ਼ਕਤਿ ਪੰਜ ਪਰਵਾਨ ਜਨਾਂ ਅੰਦਰ ਹੀ ਹੂ-ਬ-ਹੂ ਗੁਰੂ ਸਾਰਖੀ ਵਰਤਦੀ ਹੈ। ਯਥਾ ਵਾਕ ਸ੍ਰੀ ਭਾਈ ਗੁਰਦਾਸ ਜੀ ਸਾਹਿਬ .–

ਇਕੁ ਸਿਖ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ ॥੨੦॥

ਭਾਈ ਗੁਰਦਾਸ ਜੀ, ਵਾਰ ੧੩

ਭਾਵ ਇਕ ਇਕੱਲਾ ਸਿਖ ਤਾਂ ਸਿਖ ਰੂਪ ਹੀ ਹੈ। ਦੋ ਸਿਖ ਜੁੜਨ ਕਰਿ ਸਤਿਸੰਗ ਦਾ ਰੰਗ ਬਣ ਆਉਂਦਾ ਹੈ ਅਤੇ ਪੰਜਾਂ ਸਿੱਖਾਂ ਪਾਸ ਪਰਮੇਸ਼ਰ ਵਰਤਦਾ ਹੈ।

ਤਾਂਤੇ ਅੰਮ੍ਰਿਤ ਪ੍ਰਚਾਰ ਸਮੇਂ ਸਤਿਗੁਰੂ ਸੱਚੇ ਪਾਤਸ਼ਾਹ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜਾਂ ਗੁਰਮੁਖ ਪਿਆਰਿਆਂ ਦੁਆਰਾ ਅੰਮ੍ਰਿਤ-ਦਾਤਿ (ਸਿਮਰਨ-ਦਾਤਿ) ਪ੍ਰਾਪਤ ਕੀਤਿਆਂ ਹੀ ਪੂਰੀ ਗੁਰ-ਪਰਮੇਸ਼ਰੀ-ਕਲਾ ਵਰਤਦੀ ਹੈ। ਇਕ ਇਕੱਲਾ ਸਿਖ ਜੋ ਸਿਮਰਨ-ਦਾਤਾ ਬਣ ਬਹਿੰਦਾ ਹੈ ਉਸ ਤੋਂ ਪ੍ਰਾਪਤ ਹੋਈ ਸਿਮਰਨ- ਦਾਤਿ ਅੰਦਰ ਗੁਰੂ ਦੀ ਪੂਰਨ ਕਲਾ ਵਰਤਦੀ ਹੀ ਨਹੀਂ, ਨਾ ਹੀ ਵਰਤ ਸਕਦੀ ਹੈ। ਸਿਮਰਨ-ਦਾਤਿ ਦੇ ਅਖੁੱਟ ਖ਼ਜ਼ਾਨੇ ਦੇ ਮਾਲਕ ਗੁਰੂ ਸੱਚੇ ਸਾਹਿਬ ਦੇ ਹਜ਼ੂਰੀਏ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਪੰਚ ਪਰਵਾਨ ਜਨ ਹੀ ਹੋ ਸਕਦੇ ਹਨ ਅਤੇ ਸੋਈ ਇਸ ਸਿਮਰਨ-ਦਾਤਿ ਨੂੰ ਵਰਤਾ ਸਕਦੇ ਹਨ ਅਤੇ ਨਾਮ ਅਭਿਆਸ ਦ੍ਰਿੜ੍ਹਾ ਸਕਦੇ ਹਨ। ਇਕ ਨੂੰ ਹਰਗਿਜ਼ ਕੋਈ ਅਖ਼ਤਿਆਰ ਅਧਿਕਾਰ ਨਹੀਂ ਸਿਮਰਨ ਦਾਤਿ ਦੇ ਦੇਣ ਦਾ; ਜੇ ਉਹ ਦਿੰਦਾ ਹੈ ਤਾਂ ਮਨਮਤਿ ਕਰਦਾ ਹੈ।

ਸਤਿਗੁਰੂ ਨਾਮ ਦੇ ਪੂਰਨ ਭੰਡਾਰੀ ਹੋਣ ਦੀ ਪ੍ਰੋੜ੍ਹਤਾ ਪ੍ਰਥਾਇ ਹੋਰ ਭੀ ਅਨੇਕ ਗੁਰੂ ਪ੍ਰਮਾਣ ਹਨ; ਪਰ ਉਦਾਹਰਨ ਵਜੋਂ ਵੰਨਗੀ ਮਾਤਰ ਹੀ ਪ੍ਰਮਾਣ ਦੇਣ ਦੀ ਇਥੇ ਲੋੜ ਹੈ। ਯਥਾ ਗੁਰਵਾਕ :—

ਤਿਸੁ ਆਗੈ ਅਰਦਾਸਿ ਕਰਿ ਜੋ ਮੇਲੇ ਕਰਤਾਰੁ ॥
ਸਤਿਗੁਰੁ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ ॥
ਸਦਾ ਸਦਾ ਸਾਲਾਹੀਐ ਅੰਤੁ ਨ ਪਾਰਾਵਾਰੁ ॥੩॥(੪॥੧੯॥੮੯)
ਸਿਰੀਰਾਗੁ ਮ: ੫, ਪੰਨਾ ੪੯

ਤਾਂਤੇ ਸਿਮਰਨ-ਦਾਤੇ ਸਤਿਗੁਰੂ ਦਾ ਹੀ ਸਿਮਰਨ-ਦਾਤਿ-ਭੰਡਾਰ ਪੂਰਾ ਹੈ, ਹੋਰ ਸਭ ਭੰਡਾਰੇ ਇਸ ਦਾਤਿ ਖੁਣੋਂ ਊਰੇ ਹਨ। ਤਾਂਤੇ ਸਿਮਰਨ ਅਕਾਂਖੀ ਜਗਿਆਸੂ ਨੂੰ ਸਤਿਗੁਰ ਸੱਚੇ ਪਾਤਿਸ਼ਾਹ ਦੇ ਦੁਆਰਿਓਂ ਹੀ ਇਸ ਦਾਤਿ ਦੀ ਖ਼ੈਰ ਮੰਗਣੀ ਚਾਹੀਦੀ ਹੈ, ਹੋਰ ਸਭ ਦੁਆਰੇ ਛੱਡ ਦੇਣੇ ਚਾਹੀਦੇ ਹਨ। ਸਿਮਰਨ ਦੀ ਦਾਤਿ ਬਖਸ਼ ਕੇ ਕਰਤਾਰ ਨੂੰ ਮੇਲਣਹਾਰ ਕੇਵਲ ਸਤਿਗੁਰੂ ਦਾਤਾਰ ਹੀ ਹੈ, ਹੋਰ ਕੋਈ ਨਹੀਂ। ਜਿਸ ਨੂੰ ਭੀ ਕਰਤਾਰ ਹਰੀ ਪਰਮਾਤਮਾ ਦੇ ਮਿਲਣ ਦੀ ਸੱਚੀ ਅਤੇ ਜਿਗਰੀ ਲਗਨ ਹੈ, ਉਸ ਨੂੰ ਤਾਂ ਸਰਬੰਸ ਵਾਰ ਕੇ ਭੀ ਸਤਿਗੁਰੂ ਦਾਤੇ ਪਾਸੋਂ ਸਿਮਰਨ ਦੀ ਦਾਤਿ ਸਸਤੀ ਮਿਲੀ ਜਾਪਦੀ ਹੈ। ਜਿਨ੍ਹਾਂ ਜਗਿਆਸੂ ਜਨਾਂ ਇਸ ਦਾਤਿ ਜੋਤਿ ਦੀ ਖ਼ਾਤਰ ਸਤਿਗੁਰ ਪ੍ਰਾਇਣ ਹੋ ਕੇ ਆਪਣਾ ਤਨ ਮਨ ਸਤਿਗੁਰੂ ਪਰ ਵਾਰਨੇ ਬਲਿਹਾਰਨੇ ਕਰ ਦਿਤਾ ਹੈ ਤਿਨ੍ਹਾਂ ਮੁਖ ਮਸਤਕ ਭਾਗ ਸੁਭਾਗੇ ਜਨਾਂ ਨੂੰ ਹੀ ਸਤਿਗੁਰੂ ਦਾਤੇ ਨੇ ਨਾਮ ਦ੍ਰਿੜ੍ਹਾ ਕੇ ਸਿਮਰਨ ਦੀ ਦਾਤਿ ਬਖਸ਼ੀ ਹੈ। ਲੋਕਾਂ ਨੇ ਜੋ ਸਸਤਾ ਸੌਦਾ ਕਰ ਛਡਿਆ ਹੈ ਉਹ ਅੱਤਿ ਮਹਿੰਗੇ ਮੋਲ ਜੀਅ ਸੱਟੇ ਹੀ ਸਤਿਗੁਰੂ ਪਾਸੋਂ ਮਿਲਦਾ ਹੈ। ਯਥਾ ਗੁਰਵਾਕ :—

ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ ਪੂਰੇ ਗੁਰ ਕੈ ਆਗੇ ॥
ਸਤਿਗੁਰ ਦਾਤੇ ਨਾਮੁ ਦਿੜਾਇਆ ਮੁਖਿ ਮਸਤਕਿ ਭਾਗ ਸਭਾਗੇ ॥੧॥
(੫॥੧੦॥੨੪) ਗਉੜੀ ਪੂਰਬੀ ਮ: ੪, ਪੰਨਾ ੧੭੨

ਜਿਨ੍ਹਾਂ ਨੇ ਇਸ ਬਿਧਿ ਸਤਿਗੁਰੂ ਨੂੰ ਪਰਮੇਸ਼ਰ ਰੂਪ ਜਾਣ ਕੇ ਸੇਵਿਆ ਅਰਾਧਿਆ ਹੈ ਤਿਨ੍ਹਾਂ ਨੂੰ ਸਤਿਗੁਰੂ ਨੇ ਜਨਮ ਮਰਨ ਨਿਵਾਰਨਹਾਰਾ ਅੰਮ੍ਰਿਤ ਨਾਮੁ ਪੀਆਲਿਆ ਹੈ, ਜਿਸ ਭੈ-ਭੰਜਨ-ਨਾਮ ਦੇ ਸਿਮਰਨ ਕਰਿ ਸੱਭੇ ਦੁਖ ਲਥ (ਲਹਿ) ਜਾਣੇ ਹਨ। ਯਥਾ ਗੁਰਵਾਕ :—

ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ ॥
ਗੁਰੁ ਪਰਮੇਸਰੁ ਸੇਵਿਆ ਭੈ ਭੰਜਨ ਦੁਖ ਲਥੁ ॥੩॥ (੪॥੨੦॥੯੦)

ਸਿਰੀਰਾਗੁ ਮ: ੫, ਪੰਨਾ ੪੯-੫੦

ਗੁਰੂ ਧਾਰਨਾ ਕੋਈ ਮੁੰਡਿਆਂ ਵਾਲੀ ਖੇਡ ਨਹੀਂ, ਸਿਮਰਨ ਲੈ ਲਿਆ, ਬੱਸ ਗੁਰੂ ਧਾਰਨ ਕਰ ਲਿਆ। ਜਣਾ ਕਣਾ ਸਿਮਰਨ ਦ੍ਰਿੜ੍ਹਾਵਨਹਾਰਾ ਕਿਵੇਂ ਗੁਰੂ ਬਣ ਸਕਦਾ ਹੈ? ਸਿਮਰਨ-ਦਾਤੇ ਸਤਿਗੁਰੂ ਦੀ ਮਹਿਮਾ ਫੇਰ ਇਸ ਬਿਧਿ ਵਰਣਨ ਹੈ, ਅਗਲੇ ਗੁਰਵਾਕ ਅੰਦਰ—

ਸਤਿਗੁਰੁ ਗਹਿਰ ਗੰਭੀਰੁ ਹੈ ਸੁਖ ਸਾਗਰੁ ਅਘ ਖੰਡੁ ॥
ਜਿਨਿ ਗੁਰੁ ਸੇਵਿਆ ਆਪਣਾ ਜਮਦੂਤ ਨ ਲਾਗੈ ਡੰਡੁ ॥
ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ ॥
ਨਾਮੁ ਨਿਧਾਨੁ ਸਤਿਗੁਰਿ ਦੀਆ
ਸੁਖੁ ਨਾਨਕ ਮਨ ਮਹਿ ਮੰਡੁ ॥੪॥੨੦॥੯੦॥

ਸਿਰੀਰਾਗੁ ਮ: ੫, ਪੰਨਾ ੫੦

ਸਾਰੇ ਬ੍ਰਹਿਮੰਡ ਦੇ ਖੋਜ ਢੰਡੋਲ ਕੇ ਦੇਖਣ ਪਰਖਣ ਨਾਲ ਵੀ ਜਿਸ ਗੁਰੂ ਦੇ ਤੁਲ ਹੋਰ ਕੋਈ ਪੁਰਸ਼ ਨਹੀਂ ਦਿਸ ਆਂਵਦਾ; ਜਿਸ ਸਤਿਗੁਰੂ ਨੂੰ ਇਹ ਗੁਰਵਾਕ ਗਹਿਰ ਗੰਭੀਰ, ਸੁਖ ਸਾਗਰ ਅਤੇ ਪਾਪ ਖੰਡਨਹਾਰ ਵਰਣਨ ਕਰਦਾ ਹੈ; ਜਿਸ ਗੁਰੂ ਦੇ ਧਾਰਨ ਕੀਤਿਆਂ, ਜਿਸ ਗੁਰੂ ਦੀ ਦਿੱਤੀ ਨਾਮ-ਦਾਤਿ ਦੀ ਸਿਮਰਨ ਕਮਾਈ ਕੀਤਿਆਂ, ਨਾਮ ਸਿਮਰਨਹਾਰੇ ਨੂੰ ਜਮਦੂਤਾਂ ਦਾ ਡੰਡ ਨਹੀਂ ਲਗਦਾ, ਤਿਸ ਨਾਮ-ਨਿਧਾਨ-ਦਾਤੇ, ਸੱਚੇ ਸੁਖਦਾਤੇ ਸਤਿਗੁਰੂ ਦੇ ਥਾਉਂ ਆਮ ਲੋਕਾਈ ਅਲਪੱਗ ਗੁਰੂ ਧਾਰਨ ਕਰਦੀ ਫਿਰਦੀ ਹੈ, ਕੈਸੀ ਹਾਸੋਹੀਣੀ ਮਹਾਂ ਮਨਮਤਿ ਹੈ।

ਜਿਸ ਨੂੰ ਸਤਿਗੁਰੂ ਦੁਆਰਿਓਂ ਨਾਮ ਦੀ ਅਪਾਰ ਦਾਤਿ ਪ੍ਰਾਪਤ ਹੋ ਜਾਂਦੀ ਹੈ, ਉਸ ਦੀ ਦੁਬਿਧਾ ਮਨਸਾ ਮਰ ਜਾਂਦੀ ਹੈ ਅਤੇ ਉਸ ਦੀ ਸਹਿਜ ਪਦ ਵਿਖੇ ਸਮਾਈ ਹੋ ਜਾਂਦੀ ਹੈ। ਸਤਿਗੁਰੂ ਦਾਤੇ ਦੀ ਸਿਮਰਨ-ਦਾਤਿ ਤੇ ਪਾਰਸ-ਪ੍ਰਭਾਵ ਕਰਕੇ ਨਾਮ ਸਿਮਰਨਹਾਰੇ ਦਾ ਮਨੂਆ ਹਰਿ-ਰਸ ਨਾਲ ਅਘਾਇ ਕੇ ਸੰਤੁਸ਼ਟ ਅਤੇ ਨਿਰਮਲ ਹੋ ਜਾਂਦਾ ਹੈ। ਸਤਿਗੁਰੂ ਦਾਤੇ ਦੀ ਸਿਮਰਨ-ਦਾਤਿ ਵਾਲਾ ਨਾਮ ਹੀ ਸਾਰੇ ਕਿਲਵਿਖਾਂ ਨੂੰ ਕਟਣਹਾਰ ਹੈ। ਜਿਨ੍ਹਾਂ ਨੇ ਇਸ ਬਿਧ ਦਾਤੇ ਸਤਿਗੁਰ ਦੇ ਸ਼ਬਦ-ਸਿਮਰਨ ਦੁਆਰਾ ਆਪਣੇ ਆਪ ਨੂੰ ਮਾਰਿਆ ਹੈ, ਉਹ ਸਦ-ਜੀਵਨ ਮੁਕਤਿ ਹੋ ਗਏ ਹਨ, ਉਨ੍ਹਾਂ ਦਾ

ਬਹੁੜ ਜਨਮ ਮਰਨ ਸਭ ਮਿਟ ਗਿਆ ਹੈ, ਉਹ ਜੀਵਨ-ਮੁਕਤ ਹੋ ਕੇ ਭੀ ਸਦਾ ਮਨ-ਮੀਠੇ-ਅੰਮ੍ਰਿਤ-ਨਾਮ ਦਾ ਅਭਿਆਸ ਕਰਦੇ ਰਹਿੰਦੇ ਹਨ, ਛਡਦੇ ਕਦੇ ਨਹੀਂ; ਪਰ ਐਸਾ ਨਾਮੁ ਜਿਸ ਕਿਸੇ ਨੂੰ ਪ੍ਰਾਪਤ ਹੁੰਦਾ ਹੈ ਸੋ ਸਤਿਗੁਰੂ ਦੀ ਉਪਦੇਸ਼-ਦੀਖਿਆ ਦੁਆਰਾ ਹੀ ਪ੍ਰਾਪਤ ਹੁੰਦਾ ਹੈ। ਦਾਤੇ ਨੇ ਇਹ ਦਾਤਿ ਆਪਣੇ ਹੱਥ ਵਿਚ ਹੀ ਰਖੀ ਹੋਈ ਹੈ, ਜਿਸ ਨੂੰ ਭਾਵੇ ਸੋ ਤਿਸ ਨੂੰ ਉਹ ਦਾਤਿ ਦੀ ਬਖਸ਼ਸ਼ ਕਰਦਾ ਹੈ। ਜਿਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਦੇ ਦਰ-ਘਰ ਤੋਂ ਇਹ ਦਾਤਿ ਮਿਲ ਗਈ ਉਹ ਨਾਮ-ਰੰਗਾਂ ਵਿਚ ਰੰਗੇ ਗਏ ਅਤੇ ਉਨ੍ਹਾਂ ਨੂੰ ਸੱਚੇ ਸੁਖ ਦੀ ਪ੍ਰਾਪਤੀ ਹੋ ਗਈ ਤੇ ਦਰਗਾਹ ਵਿਚ ਸੁਹੇਲੇ ਮੁਖ ਉਜਲੇ ਹੋ ਗਏ। ਉਪਰਲਾ ਸਾਰਾ ਭਾਵ ਇਸ ਹੇਠ ਲਿਖੇ ਗੁਰਵਾਕ ਅੰਦਰ ਇੰਨ ਬਿੰਨ ਆਉਂਦਾ ਹੈ, ਯਥਾ ਗੁਰਵਾਕ :—

ਬਿਨੁ ਸਤਿਗੁਰ ਸੇਵੇ ਬਹੁਤਾ ਦੁਖੁ ਲਾਗਾ ਜੁਗ ਚਾਰੇ ਭਰਮਾਈ ॥
ਹਮ ਦੀਨ ਤੁਮ ਜੁਗੁ ਜੁਗੁ ਦਾਤੇ ਸਬਦੇ ਦੇਹਿ ਬੁਝਾਈ ॥੧॥
ਹਰਿ ਜੀਉ ਕ੍ਰਿਪਾ ਕਰਹੁ ਤੁਮ ਪਿਆਰੇ ॥
ਸਤਿਗੁਰੁ ਦਾਤਾ ਮੇਲਿ ਮਿਲਾਵਹੁ ਹਰਿ ਨਾਮੁ ਦੇਵਹੁ ਆਧਾਰੇ ॥ਰਹਾਉ॥
ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ ਪਾਇਆ ਨਾਮੁ ਅਪਾਰਾ ॥
ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ ਕਿਲਬਿਖ ਕਾਟਣਹਾਰਾ ॥੨॥
ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ ॥
ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ ॥੩॥
ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ ॥
ਨਾਨਕ ਨਾਮਿ ਰਤੇ ਸੁਖੁ ਪਾਇਆ ਦਰਗਹ ਜਾਪਹਿ ਸੇਈ ॥੪॥੧੧॥

ਸੋਰਠਿ ਮਹਲਾ ੩, ਪੰਨਾ ੬੦੩-੪

ਸਤਿਗੁਰ ਸਿਮਰਨ-ਦਾਤਾ ਮਿਲੇ ਤੋਂ ਹੀ ਪ੍ਰਾਣੀ ਦੀ ਗਤੀ ਹੁੰਦੀ ਹੈ। ਸਿਮਰਨ-ਦਾਤੇ ਸਤਿਗੁਰੂ ਨੂੰ ਜਿਸ ਨੇ ਗੁਰੂ ਧਾਰਨ ਨਹੀਂ ਕੀਤਾ ਉਹ ਨਿਗੁਰਾ ਹੈ। ਹੋਰ ਐਰੇ ਗੈਰੇ ਨੂੰ ਗੁਰੂ ਧਾਰਨ ਕਰ ਕੇ ਕੋਈ ਭੀ ਸਗੁਰਾ ਨਹੀਂ ਬਣ ਸਕਦਾ। ਸਤਿਗੁਰੂ ਸੱਚੇ ਗੁਰੂ ਨੂੰ ਗੁਰੂ ਧਾਰਨ ਕੀਤੇ ਬਾਝੋਂ ਸਭ ਨਿਗੁਰੇ ਹੀ ਰਹਿੰਦੇ ਹਨ। ਅਤੇ ਨਿਗੁਰੇ ਪੁਰਸ਼ ਨੂੰ ਗੁਰਮਤਿ ਮਤਿ ਹੀ ਨਹੀਂ ਆ ਸਕਦੀ, ਨਾ ਹੀ ਉਸ ਨੂੰ ਸਿਮਰਨ ਦੀ ਸੂਝ ਬੂਝ ਹੋ ਸਕਦੀ ਹੈ। ਸਿਮਰਨ ਦੀ ਸੋਝੀ ਤਾਂ ਤਦ ਪਵੇ ਜੇ ਸਿਮਰਨ-ਦਾਤਾ ਸੱਚਾ ਸਤਿਗੁਰੂ ਮਿਲੇ। ਗੁਰਵਾਕ :—

ਗੁਰੁ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ ਮਤਿ ਨ ਕਾਈ...੬॥(੮॥੧)

ਸੋਰਠਿ ਮ: ੧ ਅਸਟ:, ਪੰਨਾ ੬੩੫

ਸਿਮਰਨ-ਦਾਤਾ ਸਤਿਗੁਰੂ, ਸੱਚੇ ਸਤਿਗੁਰੂ ਬਾਝੋਂ ਹੋਰ ਕੋਈ ਨਹੀਂ ਹੋ ਸਕਦਾ। ਜਿਨ੍ਹਾਂ ਨੇ ਸੱਚੇ ਸਤਿਗੁਰੂ ਤੋਂ ਛੁਟ ਐਵੇਂ ਅਫਰੂ ਗੁਰੂਆਂ ਪਾਸੋਂ ਹੀ ਸਿਮਰਨ

ਲੈਣ ਦੀ ਬਾਣ ਪੂਰੀ ਕੀਤੀ ਹੈ, ਉਹ ਵਾਸਤਵ ਵਿਚ ਹੈਨ ਹੀ ਨਿਗੁਰੇ, ਅਤੇ ਨਿਗੁਰੇ
ਪੁਰਸ਼ ਦਾ ਨਾਉਂ ਹੀ ਬੁਰਾ ਹੈ। ਗੁਰਵਾਕ :—

ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ ॥੧੩॥
ਆਸਾ ਮ: ੩ ਪਟੀ, ਪੰਨਾ ੪੩੫

ਸ੍ਰੀ ਦਸਮੇਸ਼ ਗੁਰੂ ਪਾਤਸ਼ਾਹ ਪਸਚਾਤ ਜਿਸ ਕਿਸੇ ਨੇ ਸ੍ਰੀ ਦਸਮੇਸ਼ ਜੀ ਦੇ
ਹੁਕਮ (ਰਜ਼ਾ) ਅੰਦਰ ਚਲ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦੁਆਰੇ ਹੋਇਕੇ ਪੰਜਾਂ
ਪਿਆਰਿਆਂ ਤੋਂ ਅੰਮ੍ਰਿਤ ਨਹੀਂ ਛਕਿਆ ਅਤੇ ਅੰਮ੍ਰਿਤਧਾਰੀ ਸਗੁਰਾ ਹੋ ਕੇ ਗੁਰ
ਦੀਖਿਆ ਗੁਰਮੰਤ੍ਰ ਰੂਪੀ ਸਿਮਰਨ ਦੀ ਦਾਤਿ ਨਹੀਂ ਲਈ ਅਤੇ ਇਸ ਬਿਧ ਗੁਰ ਦੁਆਰੇ
ਹੋ ਕੇ ਜਾਹਿਰ ਨਹੀਂ ਸੰਮ੍ਹਾਲਿਆ, ਉਹ ਨਿਗੁਰਾ ਹੈ, ਉਸਦਾ ਨਾਉਂ ਲੈਣਾ ਹੀ ਬੁਰਾ ਹੈ।

ਸਬਦੁ ਗੁਰ ਪੀਰਾ—

ਸਤਿਗੁਰੂ ਵਿਚ ਸ਼ਬਦ ਦੀ ਦਾਤਿ ਧੁਰੋਂ ਆਈ ਦਾਤਿ ਹੈ। ਵਾਸਤਵ ਵਿਚ
ਸਤਿਗੁਰੂ ਦੀ ਪਦਵੀ ਧੁਰੋਂ ਆਈ ਅਤੇ ਸਤਿਗੁਰ ਵਿਚ ਵਰਤ ਰਹੇ ਸਬਦ ਨੂੰ ਹੀ
ਪ੍ਰਾਪਤ ਹੈ। ਸਤਿਗੁਰੂ ਨੂੰ ਗੁਰੂ ਪਦ ਦੀ ਗਹਿਰ-ਗੰਭੀਰਤਾ ਦੀ ਪ੍ਰਾਪਤੀ ਸ਼ਬਦ-ਗੁਰੂ
ਦੀ ਜੋਤਿ ਦੇ ਪ੍ਰਤਾਪ ਕਰਕੇ ਹੀ ਹੈ। ਸੋ ਸੱਚਾ ਗੁਰ-ਪੀਰ ਜਗਤ ਦਾ ਇਹ ਧੁਰੋਂ
ਆਇਆ ਸ਼ਬਦ ਹੀ ਹੈ ਅਤੇ ਇਸ ਸ਼ਬਦ ਦੀ ਦਾਤਿ ਮਿਲੇ ਬਾਝੋਂ ਜਗ ਬਉਰਾਇਆ
ਹੋਇਆ ਹੀ ਹੈ। ਜੈਸਾ ਕਿ ਸ਼ਬਦ ਦੇ ਸੋਮੇ ਸਤਿਗੁਰੂ ਨਾਨਕ ਦੇਵ ਜੀ ਦੇ
ਆਗਮਨ ਤੋਂ ਪਹਿਲਾਂ ਸਾਰਾ ਜਗ ਬਉਰਾਇਆ ਹੋਇਆ ਹੀ ਸੀ ਅਤੇ ਹੁਣ ਭੀ
ਸ਼ਬਦ-ਪੁੰਜ-ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਧਾਰੇ ਬਾਝੋਂ ਸਾਰਾ
ਜਗੁ ਬਉਰਾਇਆ ਬਰਲਿਆ ਹੋਇਆ ਹੀ ਫਿਰਦਾ ਹੈ। ਯਥਾ ਗੁਰਵਾਕ :—

ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥
ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ॥੮॥੧॥
ਸੋਰਠਿ ਮ: ੧ ਅਸਟ:, ਪੰਨਾ ੬੩੫

ਜੋ ਭੀ ਸ਼ਰਧਾਲੂ ਜਗਿਆਸੂ ਸੱਚਾ ਖੋਜੀ ਬੈਰਾਗੀ ਹੈ, ਤਿਸ ਸਹਿਜ ਸੁਭਾਗੀ
ਪੁਰਸ਼ ਦਾ ਸਬਦ-ਪੁੰਜ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ (ਸ਼ਬਦ ਗੁਰ ਪੀਰਾ ਗਹਿਰ
ਗੰਭੀਰਾ ਨੂੰ) ਗੁਰੂ ਨਾਨਕ ਦਸਮੇਸ਼ ਦਾ ਸੱਚਾ ਸਰੂਪ ਮੰਨਣ ਲਈ ਮਨ ਮੰਨਿਆ
ਹੈ। ਤਾਤੇ ਗੁਰੂ ਰੂਪ ਗਹਿਰ ਗੰਭੀਰ ਸਬਦੁ ਜਿਸ ਜਾਮੇ ਅੰਦਰਿ ਸੋਲ੍ਹਾਂ ਕਲਾਂ ਸੰਪੂਰਨ
ਜੋਤਬਤ ਹੈ ਸੋਈ ਜਾਮਾ ਸੱਚੇ ਸਤਿਗੁਰੂ ਦੇ ਨਾਮ ਨਾਲ ਸੁਸ਼ੋਭਤ ਹੈ।

ਸਤਿਗੁਰੁ ਦਾਤਾ ਰਾਮ ਨਾਮ ਕਾ ਹੋਰੁ ਦਾਤਾ ਕੋਈ ਨਾਹੀ—

ਐਸਾ ਸਤਿਗੁਰੂ ਹੀ ਸਰਬੋਤਮ ਪੂਰਨ 'ਰਮਤ ਰਾਮ' ਵਾਹਿਗੁਰੂ ਅਕਾਲ ਪੁਰਖ
ਦੇ ਨਾਮ ਦਾ ਦਾਤਾ ਹੈ, ਜਿਸੁ ਬਿਨੁ ਹੋਰ ਕੋਈ ਦਾਤਾ ਨਹੀਂ। ਸੱਚਾ ਸਤਿਗੁਰੂ ਹੀ

ਨਾਮ ਦੀ ਦਾਤਿ ਦੇ ਪਾਰਸ-ਪ੍ਰਭਾਵੀ-ਪਰਤਾਪ ਦੁਆਰਾ ਜੀਅ ਦਾਨ, ਆਤਮ-ਜੋਤਿ-ਪ੍ਰਗਾਸ ਦਾਨ, ਆਤਮ ਰਸ ਜੋਤਿ ਪ੍ਰਕਾਸ਼ ਦਾਨ ਦੇ ਕੇ ਨਾਮ ਦੀ ਦਾਤਿ ਲੈਣਹਾਰੇ ਨੂੰ ਪੂਰਨ ਤੌਰ ਤੇ ਤ੍ਰਿਪਤ ਕਰ ਸਕਦਾ ਹੈ ਅਤੇ ਓੜਕ ਨਾਮੀ ਵਾਹਿਗੁਰੂ ਦੇ ਸਰੂਪ ਨਾਮ ਜੋਤੀਯ ਵਿਖੇ ਸਮਾਇ ਲੈਂਦਾ ਹੈ। ਯਥਾ ਗੁਰਵਾਕ—

ਸਤਿਗੁਰੁ ਦਾਤਾ ਰਾਮਨਾਮ ਕਾ ਹੋਰੁ ਦਾਤਾ ਕੋਈ ਨਾਹੀ ॥
ਜੀਅ ਦਾਨੁ ਦੇਇ ਤ੍ਰਿਪਤਾਸੇ ਸਚੈ ਨਾਮਿ ਸਮਾਹੀ...॥੨॥(੫॥੪)
ਮਲਾਰ ਮ: ੩, ਪੰਨਾ ੧੨੫੯

ਇਸ ਗੁਰਵਾਕ ਨੇ ਤਾਂ ਤੋੜ ਕੇ ਫ਼ੈਸਲਾ ਹੀ ਕਰ ਦਿਤਾ ਕਿ ਸਤਿਗੁਰੂ ਬਾਝੋਂ ਨਾਮ ਦਾ ਸਿਮਰਨ-ਦਾਤਾ ਹੋਰ ਕੋਈ ਹੈ ਹੀ ਨਹੀਂ।

ਜੀਅ ਦਾਨ ਦੇ ਦਾਤਾਰ ਸਤਿਗੁਰੂ ਸਮਰੱਥ ਦੁਆਰਾ ਗੁਰ ਦੀਖਿਆ ਗੁਰ-ਮੰਤਰ ਸਿਮਰਨ ਦੀ ਦਾਤਿ ਲਏ ਬਾਝੋਂ "ਜੀਅ ਦਾਨੁ ਦੇਇ ਤ੍ਰਿਪਤਾਸੇ" ਅਤੇ "ਸਚੇ ਨਾਮਿ ਸਮਾਹੀ" ਵਾਲੀ ਪਾਰਸ-ਕ੍ਰਿਸ਼ਮੀ-ਕਲਾ-ਸਿਮਰਨ-ਦਾਤਿ ਅਧਿਕਾਰੀ ਦੇ ਜੀਵਨ ਵਿਖੇ ਵਰਤਦੀ ਹੀ ਨਹੀਂ, ਨਾ ਹੀ ਵਰਤ ਸਕਦੀ ਹੈ। ਸਿਮਰਨ-ਦਾਤਿ ਨੂੰ ਰਸ-ਜੋਤਿ-ਵਿਗਾਸੀ-ਅੰਮ੍ਰਿਤ-ਕਲਾ ਦੇ ਖੇੜੇ ਵਿਚ ਖਿੜਾਉਣਾ ਸਮਰੱਥ ਸਤਿਗੁਰੂ ਦੁਆਰਾ ਸਿਮਰਨ ਰੂਪੀ ਪਾਰਸ ਪਦਾਰਥ ਭੁਗਤਾਉਣ ਦੀ ਤੱਤ-ਗੁਰਮਤਿ-ਮਰਯਾਦਾ ਦਾ ਸਹਿਜ ਸਰਸਨੀ ਸੁਫਲ ਗੁਣ ਹੈ।

ਸਤਿਗੁਰੁ ਦਾਤਾ ਵਡਾ ਵਡ ਪੁਰਖੁ ਹੈ ਜਿਤੁ ਮਿਲਿਐ ਹਰਿ ਉਰਧਾਰੇ ॥
ਜੀਅ ਦਾਨੁ ਗੁਰਿ ਪੂਰੈ ਦੀਆ ਹਰਿ ਅੰਮ੍ਰਿਤ ਨਾਮੁ ਸਮਾਰੇ ॥੧॥
(੪॥੬॥੧੮) ਰਾਮਕਲੀ ਮ: ੪, ਪੰਨਾ ੮੮੨

ਇਹ ਨਾਮੁ, ਅੰਮ੍ਰਿਤ ਨਾਮੁ ਇਸ ਕਰਕੇ ਹੈ ਕਿ ਇਸ ਦਾ ਅਸਲਾ ਹੀ ਅੰਮ੍ਰਿਤ ਪਾਰਸੀ ਅੰਸ ਕਲਾ ਸੰਪੰਨ ਹੈ। ਸਤਿਗੁਰੂ ਦਾਤੇ ਦੁਆਰਾ ਦਿਤਾ ਹੋਇਆ ਇਹ ਅੰਮ੍ਰਿਤ ਨਾਮ ਸਿਮਰਨਹਾਰੇ ਦੇ ਅੰਤਰ ਆਤਮੇ ਅੰਮ੍ਰਿਤ ਸਰਸ਼ਾਰੀ ਜੀਅ-ਜੀਵਨ ਰੌ ਦਾ ਝਰਨਾਟ ਛੇੜ ਦਿੰਦਾ ਹੈ, ਤਾਂਹੀ ਤੇ ਇਹ ਸਤਿਗੁਰ ਦਾਤੇ ਦੁਆਰਾ ਪ੍ਰਾਪਤ ਹੋਈ ਸਿਮਰਨ ਦੀ ਦਾਤਿ ਅਮਰ-ਜੀਵਨ-ਜੀਅ-ਦਾਨ ਪਰਦਾਨਣੀ ਹੈ। ਸਤਿਗੁਰ ਦਾਤੇ ਦਾ ਦਿਤਾ ਹੋਇਆ ਅੰਮ੍ਰਿਤ ਕਲਾ ਪਰਵੇਸ਼ਨੀ ਨਾਮੁ, ਸਿਮਰਨ ਕਮਾਈ ਦੁਆਰਾ ਜੋਤਿ-ਪ੍ਰਕਾਸ਼ਨੀ-ਰੌ, ਸਿਮਰਨਹਾਰੇ ਦੇ ਘਟ ਅੰਤਰਿ ਚਲਾ ਦਿੰਦਾ ਹੈ। ਅੰਮ੍ਰਿਤ ਨਾਮ ਦਾ ਇਹ ਜੋਤਿ-ਪ੍ਰਕਾਸ਼ਨੀ-ਚਮਤਕਾਰ ਗੁਰੂ ਦੇ ਆਤਮ-ਜੋਤੀ-ਦਿਬ ਸਰੂਪ ਦਾ ਹੀ ਪ੍ਰਤੀਬਿੰਬ ਹੈ, ਤਾਂਹੀ ਤੇ ਗੁਰੂ ਦਾ ਦਿਤਾ ਹੋਇਆ ਨਾਮੁ, ਗੁਰੂ ਸਰੂਪ ਹੈ। ਨਾਮ ਗੁਰੂ ਦਾ ਅੰਦੀਆ (ਮਿਸ਼ਨ) ਹੈ। ਨਾਮ ਗੁਰੂ ਦੀ ਜੁਜ਼ਵੇ-ਕੁਲ (ਪਰਤੱਖ ਪ੍ਰਮਾਣ) ਜੋਤਿ ਹੈ। ਨਾਮ ਗੁਰੂ ਦੀ ਤੇਜ-ਆਤਮਾ ਹੈ, ਨਾਮ ਗੁਰੂ ਦੀ ਜੋਤਿ-ਜਗਮਗੀ ਜਗ-ਜੀਵਨ ਕ੍ਰਿਸ਼ਮ-ਕ੍ਰਾਂਤ ਹੈ। ਜੇਵਡ ਗੁਰੂ ਆਪਿ ਹੈ ਤੇਵਡ ਹੀ ਤਿਸਦੀ ਦਾਤਿ ਹੈ। ਗੁਰੂ

ਜੇਵਡੀ ਦਾਤਿ ਦਾ ਜੀਅ-ਦਾਨ ਗੁਰ ਸਤਿਗੁਰੂ ਦਾਤਾ ਹੀ ਦੇ ਸਕਦਾ ਹੈ, ਇਸ ਜੀਅ-ਦਾਨ ਦੀ ਦਾਤਿ ਲੈਣਹਾਰੇ ਨੂੰ ਸਤਿਗੁਰ ਬਾਝੋਂ ਹੋਰ ਥਾਉਂ ਕੋ ਨਹੀਂ। ਯਥਾ ਗੁਰਵਾਕ :—

ਗੁਰ ਬਿਨੁ ਦੂਜਾ ਨਾਹੀ ਥਾਉ ॥ ਗੁਰ ਦਾਤਾ ਗੁਰੁ ਦੇਵੈ ਨਾਉ ॥੩॥
ਗੁਰੁ ਪਾਰਬ੍ਰਹਮੁ ਪਰਮੇਸਰੁ ਆਪਿ ॥ ਆਠ ਪਹਰ ਨਾਨਕ ਗੁਰ ਜਾਪਿ ॥੪॥
੧੬॥੬੭॥ ਆਸਾ ਮ: ੫, ਪੰਨਾ ੩੮੭

ਗੁਰੂ ਦੀ ਵਡਤੀ ਦਾਤਿ-ਨਾਮ ਨੂੰ ਗੁਰੂ ਵਡੜਾ ਦਾਤਾ (ਸਭ ਤੋਂ ਵਡੜਾ ਦਾਤਾ) ਹੀ ਦੇਵੈ ਤਾਂ ਦੇਵੈ, ਹੋਰ ਏਸ ਦਾਤਿ ਦੇਣ ਦੀ ਕਿਸੇ ਦੀ ਜਾਇ ਨਹੀਂ। ਸਿਮਰਨ ਦਾ ਦਾਤਾ ਤੀਨ ਕਾਲ ਅਤੇ ਚੋਹਾਂ ਜੁਗਾਂ ਵਿਖੇ ਕੇਵਲ ਸਤਿਗੁਰੂ ਹੀ ਹੋ ਸਕਦਾ ਹੈ, ਹੋਰ ਕੋਈ ਨਹੀਂ। ਇਹੋ "ਆਦਿ ਅੰਤਿ ਏਕੋ ਅਵਤਾਰਾ", ਗੁਪਤੋਂ ਪਰਗਟ ਹੋਇਆ ਅਜ਼ਲੀ ਅਬਦੀ ਗੁਰੂ ਅਵਤਾਰ ਆਦਿ ਤੋਂ ਅੰਤ ਤਾਈਂ ਚੋਹਾਂ ਜੁਗਾਂ ਅੰਦਰਿ ਸਦ ਸਦਾ ਵਰਤਦਾ ਰਹੇਗਾ। ਸਤਿਗੁਰੂ ਦੁਆਰਾ ਹੀ ਦਹਸਰੀ (ਹਉਮੈ ਗ੍ਰਸਤ) ਜੀਵਾਂ ਦੀ ਕਲਿਆਣ ਮੁਕਤਿ-ਗਤਿ ਹੁੰਦੀ ਰਹੀ ਹੈ, ਹੁੰਦੀ ਹੈ ਅਤੇ ਹੁੰਦੀ ਰਹੇਗੀ। ਗੁਰਪ੍ਰਸਾਦੀ (ਗੁਰੂ ਦੇ ਪ੍ਰਸਾਦ ਕਰਿ) ਵਾਹਿਗੁਰੂ ਦੀ ਪ੍ਰਾਪਤੀ ਸੰਭਵ ਹੈ। ਸਤਿਗੁਰੂ ਬਾਝੋਂ ਨਾ ਵਾਹਿਗੁਰੂ ਦੀ ਪ੍ਰਾਪਤੀ ਹੈ ਤੇ ਨਾ ਕਲਿਆਨ ਮੁਕਤ-ਗਤਿ ਹੈ। ਯਥਾ ਗੁਰਵਾਕ :—

ਬਿਨੁ ਸਤਿਗੁਰ ਸੇਵੇ* ਮੁਕਤਿ ਨ ਹੋਈ ॥ ਗੁਰ ਪਰਸਾਦੀ ਮਿਲੈ ਹਰਿ ਸੋਈ॥
ਗੁਰੁ ਦਾਤਾ ਜੁਗ ਚਾਰੇ ਹੋਈ ॥੭॥(੮॥੨)
ਗਉੜੀ ਮ: ੩, ਪੰਨਾ ੨੩੦

ਸਤਿਗੁਰੂ ਨਾਨਕ ਦੇਵ ਜੀ ਆਪਣੀ ਅਨਿਕ ਕਲਾ ਸੰਪੂਰਨ ਜੋਤਿ-ਜਾਮੇ ਦੇ ਜ਼ਹੂਰ ਵਿਚ ਸਦ ਸਦਾ ਅਤੇ ਸਰਬਦਾ ਹਾਜ਼ਰ ਹਜ਼ੂਰ ਹੈ। ਯਥਾ ਗੁਰਵਾਕ :—

ਸਤਿਗੁਰੁ ਮੇਰਾ ਸਦਾ ਸਦਾ ਨ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥੧੩॥
ਸੂਹੀ ਮ: ੪, ਪੰਨਾ ੭੫੯

ਗੁਪਤੋਂ ਪ੍ਰਗਟ ਆਪਣੇ ਜ਼ਹੂਰ ਨੂੰ ਹਾਜ਼ਰ ਹਜ਼ੂਰ ਦਰਸਾਵਣ ਲਈ ਅਤੇ ਆਪਣੀ ਗੁਰੱਤ-ਕਲਾ ਪ੍ਰਗਟਾਵਣ ਲਈ ਉਹ ਹੁਣ ਪੰਜਾਂ ਪਿਆਰਿਆਂ ਦੇ ਘਟਾਂ ਅੰਦਰ ਪਰਤੱਖ ਪ੍ਰਤਿਬਿੰਬਤ ਹੁੰਦਾ ਅਤੇ ਸ਼ਬਦ ਗੁਰੂ ਗੁਰਦੇਵ ਦੀ ਹਜ਼ੂਰੀ ਵਿਚ ਆਪਣੀ ਜ਼ਾਹਰ ਕਲਾ ਵਰਤਾਉਂਦਾ ਹੈ। ਯਥਾ ਗੁਰਵਾਕ :—

ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤਸਰੁ ॥
ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ ॥੩॥(੪॥੨)
ਆਸਾ ਮ: ੫, ਪੰਨਾ ੩੯੭

* ਸਿਮਰਨ ਹੀ ਸਤਿਗੁਰੂ ਦੀ ਤੱਤ ਸੇਵਾ ਹੈ।

**ਜਾਗਤ ਜੋਤਿ-ਕਲਾ-ਸੰਪੰਨ ਸੱਚੇ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ :–**

ਸਤਿਗੁਰੂ ਦੀ ਜਾਗਤ-ਜੋਤਿ-ਕਲਾ ਸੱਚੇ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਵਰਤਦੀ ਹੈ, ਪ੍ਰੰਤੂ ਪਰਤੱਖ ਪ੍ਰਗਟ ਪਾਹਾਰੇ ਤਿਨ੍ਹਾਂ ਨੂੰ ਹੀ ਜਾਪਦੀ ਹੈ, ਜਿਨ੍ਹਾਂ ਨਦਰ-ਕਰੰਮੇ ਨਾਮ ਅਭਿਆਸ ਕਮਾਈ ਵਾਲੇ ਗੁਰਮੁਖ ਜਨਾਂ ਦੇ ਘਟ ਅੰਦਰ ਜਾਗਤ ਜੋਤਿ ਦਾ ਪ੍ਰਕਾਸ਼ ਹੈ। ਜਿਨ੍ਹਾਂ ਨੇ ਇਸ ਪ੍ਰਕਾਸ਼ ਨੂੰ ਨਾਮ ਦੀ ਅਥਾਹ ਕਮਾਈ ਦੁਆਰਾ ਪਰਜ੍ਵਲਤ ਕੀਤਾ ਹੈ, ਆਪ ਆਪਣੇ ਘਟ ਅੰਤਰ ਹੀ ਪਰਜ੍ਵਲਤ ਕੀਤਾ ਹੈ, ਤਿਨ੍ਹਾਂ ਸ਼ਬਦ ਕਮਾਈਆਂ ਵਾਲੇ ਬਿਬੇਕ-ਬੀਚਾਰੀ, ਸੱਚੇ ਬਿਬੇਕ-ਬੀਚਾਰੀ ਗੁਰਮਤ ਤੱਤ ਗਿਆਨ ਦੇ ਗਿਆਨੀ ਗੁਰਮੁਖ ਜਨਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਚਮੁਚ ਪ੍ਰਗਟ ਗੁਰਾਂ ਕੀ ਦੇਹ, ਦਸੇ ਗੁਰੂ ਸਾਹਿਬਾਨ ਦਾ ਜੋਤਿ ਜਲਵੀ ਪਰਤੱਖ ਸਰੂਪ ਨਜ਼ਰ ਆਉਂਦੇ ਹਨ। ਸ਼ਬਦ ਗੁਰੂ ਦੀ ਅਭਿਆਸ ਕਮਾਈ ਰੂਪੀ ਸੱਚੇ ਜੋਤਿ ਵਿਵੇਚਨੀ ਗਿਆਨ ਜ਼ਹੂਰੀ ਵਿਚਾਰ ਦੀ ਪਰਤੱਖਤਾ ਬਿਨਾਂ, ਦਸਾਂ ਗੁਰੂ ਜਾਮਿਆਂ ਦੇ ਗੁਰੂ-ਗਦੀ ਤੇ ਬਿਰਾਜਮਾਨ ਹੁੰਦਿਆਂ ਵੀ ਆਮ ਸੰਸਾਰੀਆਂ ਨੂੰ ਸਤਿਗੁਰੂ ਸਾਹਿਬਾਨ ਦੇ ਗੁਰੱਤ ਪਦ ਦਾ ਜੋਤਿ-ਜਗੰਨਾ, ਜੋਤਿ ਪ੍ਰਕਾਸ਼ ਸਰੂਪ ਨਜ਼ਰ ਨਹੀਂ ਆਉਂਦਾ ਸੀ, ਪ੍ਰੰਤੂ ਗੁਰ-ਗਿਆਨ ਵਿਚਾਰੀ ਗੁਰਮਤਿ ਨਾਮ ਆਧਾਰੀ, ਨਿਰੰਕਾਰੀ ਨਾਮ ਦੇ ਨਿਜ ਘਟ ਜੋਤਿ ਪ੍ਰਕਾਸ਼ ਲਖਨਹਾਰੀ ਗੁਰਮੁਖ ਜਨਾਂ ਨੂੰ ਗੁਰੂ ਜੋਤਿ ਦੇ ਦਿਬ ਜੋਤੀ ਦਰਸ਼ਨ ਗੁਰੂ-ਜਾਮਿਆਂ ਅੰਦਰ ਸਾਂਗੋ ਪਾਂਗ ਦਿਖਾਈ ਦੇਂਦੇ ਸਨ। ਤਿਸ ਪ੍ਰਕਾਰ ਹੁਣ ਭੀ ਜਿਨ੍ਹਾਂ ਦੇ ਅੰਤਰ ਗੁਰ ਚਾਨਣ ਜੋਤਿ ਚਰਾਗ ਵਾਲਾ ਰਸ-ਕਮਲ-ਵਿਗਾਸੀ-ਤੇਜ-ਪ੍ਰਕਾਸ਼ ਪ੍ਰਚੰਡ ਹੋਇਆ ਹੈ ਤਿਨ੍ਹਾਂ ਨੂੰ ਸ਼ਬਦ-ਵਿਚਾਰੀ-ਵਿਗਾਸ ਦੇ ਪਰਤਾਪ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਕਾਰ ਜਾਮਾ, ਜੋਤਿ ਜਲਵਨੀ ਜਲਾਲ ਦਾ ਡਲ੍ਹਕਾਂ ਮਾਰਦਾ ਨੂਰ ਜ਼ਹੂਰੀ ਸਾਖਸ਼ਾਤ ਸੋਮਾ ਪਰਗਟ ਪਾਹਾਰੇ ਜਾਪਦਾ ਪਰਤੀਤ ਹੋਇਆ ਹੈ।

ਹੋਰ ਸੰਸਾਰੀਆਂ ਨੂੰ ਹੁਣ ਭੀ ਗੁਰੂ ਸਾਹਿਬ ਦਾ ਐਸਾ ਹੀ ਸਾਧਾਰਨ ਸਰੂਪ ਜਾਪਦਾ ਹੈ ਜੈਸਾ ਕਿ ਪਹਿਲੇ ਗੁਰੂ ਦਾ ਜਾਪਦਾ ਹੁੰਦਾ ਸੀ। ਯਥਾ ਗੁਰਵਾਕ :–

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ...੧॥(੨੧)
ਸਲੋਕੁ ਮ: ੩, ਵਾਰ ਵਡਹੰਸ ਮ: ੪, ਪੰਨਾ ੫੯੪

**ਅੰਮ੍ਰਿਤ-ਬਾਣੀ ਦੇ ਸਰ-ਚਸ਼ਮੇ ਜੁਗੋ ਜੁਗ ਅਟੱਲ ਸਤਿਗੁਰੂ,**
**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ –**

ਗੁਰਬਾਣੀ ਅੰਦਰ ਸ਼ਬਦ ਵਿਚਾਰ (ਗੁਰ ਸ਼ਬਦ ਵਿਚਾਰ, ਗੁਰਮਤਿ ਨਾਮ ਵਿਚਾਰ, ਸਤਿਗੁਰ ਬਚਨ ਵਿਚਾਰ) ਕਰਨ ਕਰਾਵਣ ਦੇ ਜਿਤਨੇ ਭੀ ਹੁਕਮ ਆਉਂਦੇ ਹਨ, ਉਹਨਾਂ ਵਿਚ ਸ਼ਬਦ ਵਿਚਾਰ ਤੋਂ ਭਾਵ ਸ਼ਬਦ ਅਭਿਆਸ ਕਮਾਈ, ਗੁਰਮਤਿ

ਨਾਮ ਅਭਿਆਸ ਕਮਾਈ ਹੈ। ਸੁਆਸ ਸੁਆਸ, ਸਾਸ ਗਿਰਾਸ ਨਾਮ ਅਭਿਆਸ ਦੀ ਸੱਚੀ ਕਾਰ ਕਮਾਵਣਾ ਇਹੋ ਸੱਚਾ ਗੁਰਮਤਿ ਵਿਚਾਰ ਹੈ। ਯਥਾ ਗੁਰਵਾਕ :–

ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ...॥੧॥ (੪॥੨੯॥੯੯)
ਸਿਰੀਰਾਗੁ ਮ: ੫, ਪੰਨਾ ੫੨

ਸਤਿਗੁਰ ਬਚਨਾਂ ਰੂਪੀ ਹੁਕਮਾਂ ਦੀ ਤਾਮੀਲ ਕਰਨੀ ਇਹ ਸਤਿਗੁਰ ਬਚਨ ਕਮਾਵਣੇ ਹਨ। ਸਤਿਗੁਰੂ ਦਾ ਹੁਕਮਾਂ ਸਿਰ ਹੁਕਮ ਹੈ ਨਾਮ ਦਾ ਜਪਣਾ । ਤਾਂਤੇ ਨਾਮ ਜਪਣਾ ਅਰਥਾਤ ਨਾਮ ਅਭਿਆਸ ਕਮਾਈ ਕਰਨਾ ਹੀ ਸਤਿਗੁਰੂ ਦੇ ਹੁਕਮਾਂ ਦੀ ਤਾਮੀਲ ਕਰਨਾ, ਅਰਥਾਤ ਸਤਿਗੁਰ ਬਚਨਾਂ ਦਾ ਕਮਾਵਣਾ ਹੈ । ਬਸ ਨਾਮ ਜਪਣਾ, ਸਾਸ ਸਾਸ ਅਭਿਆਸ ਨਾਮ ਦਾ ਕਰਨਾ ਹੀ ਸੱਚਾ ਅਤੇ ਤੱਤ ਗੁਰਮਤਿ ਬਿਬੇਕ ਬੀਚਾਰ ਹੈ। ਯਥਾ ਗੁਰਵਾਕ :–

ਉਰਧਾਰਿ ਬੀਚਾਰਿ ਮੁਰਾਰਿ ਰਮੋ ਰਮੁ ਮਨਮੋਹਨ ਨਾਮ ਜਪੀਨੇ ॥
ਅਦ੍ਰਿਸਟੁ ਅਗੋਚਰੁ ਅਪਰੰਪਰ ਸੁਆਮੀ ਗੁਰਿ ਪੂਰੈ ਪ੍ਰਗਟ ਕਰਿ ਦੀਨੇ ॥੧॥
(੨॥੧) ਧਨਾਸਰੀ ਮ: ੪, ਪੰਨਾ ੬੬੯

ਇਸ ਗੁਰਵਾਕ ਦੇ ਭਾਵ ਤੋਂ ਹੀ ਇਹ ਸਿਧ ਹੈ ਕਿ ਰਮ੍ਤ ਰਾਮ ਮਨਮੋਹਨ ਮੁਰਾਰ ਵਾਹਿਗੁਰੂ ਕਰਤਾਰ ਦੇ ਨਾਮ ਨੂੰ ਜਪਣਾ ਜਪੀਣਾ, 'ਉਰਧਾਰਨਾ ਬੀਚਾਰਨਾ' ਸਮਸਰ ਅਰਥ ਹੀ ਰਖਦਾ ਹੈ। ਸਤਿਗੁਰੂ ਦਾਤਾਰ ਦੇ ਦਿੱਤੇ ਨਾਮ ਸਿਮਰਨ (ਨਾਮ ਜਪਣ ਉਰਧਾਰਨ ਬੀਚਾਰਨ) ਦਾ ਪ੍ਰਤਾਪ, ਪਰਤੱਖ ਪ੍ਰਤਾਪ ਇਹ ਹੁੰਦਾ ਹੈ ਕਿ ਨਦਰੀ ਨਦਰਿ ਨਿਹਾਲ ਸਰਬ-ਫਲ-ਪਰ-ਦਾਤਾ ਸਤਿਗੁਰੂ, ਅਦ੍ਰਿਸ਼ਟ ਅਗਮ ਅਗੋਚਰ ਅਪਰੰਪਰ ਪਾਰਬ੍ਰਹਮ ਸੁਆਮੀ ਵਾਹਿਗੁਰੂ ਨੂੰ ਸਿਮਰਨਹਾਰੇ ਨਾਮ ਕਮਾਈਆਂ ਵਾਲੇ ਗੁਰਮੁਖ ਜਨ ਦੇ ਘਟ ਅੰਤਰ ਹਸਤਾਮਲ ਵਤ (ਹਥ ਉਤੇ ਧਰੇ ਔਲੇ ਵਾਂਗ) ਪਰਗਟ ਕਰ ਦਿੰਦਾ ਹੈ। ਸੋ ਜਦ ਤਾਈਂ ਗੁਰਪ੍ਰਸਾਦਿ ਕਰਿ ਇਹ ਸੱਚਾ ਦਿਬ-ਦ੍ਰਿਸ਼ਟੀ ਵਾਲਾ ਨਾਮ ਅਭਿਆਸ-ਮਈ ਵਿਚਾਰ ਸੁਫਲ ਫਲੰਕਾਰ ਨਹੀਂ ਹੋ ਜਾਂਦਾ ਓਦੋਂ ਤਾਈਂ ਆਪ ਤ੍ਰੈ-ਗੁਣੀ ਦ੍ਰਿਸ਼ਟੀ ਨਾਲ ਸਤਿਗੁਰੂ ਦੇ ਦੇਹ ਜਾਮੇ ਨੂੰ ਦੇਖਿਆਂ ਨਾ ਮੁਕਤ-ਗਤਿ ਹੈ, ਨਾ ਹੀ ਗੁਰੂ ਦੇ ਦਿਬ-ਦੀਦਾਰਿਆਂ ਦਾ ਝਲਕਾ ਨਸੀਬ ਹੁੰਦਾ ਹੈ। ਗੁਰਮੁਖ ਪੰਚ ਪਰਵਾਨ ਚੁਣ-ਕਢੇ ਲਧੋਵਾਰਿਆਂ ਪਿਆਰਿਆਂ ਨੂੰ ਸੱਚੇ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਜੋਤਿ-ਜਾਮੇ ਅੰਦਰ ਦਸੇ ਗੁਰੂ ਪਾਤਸ਼ਾਹੀਆਂ ਦੇ ਦਿਬ ਜੋਤੀਯ ਸਰੂਪ ਦਿਦਾਰੇ ਪਰਤੱਖ ਹੁੰਦੇ ਹਨ ਅਤੇ ਹਰ ਕਿਸੇ ਅਧਿਕਾਰੀ ਅੰਮ੍ਰਿਤਧਾਰੀ ਜਨ ਨੂੰ ਪਰਤੱਖ ਕਰਾ ਸਕਦੇ ਹਨ । ਨਾਮ-ਉਰਹਾਰੀ, ਸ਼ਬਦ-ਵਿਚਾਰੀ ਅਭਿਆਸ ਕਮਾਈਆਂ ਦੇ ਕਲਾਧਾਰੀ ਗੁਰਮੁਖ ਜਨ ਪ੍ਰਗਟ ਗੁਰਾਂ ਦੀ ਦੇਹ ਅੰਦਰ ਪੂਰਨ ਗੁਰ-ਜੋਤਿ-ਜਲਵਾ ਸਾਂਗੋ-ਪਾਂਗ ਵੇਖਦੇ ਹਨ । ਐਸੇ ਗੁਰ-ਜੋਤਿ-ਜਲਵਾ-ਅਫ਼ਰੋਜ਼-ਗੁਰੂ-ਹਜ਼ੂਰੀਏ ਪੰਚ ਪਰਵਾਨ ਜਨਾਂ ਦਾ ਪੁੰਜ, ਪ੍ਰਗਟ ਗੁਰਾਂ ਦੀ ਦੇਹ ਦੀ ਹਜ਼ੂਰੀ ਵਿਚ ਸਿਮਰਨ-ਕਲਾ

ਵਰਤਾ ਸਕਦਾ ਹੈ, ਕਿਉਂਕਿ ਉਹਨਾਂ ਅੰਦਰ ਨਾਮ-ਦਾਤੇ ਪੂਰੇ ਸਤਿਗੁਰ ਸਰਖੀ ਹੀ ਪੂਰਨ ਸਿਮਰਨ-ਦਾਤਿ-ਕਲਾ ਦੀ ਸਮਰੱਥਾ ਹੁੰਦੀ ਹੈ।

ਨਾਮ ਅਮੋਲਕ ਰਤਨ ਹੈ, ਇਸ ਰਤਨ ਦਾ ਸਿਮਰਨ ਸਿਮਰਾਉਣ ਰੂਪੀ ਵਪਾਰ ਨੂੰ ਕਉਡੀਆਂ ਦੇ ਭਾ ਲੁਟਾ ਦੇਣਾ, ਮਹਾਂ ਮੂੜਤਾ ਵਾਲੀ ਮਨਮਤਿ ਹੈ। ਜੈਸੇ ਸਿਮਰਨ ਰੂਪੀ ਇਸ ਅਮੋਲਕ ਰਾਸ ਦਾ ਵਪਾਰੀ ਭੀ ਕੋਈ ਕੋਈ ਵਿਰਲਾ ਜਨ ਹੀ ਹੈ, ਤੈਸੇ ਇਸ ਰਾਸ ਦਾ ਸੱਚਾ ਸ਼ਾਹ ਦਾਤਾਰ ਭੀ ਹਰ ਕੋਈ ਨਹੀਂ, ਕੇਵਲ ਸਤਿਗੁਰ ਸੱਚਾ ਪਾਤਸ਼ਾਹ ਹੀ ਹੈ। ਇਹ ਨਾਮ ਸਿਮਰਨ ਰੂਪੀ ਅਮੋਲਕ ਰਾਸ ਐਵੇਂ ਆਵਾ-ਗਉਣ ਹੀ ਨਹੀਂ ਵਿਹਾਜੀ ਜਾਂਦੀ, ਸੱਚੇ ਨਾਮ ਦੇ ਵਪਾਰੀਏ ਇਸ ਸਤਿਗੁਰ ਦਿਤੀ ਦਾਤਿ ਦੀ ਅਗਾਧ ਕਮਾਈ ਰੂਪੀ ਸੇਵਾ ਵਿਚ ਲਗਿਆਂ ਹੀ ਇਸ ਰਤਨ ਰੂਪੀ ਨਾਮ ਦਾ ਪ੍ਰਕਾਸ਼ ਪ੍ਰਾਪਤ ਕਰ ਸਕਦੇ ਹਨ। ਸਿਮਰਨ ਰੂਪ ਸੇਵਾ ਵਿਚ ਉਪਰ ਦਰਸਾਈ ਕਮਾਈ ਵਿਚ ਜੁਟਿਆਂ ਗੁਰਮੁਖ ਜਨਾਂ ਨੂੰ ਸਤਿਗੁਰੂ ਆਪ ਹੀ ਇਸ ਹੀਰੇ ਰਤਨ ਰੂਪੀ ਨਾਮ ਨੂੰ ਪ੍ਰਕਾਸ਼ ਕਰ ਦੇਂਦੇ ਹਨ।

ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ ॥
ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ...॥੨॥(੪॥੨॥੬੬)
ਸਿਰੀਰਾਗੁ ਮ: ੪, ਪੰਨਾ ੪੦

ਜਿਨ੍ਹਾਂ ਅਧਿਕਾਰੀ ਜਨਾਂ ਨੂੰ ਸਿਮਰਨ ਦੀ ਦਾਤਿ, ਹੀਰਾ-ਰਤਨ-ਰੂਪੀ ਅੰਮ੍ਰਿਤ-ਕਣੀ ਹੋ ਕੇ ਪੁੱਕਰੀ ਹੈ ਤਿਨ੍ਹਾਂ ਨੂੰ ਸਤਿਗੁਰ ਪਾਸੋਂ ਹੀ ਇਹ ਸਿਮਰਨ ਦੀ ਦਾਤਿ ਮਿਲੀ ਹੈ। ਸਤਿਗੁਰੂ ਦਾਤੇ ਬਾਝੋਂ ਇਹ ਸਿਮਰਨ-ਦਾਤਿ ਅੰਮ੍ਰਿਤ ਘਣੀ ਕਣੀ (ਸਵਾਂਤੀ ਬੂੰਦ) ਹੋ ਕੇ ਪੁਕਰਦੀ ਹੀ ਨਹੀਂ। ਗੁਰੂ ਸਰੂਪ ਪੰਚਾਇਣ ਪਦ ਨੂੰ ਹੀ ਇਹ ਵਿਸ਼ੇਸ਼ਤਾ ਹੈ ਕਿ ਸਿਮਰਨ-ਦਾਤਿ ਨੂੰ ਸੁਫਲ ਫਲਕਾਰੀ ਕਰ ਸਕੇ। ਹੋਰ ਕਿਸੇ ਨੂੰ ਭੀ ਸਿਮਰਨ-ਦਾਤਿ ਦੇ ਸੱਚੇ ਧਨ ਦੀ ਪ੍ਰੱਖੋਂ ਨਹੀਂ, ਨਾ ਹੀ ਅਧਿਕਾਰ ਹਾਸਲ ਹੈ।

ਅੰਮ੍ਰਿਤ ਬਾਣੀ ਦੇ ਸਰਸ਼ਾਰ ਸਰੋਵਰ, ਅੰਮ੍ਰਿਤ ਬਾਣੀ ਦੇ ਭੰਡਾਰ ਸਰ-ਚਸ਼ਮੇ ਦੇ ਜੁਗੋ ਜੁਗ ਆਦਿ ਅੰਤ ਏਕੋ ਗੁਰੂ ਅਵਤਾਰ ਹੁਣ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ, ਜਿਨ੍ਹਾਂ ਨੂੰ ਕਿ ਹੁਕਮ ਅਕਾਲ ਦੁਆਰਾ ਸ੍ਰੀ ਕਲਗੀਧਰ ਦਸਮੇਸ਼ ਗੁਰੂ ਜੀ ਨੇ ਅਸਥਾਪਨ ਕੀਤਾ ਹੈ, ਜਿਨ੍ਹਾਂ ਦੇ ਦਰਸ਼ਨ ਕੀਤਿਆਂ ਸੈਂਕੜੇ ਹਜ਼ਾਰਾਂ ਗੁਰਸਿਖ ਸੰਤ-ਚਕੋਰਾਂ ਦੀ ਜਲਨ ਬੁਝਦੀ ਹੈ ਅਤੇ ਮਨ ਸੀਤਲ ਹੁੰਦੇ ਹਨ, ਜਿਨ੍ਹਾਂ ਦੀ ਅੰਮ੍ਰਿਤ ਬਾਣੀ ਸੁਣ ਸੁਣ ਕੇ ਹੀ ਸ੍ਰੋਤੇ ਜਨਾ ਦੀ ਪਰਮ ਗਤਿ ਹੁੰਦੀ ਹੈ। ਯਥਾ ਗੁਰਵਾਕ :—

ਅੰਮ੍ਰਿਤ ਬਾਣੀ ਹਰਿ ਹਰਿ ਤੇਰੀ ॥ ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ ॥
ਜਲਨਿ ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ ॥
੧॥(੪॥੨੩॥੩੦) ਮਾਝ ਮ: ੫, ਪੰਨਾ ੧੦੩

ਕੀ ਇਹਨਾਂ ਆਪੋਂ ਬਣ ਬੈਠੇ ਦੇਹਧਾਰੀ ਗੁਰੂਆਂ ਨੂੰ ਅਪਿਉ ਨਿਝਰ ਝਰਨਿਆਂ ਦੇ ਝਰਨ ਵਾਲੀ ਅੰਮ੍ਰਿਤ ਬਾਣੀ ਦੇ ਉਚਾਰਨ ਦੀ ਸਮਰੱਥਾ ਹੈ? ਐਵੇਂ ਗਦੀਆਂ ਮੱਲ ਮੱਲ ਕੇ ਅਤੇ ਚੌਰ ਝੁਲਾ ਝੁਲਾ ਕੇ ਗੁਰੂ ਬਣਨ ਦੀਆਂ ਰੀਸਾਂ ਅਤੇ ਸਿਮਰਨ-ਦਾਤੇ ਬਣਨ ਦੀਆ ਕੂੜੀਆਂ ਹਾਠੀਸਾਂ ਕਰਦੇ ਹਨ। ਕਈਆਂ ਦੀਆਂ ਤਾਂ ਹਠੀਸਾਂ ਐਥੋਂ ਤਾਈਂ ਅੱਪੜ ਗਈਆਂ ਹਨ ਕਿ ਉਹ ਸਤਿਗੁਰੂ ਕੀ ਰੀਸੇ ਕੂੜੀਆਂ ਕਚ-ਪਿਚੀਆਂ ਬਾਣੀਆਂ ਭੀ ਉਚਾਰਨ ਲਗ ਗਏ ਹਨ। ਜਿਸ ਕੱਚੀ ਬਾਣੀ ਤੋਂ ਤਸੂ ਮਾਤਰ ਤਸੱਲੀ ਭੀ ਕਿਸੇ ਸੁਣਨ ਪੜ੍ਹਨਹਾਰੇ ਜਗਿਆਸੂ ਦੀ ਨਹੀਂ ਹੋ ਸਕਦੀ। ਸੱਚੇ ਸਤਿਗੁਰੂ ਦੀ ਅੰਮ੍ਰਿਤ ਬਾਣੀ ਦੀ ਪਾਰਸ-ਰਸਾਇਣ-ਕਲਾ ਇਸ ਅਗਲੇ ਗੁਰਵਾਕ ਅੰਦਰ ਕਿਆ ਸੁੰਦਰ ਵਰਣਨ ਹੈ :—

ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥ ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥
ਅੰਤਰਿ ਪਰਗਾਸੁ ਮਹਾ ਰਸੁ ਪੀਵੈ ਦਰਿ ਸਚੈ ਸਬਦੁ ਵਜਾਵਣਿਆ ॥੧॥
ਹਉ ਵਾਰੀ ਜੀਉ ਗੁਰ ਚਰਣੀ ਚਿਤੁ ਲਾਵਣਿਆ ॥
ਸਤਿਗੁਰੁ ਹੈ ਅੰਮ੍ਰਿਤ ਸਰੁ ਸਾਚਾ
ਮਨੁ ਨਾਵੈ ਮੈਲੁ ਚੁਕਾਵਣਿਆ ॥੧॥ਰਹਾਉ॥(੮॥੭॥੮)

ਮਾਝ ਮ: ੩, ਅਸਟ:, ਪੰਨਾ ੧੧੩

ਇਹ ਸਤਿਗੁਰੂ ਦੀ ਅਮਰ ਕਲਾ ਵਾਲੀ ਅੰਮ੍ਰਿਤ ਸਾਰਖੀ ਮੀਠੀ ਬਾਣੀ ਨੂੰ ਹੀ ਤੌਫੀਕਾਂ ਹਨ ਕਿ ਜਿਸ ਦੇ ਚੱਖਣ ਭੂੰਚਣ ਨਾਲ ਬਾਣੀ ਦੇ ਰਸੀਏ ਗੁਰਮੁਖ ਜਨਾ ਦੇ ਘਟਾਂ ਅੰਤਰਿ ਰਸ ਜੋਤਿ ਪਰਗਾਸ ਹੋਇਆ ਹੁੰਦਾ ਹੈ ਅਤੇ ਨਾਮ ਮਹਾਂ ਰਸ ਦੇ ਅਮਿਉ ਗਟਾਕ ਗਟਕੀਂਵਦੇ ਹਨ ਅਤੇ ਇਸੇ ਦੀ ਬਰਕਤ ਨਾਲ ਅਮਿਉ ਗਟਾਕ ਗਟਕੀਵੇ ਗੁਰਮੁਖ ਦਸਮ ਦੁਆਰ ਚਲੇ ਜਾਂਦੇ ਹਨ, ਜਿਸ ਦਰ ਸੱਚੇ ਵਿਖੇ ਕਿ ਦਿਨ ਰਾਤ ਅਨਹਦ ਸ਼ਬਦ ਵਜਣ ਲਗ ਪੈਂਦੇ ਹਨ, ਐਸੀ ਅੰਮ੍ਰਿਤ ਬਾਣੀ ਦਾ ਬੋਹਿਥ ਅੰਮ੍ਰਿਤ-ਸਰ ਸਾਚਾ, ਸਤਿਗੁਰੂ ਸਚਾ ਗੁਰਦੇਵ ਗੁਰੂ ਗ੍ਰੰਥ ਸਾਹਿਬ ਹੀ ਹੈ। ਜੋ ਜਨ ਭੀ ਇਸ ਅੰਮ੍ਰਿਤ-ਸਰੋਵਰ ਅੰਦਰ ਡੁਬਕੀਆਂ ਲਾਉਂਦਾ ਹੈ, ਉਸ ਦੇ ਮਨ ਦੀ ਮੈਲ ਉਤਰ ਜਾਂਦੀ ਹੈ। ਐਸੀ ਅੰਮ੍ਰਿਤ ਬਾਣੀ ਦਾ ਸਰੋਵਰ ਬੋਹਿਥ ਸਰ-ਚਸ਼ਮਾ ਇਕ ਸਮੇਂ ਅੰਦਰ ਬਸ ਇਕੋ ਸਤਿਗੁਰੂ ਹੀ ਹੈ, ਜੋ ਅਭਿਆਸ ਕਮਾਈ ਕਰਨ ਜੋਗ ਇਕੋ ਸ਼ਬਦ ਦੀ ਸਿਮਰਨ-ਦਾਤਿ ਦਾ ਦਾਤਾਰ ਹੈ।

ਅੰਮ੍ਰਿਤ ਦੀ ਰਸਾਇਣ ਸ਼ਕਤਿ ਵਾਲੀ ਬਸ ਇਕੋ ਹੀ ਬਾਣੀ ਗੁਰਬਾਣੀ ਹੈ। ਇਸ ਗੁਰੂ ਰੂਪ ਬਾਣੀ ਨੂੰ, ਇਸ ਗੁਰੂ ਰੂਪ ਅੰਮ੍ਰਿਤ ਬਾਣੀ ਦੇ ਬੋਹਿਥ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਗੁਰੂ ਸਤਿਗੁਰੂ ਪਦ ਪ੍ਰਾਪਤ ਹੈ। ਗੁਰਵਾਕ :—

ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥
ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ ॥

ਗੁਰ ਕਿਰਪਾ ਤੇ ਪਾਈਅਨਿ ਜੇ ਦੇਵੈ ਦੇਵਣਹਾਰੁ ॥
ਸਚਾ ਸਉਦਾ ਲਾਭੁ ਸਦਾ ਖਟਿਆ ਨਾਮੁ ਅਪਾਰੁ ॥
ਵਿਖੁ ਵਿਚਿ ਅੰਮ੍ਰਿਤੁ ਪ੍ਰਗਟਿਆ ਕਰਮਿ ਪੀਆਵਣਹਾਰੁ ॥
ਨਾਨਕ ਸਚੁ ਸਲਾਹੀਐ ਧੰਨੁ ਸਵਾਰਣਹਾਰੁ ॥੨॥(੧੦)

ਮ: ੩, ਵਾਰ ਸੋਰਠ ਮ: ੪, ਪੰਨਾ ੬੪੬

ਇਹ ਗੁਰਵਾਕ ਨਿਸਚੇ ਦਿਵਾਉਂਦਾ ਹੈ ਕਿ ਸ਼ਬਦ ਸਿਮਰਨ ਦਾ ਸੱਚਾ ਸਉਦਾ ਇਕੋ ਸੱਚੀ ਗੁਰ-ਹੱਟ (ਟਕਸਾਲ) ਤੋਂ ਮਿਲ ਸਕਦਾ ਹੈ । ਇਸ ਹੱਟ ਦਾ ਮਾਲਕ, ਗੁਰੂ ਸੱਚਾ ਪਾਤਸ਼ਾਹ, ਅੰਮ੍ਰਿਤ ਬਾਣੀ ਰੂਪੀ ਗੁਣਾਂ ਦਾ ਭਰਿਆ ਹੋਇਆ ਭੰਡਾਰ ਹੈ । ਇਸ ਗੁਰਬਾਣੀ ਬੋਹਿਥ ਸੱਚੇ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਇਹਨਾਂ ਰਤਨ ਜਵਾਹਰ ਮਾਣਕਾਂ ਦੇ ਅਣਗਿਣਤ ਭੰਡਾਰੇ ਭਰੇ ਪਏ ਹਨ, ਪ੍ਰੰਤੂ ਗੁਰੂ ਦੀ ਕਿਰਪਾ ਦੁਆਰਾ ਹੀ ਪਾਈਦੇ ਹਨ । ਜਿਸਨੂੰ ਆਪ ਦੇਵਣਹਾਰ ਦਾਤਾਰ ਦੇਵੇ ਤਿਸ ਨੂੰ ਹੀ ਇਹ ਰੱਬੀ ਦਾਤਿ ਮਿਲਦੀ ਹੈ । ਇਹੋ ਸਿਮਰਨ-ਦਾਤਿ ਵਾਲਾ ਸਉਦਾ ਹੀ ਸੱਚਾ ਲਾਭਕਾਰੀ ਸਉਦਾ ਹੈ । ਖਟਣ ਯੋਗ ਅਪਾਰ ਸਉਦਾ ਇਹੀ ਹੈ, ਜਿਸ ਸਉਦੇ ਦੇ ਵਿਹਾਜਣ ਕਰਿ ਵਿਖ ਵਿਚੋਂ ਹੀ ਅੰਮ੍ਰਿਤ ਉੱਗਵ ਆਉਂਦਾ ਹੈ । ਤਾਂਤੇ ਸਿਮਰਨ ਦੀ ਦਾਤਿ ਨੂੰ ਸੰਭਾਲ ਕੇ ਵਰਤਣਾ ਚਾਹੀਦਾ ਹੈ । ਧੰਨ ਹੈ ਇਸ ਦਾਤਿ ਦੇ ਸੰਵਾਰਨ ਸੀਗਾਰਨਹਾਰਾ ਸਤਿਗੁਰੂ ਦਾਤਾ ।

ਸਤਿਗੁਰੂ ਬਾਝੋਂ ਨਾ ਹੀ ਨਾਮ ਪ੍ਰਾਪਤ ਹੋ ਸਕਦਾ ਹੈ ਅਤੇ ਨਾ ਹੀ ਨਾਮੀ ਵਾਹਿਗੁਰੂ ਦਾ ਦਰ ਘਰ ਮਹਲ ਪਾਇਆ ਜਾ ਸਕਦਾ ਹੈ । ਤਾਂ ਤੇ ਐਸੇ ਸਤਿਗੁਰੂ ਨੂੰ ਲੋੜ ਲੈਣਾ ਹੀ ਪੂਰਨ ਗੁਰਮੁਖਤਾਈ ਹੈ, ਜਿਸ ਤੋਂ ਨਾਮ ਨਾਮੀ ਰੂਪੀ ਸੱਚੇ ਪਦ ਪਦਾਰਥ ਦੀ ਪ੍ਰਾਪਤੀ ਹੋਵੇ ਅਤੇ ਜਿਸਦੀ ਦਿਤੀ ਦਾਤਿ (ਨਾਮ ਦਾ ਸਿਮਰਨ) ਦੁਆਰੇ ਆਸੁਰੀ ਸੰਪਦਾ ਵਾਲੀ ਦੁਰਮਤਿ ਬੁਧੀ ਅਤੇ ਦੁਰਮਤਿ ਦੂਤਾਂ ਦਾ ਸੰਘਾਰ ਹੋਵੇ ਅਤੇ ਸੱਚਾ ਦੈਵੀ ਸੁਖ ਸੰਪਤ ਹਾਸਲ ਹੋਵੇ ਅਤੇ ਸਿਮਰਨਹਾਰੇ ਦੀਆਂ ਸਰਬ ਭਾਵਣੀਆਂ ਪੂਰੀਆਂ ਹੋਣ । ਅਸਲ ਗੱਲ ਤਾਂ ਇਹ ਹੈ ਕਿ ਜਿਹੋ ਜਿਹੀ ਸਤਿਗੁਰੂ ਉਤੇ ਭਾਉ-ਭਾਵਨੀ ਸ਼ਰਧਾ ਹੋਵੇਗੀ, ਤਿਹੋ ਜਿਹਾ ਸੁਖ ਹੀ ਸਿਖ ਜਗਿਆਸੂ ਨੂੰ ਮਿਲੇਗਾ । ਇਸ ਗੱਲ ਵਿਚ ਰੰਚਕ ਭੀ ਸੰਦੇਹ ਨਹੀਂ । ਸਿਦਕ ਸ਼ਰਧਾ ਵਾਲਾ ਸਤਿਗੁਰੂ ਨਾਲ ਭਾਉ ਲਾ ਕੇ ਭਾਵੇਂ ਕੋਈ ਜਗਿਆਸੂ ਜਨ ਦੇਖ ਲਵੇ । ਜਿਨ੍ਹਾਂ ਨੇ ਦੇਖਿਆ ਹੈ ਤਿਨ੍ਹਾਂ ਨੂੰ ਸੱਚੇ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰੂ ਹਸਤੀ ਤੋਂ ਹੀ ਸਰਬ ਤੱਤ ਪਰਮਾਰਥ ਸਿਧਿ ਹੋਏ ਹਨ ਅਤੇ ਤਿਨ੍ਹਾਂ ਨੂੰ ਏਸੇ ਇਕੋ ਸੱਚੇ ਸਤਿਗੁਰੂ ਪਾਸੋਂ ਸੱਚੀ ਸ਼ਬਦ-ਸਿਮਰਨ ਦਾਤਿ ਪ੍ਰਾਪਤ ਹੋਈ, ਜਿਸ ਸ਼ਬਦ-ਸਿਮਰਨ ਦਾਤਿ ਦੁਆਰਾ ਸਿਮਰਨਹਾਰੇ ਨੂੰ ਸੱਚੇ ਵਾਹਿਗੁਰੂ ਦਾ ਮਿਲਾਵਾ ਹੋਇਆ ਹੈ । ਮਿਲਾਵਾ ਭੀ 'ਏਕ ਜੋਤਿ ਦੁਇ ਮੂਰਤੀ' ਵਾਲਾ ਮਿਲਾਵਾ ਬਣ ਆਇਆ ਹੈ । ਜੈਸਾ ਕਿ ਇਹ ਗੁਰਵਾਕ ਐਨ

ਉਪਰਲੇ ਭਾਵ ਦੀ ਵਿਆਖਿਆ ਦਾ ਵਿਅਖਤ ਹੈ :—

ਬਿਨੁ ਗੁਰ ਮਹਲੁ ਨ ਪਾਈਐ ਨਾਮੁ ਨ ਪਰਾਪਤਿ ਹੋਇ ॥
ਐਸਾ ਸਤਿਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ ॥
ਅਸੁਰ ਸੰਘਾਰੈ ਸੁਖਿ ਵਸੈ ਜੋ ਤਿਸੁ ਭਾਵੈ ਸੁ ਹੋਇ ॥੩॥
ਜੇਹਾ ਸਤਿਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ ॥
ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ ॥
ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ ॥੪॥੧੧॥੪੪

ਸਿਰੀਰਾਗੁ ਮ: ੩, ਪੰਨਾ ੩੦

## ਕਾਹੇ ਗੁਰ ਤੇ ਮੁਕਤਿ ਨ ਹੂਆ—

'ਏਕ ਜੋਤਿ ਦੁਇ ਮੂਰਤੀ' ਵਾਲਾ ਸ਼ਬਦ-ਮਿਲਾਵਾ ਕਰਾਵਣਹਾਰ ਸਤਿਗੁਰੂ ਰੂਪ ਸੱਚੇ ਅੰਮ੍ਰਿਤ-ਕੁੰਡ ਨੂੰ ਛਡ ਕੇ ਜੋ ਬਿਖਲੀਪਤ ਬੁਧੀ ਵਾਲੇ ਅਲਪੱਗ ਗੁਰੂਆਂ ਦੇ ਪਿਛੇ ਮਾਇਆਵੀ ਮਨੋਰਥ-ਮਈ ਬਿਖ ਬਿਹਾਝਣ ਖ਼ਾਤਰ ਲੋਭ ਲਲਚਾਏ ਭਜੇ ਫਿਰਦੇ ਹਨ ਅਤੇ ਗੁਰੂ ਘਰ ਤੋਂ ਬੇਮੁਖ ਹੋ ਕੇ, ਸੱਚੇ ਸਤਿਗੁਰੂ ਦੀ ਚਾਕਰੀ ਨੂੰ ਤਲਾਂਜਲੀ ਦੇ ਕੇ ਡਿੰਭੀ ਗੁਰੂਆਂ ਦੀ ਵਿਡਾਣੀ ਚਾਕਰੀ ਸਹੇੜਦੇ ਫਿਰਦੇ ਹਨ, ਉਹ ਗੁਰਮਤਿ ਮੱਤ ਅਚੱਲ ਉਤੇ ਸ਼ਰਧਾ ਭਰੋਸਾ ਰਖਣ ਵਾਲਾ ਆਪਣਾ ਧਰਮ ਭੀ ਗਵਾ ਬੈਠਦੇ ਹਨ ਅਤੇ ਧਰਮ ਗਵਾ ਕੇ ਸੱਚੀ ਸੂਝ ਬੂਝ ਤੋਂ ਭੀ ਵਾਂਜੇ ਜਾਂਦੇ ਹਨ। ਦਿਨ ਰਾਤ ਉਹਨਾਂ ਦੀ ਦੁਖਾਂ ਵਿਚ ਹੀ ਵਿਹਾਂਦੀ ਹੈ, ਉਹਨਾਂ ਨੂੰ ਅਲਪੱਗ ਗੁਰੂਆਂ ਦੀ ਸਹੇੜ ਨਾਲ ਸਿਮਰਨ ਦੀ ਸੱਚੀ ਦਾਤਿ ਹੀ ਪਲੇ ਨਹੀਂ ਪੈਂਦੀ। ਉਹ ਨਾ ਇਤ ਕੇ ਨਾ ਉਤ ਕੇ, ਗੁਰੂ ਸੱਚੇ ਸਤਿਗੁਰੂ ਤੋਂ ਬੇਮੁਖ ਹੋ ਕੇ ਉਹ ਦੀਨ ਦੁਨੀ ਦੋਨੋਂ ਹੀ ਗਵਾ ਬੈਠਦੇ ਹਨ ਅਤੇ ਲਾਜ-ਲੱਣ ਹੋ ਕੇ ਬਿਨ ਪਾਣੀ ਹੀ ਡੁਬ ਮਰਦੇ ਹਨ। ਸੱਚੇ ਸਤਿਗੁਰੂ ਤੋਂ ਪ੍ਰਾਪਤ ਕੀਤਾ ਗੁਰ-ਸ਼ਬਦ ਗੁਰਮੰਤਰ ਨਾਮ ਹੀ ਜਗਿਆਸੂ ਸਿਖ ਦੇ ਘਟ ਅੰਤਰ ਵਸ ਕੇ ਧਸ ਸਕਦਾ ਹੈ, ਫਿਰ ਵਿਸਰਦਾ ਕਦੇ ਨਹੀਂ। ਇਸ ਬਿਧ ਸਤਿਗੁਰੂ ਦੀ ਸ਼ਰਨੀ ਆਇਆਂ ਨਾਮ ਦੀ ਪਾਰਸ-ਕਮਾਈ ਦੇ ਤੁਫ਼ੈਲ ਪਰੀਪੂਰਨ ਪ੍ਰਮਾਤਮਾ ਦੀ ਸਦਾ ਹਜ਼ੂਰੀ ਵਾਲੀ ਸ਼ਰਨ ਪ੍ਰਾਪਤ ਕਰ ਕੇ ਭੀ ਉਹ ਵਡਭਾਗਾ ਜਨ ਸਦਾ ਸਿਮਰਨ ਭਜਨ ਵਿਚ ਹੀ ਨਿਮੱਗਨ ਰਹਿੰਦਾ ਹੈ। ਬਸ ਸੱਚੇ ਸਤਿਗੁਰੂ ਦੀ ਕੀਤੀ ਸੇਵਾ-ਭਗਤੀ ਹੀ ਸਦਾ ਸੁਖਦਾਇਕ ਹੈ ਅਤੇ ਜੋਤੀ ਜੋਤਿ ਮਿਲਾਵਣਹਾਰੀ ਹੈ। ਯਥਾ ਗੁਰਵਾਕ :—

ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ ਸੇਵਾ ਕਰਹਿ ਵਿਡਾਣੀ ॥
ਆਪਣਾ ਧਰਮੁ ਗਵਾਵਹਿ ਬੂਝਹਿ ਨਾਹੀ ਅਨਦਿਨੁ ਦੁਖਿ ਵਿਹਾਣੀ ॥
ਮਨਮੁਖ ਅੰਧ ਨ ਚੇਤਹੀ ਡੂਬਿ ਮੁਏ ਬਿਨੁ ਪਾਣੀ ॥੧॥
ਮਨ ਰੇ ਸਦਾ ਭਜਹੁ ਹਰਿ ਸਰਣਾਈ ॥

ਗੁਰ ਕਾ ਸਬਦੁ ਅੰਤਰਿ ਵਸੈ ਤਾ ਹਰਿ ਵਿਸਰਿ ਨ ਜਾਈ ॥੧॥ਰਹਾਉ॥
ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਈ ॥੨॥
(੪॥੧੨॥੪੫) ਸਿਰੀਰਾਗੁ ਮ: ੩, ਪੰਨਾ ੩੧

ਜਿਸ ਗੋਬਿੰਦ ਗੁਣੀ ਨਿਧਾਨ ਦਾ ਅੰਤ ਨਹੀਂ ਪਾਇਆ ਜਾਂਦਾ ਉਹ 'ਅਬੇ ਤਬੇ ਕੀ ਚਾਕਰੀ' ਤੋਂ ਅਤੇ ਕਥਨੀ ਬਦਨੀ ਦੁਆਰਾ ਖ਼ੁਦ-ਸਾਖ਼ਤਾ ਗੁਰੂਆਂ ਦੀ ਸਿਖਸ਼ਾ ਤੋਂ ਕਦੋਂ ਪਾਇਆ ਜਾ ਸਕਦਾ ਹੈ ? ਐਵੇਂ ਡਿੰਭੀ ਗੁਰੂਆਂ ਦੇ ਚੇਲੇ ਅਤੇ ਅਲਪੱਗ ਸਿਮਰਨ-ਦਾਤਿਆਂ ਦੇ ਦੀਖਸ਼ਕ ਕਥਨੀ ਬਦਨੀ ਕਰਦੇ ਫਿਰਦੇ ਹਨ ਕਿ ਦੇਹਧਾਰੀ ਗੁਰੂ ਧਾਰਨ ਕਰੋ, ਅਸੀਂ ਪ੍ਰਮਾਤਮਾ ਨੂੰ ਪਾ ਲਿਆ ਹੈ। ਉਹ ਆਪਣੀ ਹਉਮੈ ਦਾ ਰੋਗ ਹੀ ਵਧਾਉਂਦੇ ਹਨ।

## ਸਿਮਰਨ-ਦਾਤਿ ਦੀ ਪ੍ਰਾਪਤੀ ਸੱਚੇ ਸਤਿਗੁਰੂ ਤੋਂ ਹੀ–

ਜਿਨ੍ਹਾਂ ਨੂੰ ਸੱਚਾ ਸਤਿਗੁਰੂ ਮਿਲਿਆ ਹੈ ਅਤੇ ਸੱਚੇ ਸਤਿਗੁਰੂ ਤੋਂ ਸਿਮਰਨ ਦੀ ਸੱਚੀ ਦਾਤਿ ਪ੍ਰਾਪਤ ਹੋਈ ਹੈ ਉਨ੍ਹਾਂ ਦੀ ਹਉਮੈ ਵਿਚੋਂ ਚਲੀ ਗਈ ਹੈ। ਉਹ ਗੁਰੂ ਦੇ ਭੈ ਅਦਬ ਭਰੇ ਨਿਰਮਾਣਤਾ ਦੇ ਰੰਗਾਂ ਵਿਚ ਹੀ ਰਚੇ ਰਹਿੰਦੇ ਹਨ। ਜਿਥੇ ਇਹ ਰੰਗ ਬਝ ਜਾਂਦੇ ਹਨ ਓਥੇ ਪ੍ਰੀਤਮ ਪਿਆਰਾ ਵਾਹਿਗੁਰੂ ਆਪੇ ਹੀ ਆਣ ਵਸਦਾ ਹੈ। ਇਨ੍ਹਾਂ ਰੰਗਾਂ ਨੂੰ ਮਨਾਉਣ ਵਾਲੀ ਨਾਮ-ਦਾਤਿ ਜਿਸ ਨੂੰ ਦਾਤਾਰ ਆਪ ਹੀ ਦੇਵੇ ਤਾਂ ਪਾਈਦੀ ਹੈ, ਹੋਰ ਕੁਝ ਕਹਿਣਾ ਹੀ ਨਹੀਂ ਬਣਦਾ। ਇਹ ਦਾਤਿ ਦੇਵਣ ਵਾਲੇ ਦੇ ਹੱਥ ਵਿਚ ਹੈ ਅਤੇ ਕੇਵਲ ਗੁਰੂ ਦੁਆਰੇ ਹੀ ਪਾਈਦੀ ਹੈ, ਭਾਵ ਗੁਰੂ ਤੋਂ ਹੀ ਪਾਈ ਜਾ ਸਕਦੀ ਹੈ। ਯਥਾ ਗੁਰਵਾਕ–

ਗੋਵਿਦੁ ਗੁਣੀ ਨਿਧਾਨੁ ਹੈ ਅੰਤੁ ਨ ਪਾਇਆ ਜਾਇ ॥
ਕਥਨੀ ਬਦਨੀ ਨ ਪਾਈਐ ਹਉਮੈ ਵਿਚਹੁ ਜਾਇ ॥
ਸਤਗੁਰਿ ਮਿਲਿਐ ਸਦ ਭੈ ਰਚੈ ਆਪਿ ਵਸੈ ਮਨਿ ਆਇ ॥੧॥... ...
ਆਪੇ ਦੇਇ ਤ ਪਾਈਐ ਹੋਰੁ ਕਰਣਾ ਕਿਛੂ ਨ ਜਾਇ ॥
ਦੇਵਣ ਵਾਲੇ ਕੈ ਹਥਿ ਦਾਤਿ ਹੈ ਗੁਰੂ ਦੁਆਰੈ ਪਾਇ...॥੩॥
(੪॥੧੭॥੫੦) ਸਿਰੀਰਾਗੁ ਮ: ੩, ਪੰਨਾ ੩੨-੩੩

ਇਹ ਸਿਮਰਨ ਰੂਪੀ ਸੱਚ ਪਦਾਰਥ (ਨਾਮ ਧਨੁ ਵਖਰੁ) ਗੁਣਵੰਤੇ ਗੁਰਮੁਖ ਜਨਾਂ ਨੇ ਹੀ ਪਾਇਆ ਹੈ। ਉਨ੍ਹਾਂ ਨੇ ਵਿਕਾਰ ਮਈ ਤ੍ਰਿਸ਼ਨਾ ਤਜ ਦਿਤੀ ਹੈ। ਉਨ੍ਹਾਂ ਦਾ ਮਨ ਗੁਰ-ਸ਼ਬਦ ਸਿਮਰਨ ਨਾਲ ਹਰ ਵਕਤ ਰੰਗਿਆ ਰਹਿੰਦਾ ਹੈ ਅਤੇ ਉਨ੍ਹਾਂ ਦੀ ਰਸਨਾ ਤੋਂ ਪ੍ਰੇਮ-ਪਿਆਰ ਭਿੰਨੇ, ਅੰਮ੍ਰਿਤ ਨਾਮ ਅਭਿਆਸ ਜਾਪ ਦੇ ਫਰਨਾਟੇ ਛੁਰਾਟੇ ਹੀ ਹਰਦਮ ਫੁਰਕਦੇ ਰਸਨੁਚਕਦੇ ਰਹਿੰਦੇ ਹਨ। ਸਤਿਗੁਰੂ ਬਿਨਾਂ ਇਸ ਪਦ ਦੀ ਪ੍ਰਾਪਤੀ ਕਿਸੇ ਨੂੰ ਭੀ ਨਹੀਂ ਹੋ ਸਕਦੀ। ਮਨਮੁਖਾਂ ਦੀ ਤਾਂ ਮਨਮੁਖਤਾ ਵਾਲੀ

ਹਉਮੈ ਦੁਰਮਤਿ ਵਿਕਾਰ ਦੀ ਮੈਲ ਹੀ ਕਦੇ ਨਹੀਂ ਉਤਰ ਸਕਦੀ । ਜਦ ਤਾਈਂ ਉਨ੍ਹਾਂ ਦੀ ਪ੍ਰੇਮ ਭਾਵਨੀ ਗੁਰਸ਼ਬਦ ਉਪਰ ਨਹੀਂ ਜੰਮਦੀ, ਸਾਮਰਤੱਖ ਗੁਰੂ ਦੇ ਹੋਇ ਕੇ ਗੁਰ-ਸ਼ਬਦ-ਸਿਮਰਨ ਧਾਰਨ ਨਹੀਂ ਕਰਦੇ । ਯਥਾ ਗੁਰਵਾਕ—

ਗੁਣਵੰਤੀ ਸਚੁ ਪਾਇਆ ਤ੍ਰਿਸਨਾ ਤਜਿ ਵਿਕਾਰ ॥
ਗੁਰ ਸਬਦੀ ਮਨੁ ਰੰਗਿਆ ਰਸਨਾ ਪ੍ਰੇਮ ਪਿਆਰਿ ॥
ਬਿਨੁ ਸਤਿਗੁਰ ਕਿਨੈ ਨ ਪਾਇਓ ਕਰਿ ਵੇਖਹੁ ਮਨਿ ਵੀਚਾਰਿ ॥
ਮਨਮੁਖ ਮੈਲੁ ਨ ਉਤਰੈ ਜਿਚਰੁ ਗੁਰ ਸਬਦਿ ਨ ਕਰੇ ਪਿਆਰੁ ॥੧॥
(੪॥੨੬॥੫੯) ਸਿਰੀਰਾਗੁ ਮ: ੩, ਪੰਨਾ ੩੬

ਪ੍ਰੇਮ ਪਿਆਰ ਦੇ ਪਰਮਾਰਥੀ ਆਤਮ ਰੰਗ ਸ਼ਬਦ ਸਿਮਰਨ ਅਭਿਆਸ ਵਿਚ ਰਤਿਆਂ ਹੀ ਖਿੜਦੇ ਹਨ । ਸੱਚੇ ਪ੍ਰੇਮ ਪਿਆਰ ਦਾ ਖੇੜਾ ਨਾਮ ਦੇ ਰੰਗਾਂ ਵਿਚ ਰਹੱਸ ਕੇ ਖਿੜਦਾ ਹੈ। ਸਿਮਰਨ-ਕਲਾ ਦੁਆਰਾ ਰੋਮ ਰੋਮ ਪ੍ਰੇਮ-ਪਰਫੁਲਤ ਹੋ ਜਾਂਦਾ ਹੈ। ਜਿਨ੍ਹਾਂ ਨੂੰ ਇਸ ਬਿਧ ਪ੍ਰੇਮ ਸੇਤੀ ਮਨ ਰੋਕਣਾ ਦਰਕਾਰ ਹੈ, ਉਹ ਸੱਚੇ ਸਤਿਗੁਰੂ ਦਾਤਾਰ ਤੋਂ ਹੀ ਸ਼ਬਦ-ਸਿਮਰਨ ਦੀ ਸੱਚੀ ਦਾਤਿ ਪ੍ਰਾਪਤ ਕਰਨ। ਸਤਿਗੁਰੂ ਹੀ ਪ੍ਰੇਮ-ਰੰਗ-ਰੰਗੇਤੜਾ ਨਾਮ ਦ੍ਰਿੜ੍ਹਾ ਸਕਦਾ ਹੈ। ਸਤਿਗੁਰ ਬਾਝੋਂ ਇਹ ਨਾਮ ਲਭਦਾ ਹੀ ਨਹੀਂ, ਭਾਵੇਂ ਕੋਈ ਲਖ ਕੋਟੀ ਕਰਮ ਕਮਾਵੇ, ਵਡੇ ਭਾਗਾਂ ਬਿਨਾਂ ਸਤਿਗੁਰੂ ਨਹੀਂ ਮਿਲਦਾ, ਭਾਵੇਂ ਸਤਿਗੁਰੂ ਨਿਤ ਨਿਕਟ ਹੀ ਘਰ ਬੈਠਿਆਂ ਦੇ ਪਾਸ ਹੀ ਵਸਦਾ ਹੋਵੇ (ਜੈਸੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਘਰ ਘਰ ਅੰਦਰਿ ਬਿਰਾਜਮਾਨ ਹਨ)। ਜਿਨ੍ਹਾਂ ਨੂੰ ਨਿਤ ਨਿਕਟ ਘਰ ਵਸਦਾ ਸਤਿਗੁਰੂ ਪਾਸ ਬੈਠਿਆਂ ਭੀ ਨਹੀਂ ਦੀਹਦਾ, ਸਤਿਗੁਰੂ ਦੀ ਸੱਚੀ ਲਾਈਟ (Light), ਗੁਰ ਜੋਤਿ ਜਗੰਨਤੀ ਲਾਈਟ ਦੇ ਸਰੂਪ ਵਿਚ ਨਹੀਂ ਦਿਸਦਾ, ਉਨ੍ਹਾਂ ਦੇ ਅੰਤਰਿ ਅਗਿਆਨ ਦੁਖ ਭਰਮ ਭ੍ਰਾਂਤਿ ਦੇ ਛਤ੍ਰੋੜ ਛਾਏ ਹੋਏ ਹਨ। ਉਨ੍ਹਾਂ ਦੀ ਦ੍ਰਿਸ਼ਟੀ ਅੰਦਰ ਪੜਦਾ ਪਿਆ ਹੋਇਆ ਹੈ, ਜਿਸ ਨੂੰ ਨਿਕਟ ਵਸਦਾ 'ਨੇਰੈ ਹੀ ਤੇ ਨੇਰੇ' ਵਸਦਾ ਗੁਰੂ ਸ੍ਰੀ ਗੁਰੂ ਸਦਾ ਹਜ਼ੂਰ ਵਸਦਾ ਸਤਿਗੁਰੂ ਦੂਰ ਹੀ ਪਰਤੀਤ ਹੁੰਦਾ ਹੈ, ਸਤਿਗੁਰੂ ਭੇਟੇ ਬਿਨਾਂ ਇਹ ਤਿਮਰ-ਦ੍ਰਿਸ਼ਟੀ ਦਿਬ-ਦ੍ਰਿਸ਼ਟੀ ਨਹੀਂ ਹੁੰਦੀ। ਸਤਿਗੁਰੂ-ਪਾਰਸ ਦੇ ਭੇਟੇ ਬਿਨਾਂ ਮਨੂਰ ਮਨੂਆ ਮਨਮੁਖਾਂ ਦਾ ਕੰਚਨ ਨਹੀਂ ਹੁੰਦਾ। ਸਤਿਗੁਰੂ ਬੋਹਿਥ ਦੇ ਪਾਸ ਹੁੰਦਿਆਂ ਸੁੰਦਿਆਂ ਭੀ ਮਨਮੁਖ ਪੁਰਸ਼ ਬੇੜੀ ਦੇ ਮੁਢ ਹੀ ਡੁਬ ਮਰਦੇ ਹਨ, ਕਿਉਂਕਿ ਉਹ ਸਾਖਯਾਤ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਉਤੇ ਈਮਾਨ ਲਿਆਉਂਦੇ ਨਹੀਂ, ਦੇਹਧਾਰੀ ਗੁਰੂਆਂ ਦੁਆਰੇ ਭਟਕਦੇ ਫਿਰਦੇ ਹਨ, ਉਨ੍ਹਾਂ ਡੁਬਣਾ ਹੀ ਹੈ।

ਵਾਹਿਗੁਰੂ ਰੂਪੀ ਜਹਾਜ਼ ਤੇ ਚੜ੍ਹਨ ਲਈ ਸਤਿਗੁਰੂ ਰੂਪੀ ਬੇੜੀ ਹੀ ਸਹਾਈ ਹੈ, ਜੋ ਪੁਰਸ਼ ਸਤਿਗੁਰੂ ਦੇ ਹੁਕਮ ਰੂਪੀ ਭਾਣੇ ਅੰਦਰ ਚਲਦੇ ਹਨ ਅਤੇ ਸਤਿਗੁਰੂ ਨੂੰ ਮਨ ਬਚ ਕਰਮ ਕਰਕੇ ਸਤਿਗੁਰੂ ਰੂਪ ਹੀ ਮੰਨਦੇ ਹਨ, ਉਹ ਬੇੜੀ ਵਿਚ ਆ ਬੈਠਦੇ

ਹਨ ਅਤੇ ਬੇੜੀ ਵਿਚ ਬੈਠ ਕੇ ਵਾਹਿਗੁਰੂ ਰੂਪੀ ਜਹਾਜ਼ ਵਿਚ ਅਸਵਾਰ ਹੁੰਦੇ ਹਨ। ਉਹ ਵਡਭਾਗੀ ਧੰਨ ਧੰਨ ਹਨ ਜਿਨ੍ਹਾਂ ਨੂੰ ਸਤਿਗੁਰੂ ਸੱਚਾ ਸਿਮਰਨ ਦੀ ਦਾਤਿ ਬਖਸ਼ ਕੇ ਵਾਹਿਗੁਰੂ ਨਾਲ ਮਿਲਾਇ ਲੈਂਦਾ ਹੈ। ਯਥਾ ਗੁਰਵਾਕ—

ਮਨੁ ਰੰਗਹੁ ਵਡਭਾਗੀਹੋ ਗੁਰੁ ਤੁਠਾ ਕਰੇ ਪਸਾਉ ॥
ਗੁਰੁ ਨਾਮੁ ਦ੍ਰਿੜਾਏ ਰੰਗ ਸਿਉ ਹਉ ਸਤਿਗੁਰ ਕੈ ਬਲਿ ਜਾਉ ॥
ਬਿਨੁ ਸਤਿਗੁਰ ਹਰਿਨਾਮੁ ਨ ਲਭਈ ਲਖ ਕੋਟੀ ਕਰਮ ਕਮਾਉ ॥੨॥
ਬਿਨੁ ਭਾਗਾ ਸਤਿਗੁਰੁ ਨ ਮਿਲੈ ਘਰਿ ਬੈਠਿਆ ਨਿਕਟਿ ਨਿਤ ਪਾਸਿ ॥
ਅੰਤਰਿ ਅਗਿਆਨ ਦੁਖੁ ਭਰਮੁ ਹੈ ਵਿਚਿ ਪੜਦਾ ਦੂਰਿ ਪਈਆਸਿ ॥
ਬਿਨੁ ਸਤਿਗੁਰ ਭੇਟੇ ਕੰਚਨੁ ਨ ਥੀਐ ਮਨਮੁਖੁ ਲੋਹੁ ਬੂਡਾ ਬੇੜੀ ਪਾਸਿ ॥੩॥
ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ ॥
ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ ॥
ਧੰਨੁ ਧੰਨੁ ਵਡਭਾਗੀ ਨਾਨਕਾ ਜਿਨਾ ਸਤਿਗੁਰੁ ਲਏ ਮਿਲਾਇ ॥
੪॥੩॥੬੭॥ ਸਿਰੀਰਾਗੁ ਮ: ੪, ਪੰਨਾ ੪੦

## ਸਤਿਗੁਰੂ ਦੀ ਸੱਚੀ ਸੁੱਚੀ ਪਛਾਣ—

ਸਤਿਗੁਰੂ ਦੀ ਸੱਚੀ ਸੁੱਚੀ ਪਛਾਣ ਇਕ ਇਹ ਹੈ ਕਿ ਉਸ ਨੂੰ ਮਿਲ ਕੇ ਹਰਿ-ਗੁਣ ਰਵੀਦੇ ਹਨ, ਹਰਿਗੁਣ ਧਾਰੀਦੇ ਸੰਵਾਰੀਦੇ ਹਨ। ਜਿਸ ਨੂੰ ਭੇਟਦਿਆਂ, ਜਿਸ ਦਾ ਦਰਸ਼ਨ ਪਰਸਦਿਆਂ ਗੁਣੀ ਅਕਾਲ ਪੁਰਖ ਦੀ ਗੁਣਾਂ ਰੂਪੀ ਗੁਰਬਾਣੀ ਦਾ ਅੰਮ੍ਰਿਤ-ਰਸਾਉਣੀ ਪਾਰਸ ਪਰਸੀਦਾ ਹੈ, ਸੋਈ ਸਜਣ ਸੱਚਾ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੈ। ਜਦੋਂ ਭੀ ਇਸ ਗੁਰੂ ਪਾਤਸ਼ਾਹ ਨੂੰ ਪਰਸੋਗੇ ਤਦੋਂ ਹੀ ਇਸ ਦੁਆਰਿਓਂ ਅੰਮ੍ਰਿਤ ਬਾਣੀ ਦਾ ਸੋਮਾ ਹੀ ਸੰਚਤ ਹੋਵੇਗਾ। ਯਥਾ ਗੁਰਵਾਕ—

ਭਾਈ ਰੇ ਮਿਲਿ ਸਜਣ ਹਰਿ ਗੁਣ ਸਾਰਿ ॥
ਸਜਣੁ ਸਤਿਗੁਰੁ ਪੁਰਖੁ ਹੈ ਦੁਖੁ ਕਢੈ ਹਉਮੈ ਮਾਰਿ ॥੧॥ ਰਹਾਉ॥... ...
ਸਤਿਗੁਰ ਵਚਨੁ ਰਤੰਨੁ ਹੈ ਜੋ ਮੰਨੇ ਸੁ ਹਰਿ ਰਸੁ ਖਾਇ ॥
ਸੇ ਵਡਭਾਗੀ ਵਡ ਜਾਣੀਅਹਿ ਜਿਨ ਹਰਿ ਰਸੁ ਖਾਧਾ ਗੁਰ ਭਾਇ ॥੨॥
ਇਹ ਹਰਿ ਰਸੁ ਵਣੁ ਤਿਣਿ ਸਭਤੁ ਹੈ ਭਾਗਹੀਣ ਨਹੀ ਖਾਇ ॥
ਬਿਨੁ ਸਤਿਗੁਰ ਪਲੈ ਨਾ ਪਵੈ ਮਨਮੁਖ ਰਹੇ ਬਿਲਲਾਇ ॥
ਓਇ ਸਤਿਗੁਰ ਆਗੈ ਨਾ ਨਿਵਹਿ ਓਨਾ ਅੰਤਰਿ ਕ੍ਰੋਧੁ ਬਲਾਇ ॥੩॥
(੪॥੫॥੬੯) ਸਿਰੀਰਾਗੁ ਮ: ੪, ਪੰਨਾ ੪੧
ਸਤਿਗੁਰਿ ਪੁਰਖਿ ਮਿਲਾਇਆ ਇਕੋ ਸਜਣੁ ਸੋਇ...॥੪॥੧॥੭੧॥
ਸਿਰੀਰਾਗੁ ਮ: ੫ ਘਰੁ ੧, ਪੰਨਾ ੪੨

ਸਤਿਗੁਰੂ, ਮੇਰੇ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਚਨ ਹੀ ਅੰਮ੍ਰਿਤ ਬਾਣੀ ਰੂਪੀ ਅਮੋਘ ਬਾਣ ਅਤੇ ਅਮੋਲਕ ਰਤਨ ਹਨ। ਜੋ ਇਹਨਾਂ ਬਚਨਾਂ ਨੂੰ ਸੁਣਦਾ ਪੁਛਦਾ ਹੈ, ਸੋ ਹਰਿ ਰਸ ਦੇ ਗਟਾਕ ਦੇ ਛਾਂਦੇ ਛਕਦਾ ਹੈ। ਐਰੇ ਗੈਰੇ ਅਲਪਗ ਗੁਰੂਆਂ ਵਾਲੇ ਅਰਲ ਬਰਲ ਕਚ-ਪਿਚੇ ਬਚਨ ਥੋੜੇ ਹਨ। ਇਹਨਾਂ ਦੇ ਸੁਣਨਹਾਰੇ ਭੀ ਕੱਚੇ, ਪੜ੍ਹਨਹਾਰੇ ਭੀ ਕੱਚੇ ਅਤੇ ਆਖ ਵਖਾਨਣਹਾਰੇ ਭੀ ਕੱਚੇ। ਕੋਈ ਵਡਭਾਗੀ ਜਨ ਹੀ ਵਿਰਲੇ ਗੁਰਮੁਖ ਖ਼ਾਲਸਾ ਹਨ ਜਿਨ੍ਹਾਂ ਨੇ ਸਤਿਗੁਰੂ ਦੇ ਬਚਨਾਂ ਦੇ ਸ਼ਰਧਾਲੂ ਅਤੇ ਅਨੁਸਾਰੀ ਹੋਇ ਕੇ (ਗੁਰ ਭਾਇ ਚਲ ਕੇ) ਹਰੀ ਰਸ ਦੇ ਅੰਮ੍ਰਿਤ ਗਟਾਕ ਭੁੰਚੇ ਹਨ। ਇਹ ਹਰਿ ਰਾਸ ਰੂਪੀ ਅੰਮ੍ਰਿਤ ਤਾਂ ਵਣ ਤ੍ਰਿਣ ਤ੍ਰਿਭਵਣ ਵਿਖੇ ਸਾਰੇ ਹੀ ਭਰਪੂਰ ਹੈ, ਪ੍ਰੰਤੂ ਭਾਗਹੀਣ ਤੋਂ ਭੁੰਚਿਆ ਨਹੀਂ ਜਾਂਦਾ। ਬਿਨਾਂ ਸਤਿਗੁਰੂ ਦੇ ਇਹ ਪਲੇ ਹੀ ਨਹੀਂ ਪੈਂਦਾ।

ਗੁਰਾਂ ਤੋਂ ਬੇਮੁਖ ਮਨਮਤਿ ਧਾਰੀ ਨਿਗੁਰੇ ਪੁਰਸ਼ ਬਥੇਰੇ ਬਿਲਲਾਇ ਥਕੇ ਹਨ। ਉਹ ਸੱਚੇ ਸਤਿਗੁਰੂ ਅਗੇ ਨਿੰਵਦੇ ਨਹੀਂ। ਰਿਦਿਓਂ ਨਹੀਂ ਨਿਊਂਦੇ। ਰਿਦਿਓਂ ਤਾਂ ਤਦ ਨਿਵਣ ਜੇ ਉਹ ਸ੍ਰੀ ਦਸਮੇਸ਼ ਜੀ ਦੀ ਆਗਿਆ ਅਨੁਸਾਰ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸ੍ਰੀ ਦਸਮੇਸ਼ ਜੀ ਦਾ ਥਾਪਿਆ ਟਿਕਿਆ ਹੋਇਆ ਗੁਰਦੇਵ ਗੁਰੂ, ਪ੍ਰਗਟ ਗੁਰਾਂ ਕੀ ਦੇਹ ਸਮਝਣ ਅਤੇ ਮਨ ਬਚ ਕਰਮ ਕਰਕੇ ਸਮਝਣ। ਉਹ ਤਾਂ ਕਿਸੇ ਹੋਰ ਦੇਹਧਾਰੀ ਅਲਪੱਗ ਆਦਮੀ ਨੂੰ ਗੁਰੂ ਥਾਪੀ ਬੈਠੇ ਹਨ ਯਾ ਖ਼ੁਦ ਸਿਮਰਨ-ਦਾਤੇ ਬਣੇ ਬੈਠੇ ਹਨ। ਉਨ੍ਹਾਂ ਦੇ ਅੰਦਰ ਗੁਰੂ ਸੱਚੇ ਸਤਿਗੁਰੂ ਦੀ ਹਮਸਰੀ ਵਾਲਾ ਹੰਕਾਰ ਸ਼ਰੀਕਾ, ਈਰਖਾ ਅਤੇ ਈਰਖਾ ਤੋਂ ਉਪਜਿਆ ਕ੍ਰੋਧ ਸਮਾਇਆ ਹੋਇਆ ਹੁੰਦਾ ਹੈ। ਜੇ ਕੋਈ ਉਹਨਾਂ ਨੂੰ ਕਹੇ ਅਤੇ ਸੁਮੱਤੇ ਲਾਵੇ ਕਿ ਗੁਰੂ-ਡੰਮ ਵਾਲੀ ਏਸ ਰੋਗ ਬੀਮਾਰੀ ਤੋਂ ਅਰੋਗ ਹੋਣ ਦਾ ਹੀਲਾ ਕਰੋ ਤਾਂ ਉਹ ਸਗੋਂ ਹੋਰ ਕ੍ਰੋਧ ਕਰਦੇ ਹਨ ਅਤੇ ਕ੍ਰੋਧਤ ਹੋ ਕੇ ਅਗਿਓਂ ਹੋਰ ਕੁਬਚਨ ਬੋਲਣ ਲਗ ਜਾਂਦੇ ਹਨ। ਉਹਨਾਂ ਅੰਦਰ ਕ੍ਰੋਧ ਦੀ ਬਲਾ ਵਸੀ ਹੋਈ ਹੁੰਦੀ ਹੈ। ਕ੍ਰੋਧ ਰੂਪੀ ਬਲਾ ਦੇ ਗ੍ਰਸੇ ਹੋਏ ਮਤਹੀਣਾਂ ਦੀ ਮਤਿ ਮਾਰੀ ਜਾਂਦੀ ਹੈ। ਅਜਿਹੇ ਅਨੇਕਾਂ ਗੁਰ ਪੀਰ ਚੇਲੇ ਮੁਰੀਦ ਬਣ ਬੈਠੇ ਹਨ। ਪਰੰਤੂ ਵਾਹਿਗੁਰੂ ਨੂੰ ਮਿਲਾਵਣਹਾਰਾ ਸੱਚਾ ਸਜਣ ਪੁਰਖ ਇਕੋ ਸਤਿਗੁਰ ਸੱਚਾ ਪਾਤਸ਼ਾਹ ਹੈ। ਜਿਸ ਜੇਵਡ ਹੋਰ ਕੋਈ ਦੇਹਧਾਰੀ ਮਨੁਖ ਨਹੀਂ ਹੋ ਸਕਦਾ, ਭਾਵੇਂ ਲਖ ਪਰਪੰਚ ਰਚੇ, ਆਪਣੇ ਸਿਮਰਨ-ਦਾਤਾ ਹੋਣ ਦੀਆਂ ਲਖ ਰੀਸਾਂ ਕਰੇ।

ਸੱਚੇ ਗੁਰੂ ਦੇ ਬਚਨ ਦੀ ਵਡਿਆਈ ਫੇਰ ਇਸ ਬਿਧ ਗੁਰਬਾਣੀ ਅੰਦਰ ਗਾਈ ਗਈ ਹੈ। ਯਥਾ ਗੁਰਵਾਕ :—

ਗੁਰ ਕੈ ਬਚਨਿ ਮੋਹਿ ਪਰਮ ਗਤਿ ਪਾਈ ॥
ਗੁਰਿ ਪੂਰੈ ਮੇਰੀ ਪੈਜ ਰਖਾਈ ॥੧॥

ਗੁਰ ਕੈ ਬਚਨਿ ਧਿਆਇਓ ਮੋਹਿ ਨਾਉ ॥
ਗੁਰ ਪਰਸਾਦਿ ਮੋਹਿ ਮਿਲਿਆ ਥਾਉ ॥੧॥ਰਹਾਉ॥
ਗੁਰ ਕੈ ਬਚਨਿ ਸੁਨਿ ਰਸਨ ਵਖਾਣੀ ॥
ਗੁਰ ਕਿਰਪਾ ਤੇ ਅੰਮ੍ਰਿਤ ਮੇਰੀ ਬਾਣੀ ॥੨॥
ਗੁਰ ਕੈ ਬਚਨਿ ਮਿਟਿਆ ਮੇਰਾ ਆਪੁ ॥
ਗੁਰ ਕੀ ਦਇਆ ਤੇ ਮੇਰਾ ਵਡ ਪਰਤਾਪੁ ॥੩॥
ਗੁਰ ਕੈ ਬਚਨਿ ਮਿਟਿਆ ਮੇਰਾ ਭਰਮੁ ॥
ਗੁਰ ਕੈ ਬਚਨਿ ਪੇਖਿਓ ਸਭੁ ਬ੍ਰਹਮੁ ॥੪॥
ਗੁਰ ਕੈ ਬਚਨਿ ਕੀਨੋ ਰਾਜੁ ਜੋਗੁ ॥ ਗੁਰ ਕੈ ਸੰਗਿ ਤਰਿਆ ਸਭੁ ਲੋਗੁ॥੫॥
ਗੁਰ ਕੈ ਬਚਨਿ ਮੇਰੇ ਕਾਰਜ ਸਿਧਿ ॥
ਗੁਰ ਕੈ ਬਚਨਿ ਪਾਇਆ ਨਾਉ ਨਿਧਿ ॥੬॥
ਜਿਨਿ ਜਿਨਿ ਕੀਨੀ ਮੇਰੇ ਗੁਰ ਕੀ ਆਸਾ ॥
ਤਿਸ ਕੀ ਕਟੀਐ ਜਮ ਕੀ ਫਾਸਾ ॥੭॥
ਗੁਰ ਕੈ ਬਚਨਿ ਜਾਗਿਆ ਮੇਰਾ ਕਰਮੁ ॥
ਨਾਨਕ ਗੁਰੁ ਭੇਟਿਆ ਪਾਰਬ੍ਰਹਮੁ ॥੮॥੮॥

ਗਉੜੀ ਮ: ੫, ਪੰਨਾ ੨੩੯

ਇਸ ਗੁਰਵਾਕ ਦੀ ਪਿਛਲੀ ਤੁਕ ਪਹਿਲਾਂ ਲਵੋ । ਪੰਚਮ ਸਤਿਗੁਰੂ ਨਾਨਕ ਸਾਹਿਬ ਨੇ ਗੁਰੂ ਦਾ ਦਰਜਾ ਪਾਰਬ੍ਰਹਮ ਸਦਰਸ਼ ਰਖਿਆ । ਕੀ ਜਣਾ ਖਣਾ ਆਪੇਂ ਬਣ ਬੈਠਾ ਗੁਰੂ, ਯਾ ਗੁਰੂਡੰਮੀਆਂ ਦਾ ਖ਼ੁਦਸਾਖ਼ਤਾ ਗੁਰੂ ਏਸ ਦਰਜੇ ਨੂੰ ਪਹੁੰਚ ਸਕਦਾ ਹੈ ? ਹਰਗਿਜ਼ ਨਹੀਂ । ਸੋਈ ਪਹੁੰਚੇ, ਜਿਸ ਨੂੰ ਆਪ ਸਤਿਗੁਰੂ ਟਿਕੇ ਯਾ ਆਪ ਅਕਾਲ ਪੁਰਖ ਥਾਪੇ । ਐਸੇ ਪਾਰਬ੍ਰਹਮ ਸੇਤੀ ਇਕ-ਮਿਕ ਹੋਏ ਗੁਰੂ ਕੇ ਬਚਨ ਦੀ ਮਹਿਮਾ ਉਪਰਲੇ ਗੁਰਵਾਕ ਅੰਦਰ ਵਰਣਨ ਹੈ । ਗੁਰੂ ਕਾ ਬਚਨ, ਗੁਰਬਚਨ ਪਾਲਣਹਾਰਿਆਂ ਦੀ ਪੂਰਨ ਪੈਜ ਰਖਾਵਣਹਾਰ ਹੈ । ਗੁਰੂ ਕੇ ਬਚਨ ਦੀ ਬਰਕਤ ਨਾਲ ਹੀ ਨਾਮ ਧਿਆਇਆ ਜਾ ਸਕਦਾ ਹੈ । ਨਹੀਂ ਤਾਂ ਨਾਮ ਦਾ ਆਮ ਲੋਕਾਂ ਨੂੰ ਪਤਾ ਹੀ ਨਹੀਂ ਲਗਦਾ । ਗੁਰੂ ਦੇ ਪਰਸਾਦ ਕਰਕੇ ਹੀ ਗੁਰੂ ਕੇ ਬਚਨ ਵਿਖੇ ਦ੍ਰਿੜ੍ਹਤਾ ਮਈ ਇਸਥਿਤੀ ਹੁੰਦੀ ਹੈ । ਗੁਰੂ ਕੇ ਬਚਨ ਨੂੰ ਸੁਣ ਕੇ ਹੀ ਸਤਿਗੁਰੂ ਦੀ ਦਿਤੀ ਸਿਮਰਨ-ਦਾਤਿ ਨੂੰ ਰਸਨਾ, ਰਟਨ ਅਭਿਆਸ ਦੀ ਵਿਖਿਆਤ ਕਮਾਈ ਕਰ ਸਕਦੀ ਹੈ । ਗੁਰ ਬਚਨ ਦੀਆਂ ਕਮਾਈਆਂ ਕਰ ਕਰਕੇ ਹੀ ਗੁਰੂ ਦੀ ਐਸੀ ਕਿਰਪਾ ਹੋਇ ਆਉਂਦੀ ਹੈ ਕਿ ਸਿਲ ਅਲੂਣੀ ਚਾਟ ਵਾਲਾ ਨਾਮ, ਅੰਮ੍ਰਿਤ ਰਸ ਰਸੰਨਾ ਹੋਇ ਵਿਗਸਦਾ ਹੈ । ਗੁਰੂ ਦੇ ਬਚਨ ਦੇ ਪਰਤਾਪ ਕਰਿ ਹੀ ਪ੍ਰਾਣੀਆਂ ਦਾ ਆਪਾ ਭਾਵ ਵਾਲਾ ਹਉਮੈ ਰੋਗ ਚੁਕਿਆ ਜਾਂਦਾ ਹੈ ।

ਵੇਦਾਂਤ ਦੇ ਪਾਹ ਨਾਲ ਪਾਹੇ ਹੋਏ ਕਈ ਇਕ ਗੁਰਮਤਿ ਗਿਰਾਹੀ ਭੀ ਆਪੇ ਨੂੰ ਜਫਾ ਮਾਰ ਬੈਠਦੇ ਹਨ ਅਤੇ ਆਪਾ ਪਛਾਨਣ ਉਤੇ ਹੀ ਜ਼ੋਰ ਦਿੰਦੇ ਹਨ। ਆਪਾ ਤਾਂ ਸਾਰੀ ਹਉਮੈ ਹੈ,ਜਦੋਂ ਨਾਮ ਕਮਾਈ ਦੁਆਰਾ ਆਪਾ ਬਿਨਸ ਗਿਆ ਤਾਂ ਆਪੇ ਦਾ ਅਭਾਵ ਹੋ ਗਿਆ। ਉਥੇ ਤਾਂ ਜੋਤਿ ਸਰੂਪ ਦੇ ਹੀ ਦਰਸ਼ਨ ਹਨ। ਆਪੇ ਨੂੰ ਜਫਾ ਪਾਉਣ ਦੀਆਂ ਵਹਿਦਤਾਂ ਉਥੇ ਕਿਥੇ? ਜੋਤਿ ਸਰੂਪ ਨੂੰ ਚੀਨਣਾ ਆਪਾ ਚੀਨਣਾ ਨਹੀਂ ਹੈ। ਇਹ ਚੀਨਣਾ ਕਿ ਆਤਮਾ ਪਰਮਾਤਮਾ ਦੀ ਅੰਸ ਹੈ, ਇਹ ਆਪੇ ਦਾ ਅਸਲ ਚੀਨਣਾ ਹੈ। ਇਸ ਬਿਧਿ ਆਪਾ ਚੀਨੇ ਬਿਨਾਂ ਭਰਮ ਦੀ ਕਾਈ ਨਹੀਂ ਮਿਟਦੀ। ਪਰੰਤੂ ਪਾਰਬ੍ਰਹਮ ਪਰਮਾਤਮਾ ਦੇ ਪਛਾਨਣ ਨੂੰ ਹੀ ਆਪਾ ਚੀਨਣਾ ਦਸਣਾ ਪਰਮ ਭੁੱਲ ਹੈ। ਆਪੇ ਦਾ ਅੰਸ ਜੋਤਿ ਸਰੂਪ ਦੇ ਮੂਲ ਵਿਚ ਹੈ। ਗੁਰਸਿਖਾਂ ਨੇ ਜੋਤਿ ਸਰੂਪੀ ਮੂਲ ਨੂੰ ਪਛਾਨਣਾ ਹੈ ਅਤੇ ਆਪੇ ਨੂੰ ਹੀ ਮੰਨਣਾ ਹੈ। ਪਰੰਤੂ ਇਹ ਗੁਰ ਪ੍ਰਸਾਦਿ ਗੁਰ ਕੇ ਬਚਨ ਦੁਆਰਾ ਹੀ ਪਛਾਣਿਆ ਜਾ ਸਕਦਾ ਹੈ, ਆਪੇ ਨਹੀਂ।

ਜਦੋਂ ਆਪਾ ਭਾਵ ਮਿਟ ਜਾਂਦਾ ਹੈ ਤਦੋਂ ਗੁਰੂ ਦੀ ਅਪਾਰ ਦਇਆ ਹੋ ਜਾਂਦੀ ਹੈ ਅਤੇ ਗੁਰੂ ਦੀ ਅਪਾਰ ਦਇਆ ਦੇ ਕਾਰਨ ਗੁਰਬਚਨ ਕਮਾਵਣਹਾਰੇ ਦਾ ਪ੍ਰਤਾਪ ਭੀ ਵਡਾ ਹੋ ਜਾਂਦਾ ਹੈ, ਪਰ ਏਵਡ ਵਡਾ ਪ੍ਰਤਾਪ ਨਹੀਂ ਕਿ ਖ਼ੁਦ ਸਿਮਰਨ-ਦਾਤਾ ਸਤਿਗੁਰੂ ਹੀ ਬਣ ਬੈਠੇ। ਏਸ ਭਰਮ-ਭੁਲਾਵੇ ਵਿਚ ਉਹ ਪੈਂਦਾ ਹੀ ਨਹੀਂ, ਬਲਕਿ ਅਗਲੀ ਗੁਰਪੰਗਤੀ ਦਸਦੀ ਹੈ ਕਿ ਗੁਰ ਦੇ ਬਚਨ ਦੀ ਬਰਕਤ ਨਾਲ ਆਪਣੇ ਆਪ ਨੂੰ ਵਡ ਪ੍ਰਤਾਪੀ ਮੰਨਣ ਵਾਲਾ ਸੂਖਸ਼ਮ ਹੰਕਾਰਮਈ ਭਰਮ ਭੀ ਮਿਟ ਜਾਂਦਾ ਹੈ, ਸਗੋਂ ਗੁਰ ਕੇ ਬਚਨ ਤੋਂ ਹੀ ਸਭ ਪ੍ਰਤੀਤ ਹੁੰਦਾ ਹੈ। ਗੁਰੂ ਦੇ ਬਚਨ ਦੇ ਪ੍ਰਤਾਪ ਨਾਲ ਪਾਰਬ੍ਰਹਮ ਪਰਤੱਖ ਹੋਇ ਆਂਵਦਾ ਹੈ। ਬਸ ਬ੍ਰਹਮ ਹੀ ਬ੍ਰਹਮ ਪੇਖਣ ਵਿਚ ਆਉਂਦਾ ਹੈ।

ਗੁਰੂ ਦੇ ਬਚਨ ਦੇ ਬਲ ਨਾਲ ਰਾਜ ਜੋਗ ਮਾਨਣ ਦੀ ਸਮਰੱਥਾ ਬਣ ਆਉਂਦੀ ਹੈ। ਗੁਰੂ ਦੀ ਸੰਗਤ ਕਰਕੇ ਹੀ ਸਾਰੀ ਲੁਕਾਈ ਦਾ ਨਿਸਤਾਰਾ ਹੁੰਦਾ ਹੈ। ਗੁਰੂ ਦੇ ਬਚਨ ਨਾਲ ਗੁਰਬਚਨ ਕਮਾਵਣਹਾਰੇ ਦੇ ਸਾਰੇ ਕਾਰਜ ਸਿਧ ਹੁੰਦੇ ਹਨ। ਗੁਰੂ ਦੇ ਬਚਨ ਦੇ ਪ੍ਰਸਾਦ ਕਰਿ ਹੀ ਨਾਮ ਰੂਪੀ ਨਿਧੀ ਹਾਸਲ ਹੁੰਦੀ ਹੈ। ਜਿਸ ਕਿਸੇ ਨੇ ਭੀ ਮਨ ਬਚ ਕਰਕੇ ਸੱਚੇ ਸਤਿਗੁਰੂ ਉਤੇ ਆਸਾ ਭਰੋਸਾ ਭਾਵਨੀ ਸਰਧਾ ਰਖੀ ਹੈ ਤਿਸ ਤਿਸ ਦੀ ਜਮ ਦੀ ਫਾਸ ਕਟੀ ਗਈ ਹੈ। ਗੁਰੂ ਕੇ ਬਚਨ ਦੇ ਬਲ ਨਾਲ ਹੀ ਗੁਰਬਚਨ ਕਮਾਵਣਹਾਰੇ ਦਾ ਪੂਰਬਲਾ ਕਰਮ ਜਾਗ ਪੈਂਦਾ ਹੈ ਅਤੇ ਓਹ ਪਾਰਬ੍ਰਹਮ ਨੂੰ ਭੇਟਣਹਾਰਾ ਸਚਿਆਰ ਗੁਰਸਿਖ ਬਣ ਜਾਂਦਾ ਹੈ। ਇਹ ਸਭ ਵਡਿਆਈ ਸਤਿਗੁਰੂ ਦਾਤਾਰ ਦੀ ਦਿਤੀ ਸਿਮਰਨ-ਦਾਤਿ-ਕਲਾ ਨੂੰ ਹੈ। ਸਿਮਰਨ-ਦਾਤਿ ਦੀ ਕਲਾ ਕੇਵਲ ਕਲਾਧਾਰੀ ਸਤਿਗੁਰੂ ਹੀ ਵਰਤਾ ਸਕਦਾ ਹੈ। ਸਿਮਰਨ-ਦਾਤਿ-ਕਲਾ ਦੀ ਸਮਰੱਥਾ

ਤੋਂ ਹੀਨ ਦੇਹਧਾਰੀ ਗੁਰੂ-ਡੰਮੀਆਂ ਨੂੰ ਐਵੇਂ ਅਣਹੋਇਆ ਮੇਨੀਆ ਗੁਰੂ ਬਣ ਬਹਿਣ ਦਾ ਲਗਾ ਹੋਇਆ ਹੈ। ਅਜਿਹੇ ਗੁਰੂ ਬਣਾਉਣ ਦੇ ਠੇਕੇਦਾਰ ਗੁਰੂ-ਮੇਕਰਾਂ (Guru Makers) ਦਾ ਭੀ ਜੇ ਗੁਰੂ ਬਣਾਉਣ ਵਾਲਾ ਝਸ ਮੇਨੀਆ ਪੂਰਾ ਨਾ ਹੁੰਦਾ ਦਿਸੇ, ਯਾ ਉਸ ਵਿਚ ਕੋਈ ਠੇਸ ਲਗੇ ਤਾਂ ਉਹ ਭੂਹੇ ਹੋ ਹੋ ਕੇ ਆਪੇ ਤੋਂ ਬਾਹਰ ਹੋ ਜਾਂਦੇ ਹਨ। ਸਤਿਗੁਰੂ ਸੱਚਾ ਪਾਤਸ਼ਾਹ ਉਹਨਾਂ ਨੂੰ ਸੁਮੱਤ ਬਖਸ਼ੇ ਅਤੇ ਦੀਰਘ ਸਹਿਨਸ਼ੀਲਤਾ ਵਾਲਾ ਗੁਰਮਤਿ ਬਿਬੇਕ ਵੀਚਾਰ ਪਰਦਾਨ ਕਰੇ।

ਗੁਰ ਕੇ ਬਚਨ ਵਿਚ ਹੀ ਇਹ ਸਤਿਆ ਹੈ, ਕਿ ਜੈਸੀ ਕਿ ਪਿਛੇ ਦਿਤੇ ਗੁਰ ਪ੍ਰਮਾਣ ਨੇ ਦਰਸਾਈ ਹੈ। ਗੁਰੂ ਕੇ ਬਚਨ ਹੀ ਅਮੋਘ ਬਾਣ ਹਨ। ਅੱਜ ਕਲ੍ਹ ਦੇ ਅਨਜਾਣ ਮਨੁੱਖ ਸਾਧਾਂ ਸੰਤਾਂ ਨੂੰ ਗੁਰੂ ਡੰਮ ਦਾ ਧਨੇਸੂ ਥਾਪ ਕੇ ਉਹਨਾਂ ਪਾਸੋਂ ਗੁਰੂ ਸਦੱਰਸ਼ ਬਚਨਾਂ ਦੀ ਸਿਧੀ ਮੰਗਦੇ ਹਨ। ਉਹ ਧਨੇਸੂ ਭੀ ਵਡਿਆਈ ਨਾਲ ਫੁਲ ਫੁਲ ਕੇ ਅਤੇ ਧਨੇਸੂਪਣੇ ਦੇ ਅਣਹੋਏ ਅਕੜੇਵੇਂ ਵਿਚ ਆਕੜ ਕੇ ਬਚਨ-ਦਾਤੇ ਬਣ ਬਹਿੰਦੇ ਹਨ ਅਤੇ ਸੱਚੇ ਗੁਰੂਆਂ ਦੀ ਰੀਸ ਦਾ ਕੁਚੱਜ ਕਰ ਲੈਂਦੇ ਹਨ, ਪਰ ਉਹਨਾਂ ਤੋਂ ਸਰਦਾ ਪੁਜਦਾ ਕੁਛ ਨਹੀਂ। ਬਪੁੜੇ ਲੋਕੀਂ ਉਹਨਾਂ ਦੀ ਹਉਮੈ ਹੀ ਵਧਾਉਂਦੇ ਹਨ ਅਤੇ ਫੋਕੀਆਂ ਸੁਆਰਥ ਭਰੀਆਂ ਦੁਕਾਨਦਾਰੀਆਂ ਚਲਾ-ਉਂਦੇ ਹਨ। ਦੇਹਧਾਰੀ ਅਲਪੱਗ ਗੁਰੂਆਂ ਦੇ ਮੂੰਹਾਂ ਵਿਚੋਂ ਨਿਕਲੇ, ਫੋਕੇ ਕਚਪਿਚੇ ਬਚਨ ਕਦੇ ਗੁਰੂ ਦੇ ਅਮੋਘ-ਬਾਣ-ਬਚਨਾਂ ਦੇ ਤੁਲ ਹੋ ਸਕਦੇ ਹਨ? ਕਦਾਕਿਤ ਨਹੀਂ। ਨਾਮ ਅਭਿਆਸ ਦੀ ਅਗਾਧ ਕਮਾਈ ਵਾਲੇ ਗੁਰਮੁਖ ਜਨਾਂ ਨੂੰ ਸੁਤੇ ਸਿਧ ਹੀ ਬਚਨਾਂ ਦੀ ਸਿਧੀ ਹੋ ਆਉਂਦੀ ਹੈ,ਪਰ ਉਹ ਏਸ ਨੂੰ ਵਰਤਦੇ ਨਹੀਂ,ਵਰਤਣ ਨੂੰ ਸਗੋਂ ਮਨਮਤਿ ਸਮਝਦੇ ਹਨ। ਜਿਨ੍ਹਾਂ ਨੇ ਤਨਕ ਮਾਤਰ ਸਿਧੀ ਨੂੰ ਪਾ ਕੇ ਵਰਤਣ ਦਾ ਜੰਜਾਲ ਸਹੇੜ ਲਿਆ, ਉਹ ਬਸ ਏਧਰੇ ਹੀ ਰੁੜ੍ਹ ਗਏ। ਉਹਨਾਂ ਦਾ ਪ੍ਰਮਾਰਥ ਗਿਆ ਗਵਾਤਾ ਹੋ ਗਿਆ, ਓੜਕ ਉਹ ਫੋਕੇ ਬੂਝ-ਬੁਝੱਕੜ ਹੀ ਰਹਿ ਗਏ।

ਗੁਰੂ ਦਾ ਤੱਤ ਬਚਨ ਨਾਮ ਗੁਰਮੰਤਰ ਹੈ। ਇਸ ਗੁਰਮੰਤਰ ਰੂਪੀ ਗੁਰਬਚਨ ਦੀ ਹੀ ਮਹਿਮਾ ਪਿਛੇ ਦਿਤੇ ਗੁਰਵਾਕ ਅੰਦਰ ਵਰਤੀ ਗਈ ਹੈ। ਇਸ ਮਹਾਂ ਮੰਤਰ ਦੇ ਮੁਕਾਬਲੇ ਵਿਚ ਕੱਚੇ ਗੁਰੂ ਕੱਚੇ ਬਚਨਾਂ ਦੇ ਹਲਦੀ ਦੀ ਗੰਠੀ ਵਾਂਗ ਪਨਸਾਰੀ ਬਣ ਬਹਿੰਦੇ ਹਨ। ਸੰਸਾਰ ਦੇ ਸੁਾਰਥੀਆਂ ਦੀ ਅਜਿਹੇ ਬਚਨ-ਵਰ ਦੇਣ ਵਾਲੇ ਹਲਦੀ-ਗੰਠੀ-ਪਨਸਾਰੀਆਂ ਪਾਸੋਂ ਹੀ ਧਤ ਪੂਰੀ ਹੁੰਦੀ ਹੈ। ਬਚਨਾਂ ਸਿਰ ਬਚਨ ਗੁਰੂ ਕਾ ਸ਼ਬਦ ਗੁਰਮੰਤਰ ਹੈ ਅਤੇ ਤੱਤ ਬਚਨ ਸਿਧੀ ਗੁਰੂ ਹੁਕਮਾਂ ਰੂਪ ਬਚਨ ਨੂੰ ਕਮਾਉਣ ਵਿਚ, ਅਰਥਾਤ ਗੁਰ ਸ਼ਬਦ ਗੁਰਮੰਤਰ ਦੀ ਕਮਾਈ ਵਿਚ ਹੈ। ਇਸ ਤੋਂ ਬਿਨਾਂ ਹੋਰ ਰਿਧ ਸਿਧ ਸਭ ਮੋਹ ਰੂਪ ਹੈ, ਜਿਸ ਵਿਚ ਖਰਚ ਹੋਣ ਕਰਿ ਨਮੂਦ ਮਾਤਰ ਨਿੰਮ੍ਹਿਆ ਨਾਮ ਭੀ ਮਨ ਵਿਚੋਂ ਨਿਕਲ ਜਾਂਦਾ ਹੈ।

ਯਥਾ ਗੁਰਵਾਕ :—

ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ...॥੧॥(੧੯)

ਸਲੋਕੁ ਮ: ੩, ਵਡਹੰਸ ਕੀ ਵਾਰ, ਪੰਨਾ ੫੯੩

ਜਿਨ੍ਹਾਂ ਦੇ ਅੰਦਰ ਨਾਮ ਵਸ ਰਸ ਗਿਆ, ਜਿਨ੍ਹਾਂ ਦੇ ਅੰਦਰ ਨਾਮ ਦਾ ਅੰਤਰ-ਨਿਵਾਰਨੀ ਰਸ ਆ ਗਿਆ ਹੈ, ਤਿਨ੍ਹਾਂ ਨੂੰ ਰਿਧਿ ਸਿਧਿ ਦੀ ਕੁਚੇਸ਼ਟਾ ਹੀ ਨਹੀਂ ਵਿਆਪਦੀ । ਦਾਤੇ ਦੇ ਰਚਿਤ ਜੀਵ ਅਲਪੱਗ ਮਨੁਖ, ਦਾਤੇ ਦੀਆਂ ਦਿਤੀਆਂ ਦਾਤਾਂ ਦੀ ਸੰਭਾਲ ਤਾਂ ਕਰ ਸਕਦੇ ਨਹੀਂ, ਹੋਰ ਅਲਪੱਗ ਦਾਤਿ-ਮੰਗਤਿਆਂ ਦੀਆਂ ਫੁਲੌਹਣੀਆਂ ਦੇ ਫੁਲਾਏ ਬਫਾਏ ਹੋਏ ਅਣਹੋਏ ਦਾਤੇ ਬਣ ਬਣ ਬਹਿੰਦੇ ਹਨ। ਰਿਜ਼ਕ ਦਾ ਦਾਤਾ, ਦੁੱਧ ਪੁੱਤ ਦਾ ਦਾਤਾ, ਸੁਆਰਥ ਪਰਮਾਰਥ ਸਿਧੀ ਦਾ ਦਾਤਾ, ਧਰਮ ਅਰਥ ਕਾਮ ਮੋਖ ਦਾ ਦਾਤਾ ਆਪ ਗੁਰੂ ਕਰਤਾਰ ਹੈ। ਜੀਅ ਜੀਵਨ ਦਾ ਦਾਤਾ, ਮਨੁਖ ਜਨਮ ਦਾ ਦਾਤਾ ਭੀ ਆਪ ਦਾਤਾਰ ਸਤਿਗੁਰੂ ਨਿਰੰਕਾਰ ਹੀ ਹੈ। ਪਰ ਇਹ ਦਾਤਿ ਰੂਪ ਮਨੁਖ ਜੀਵੜੇ ਮੰਗਤੇ, ਇਹਨਾਂ ਸਭ ਵਥੂਆਂ ਦੇ ਦਾਤੇ ਆਪਣੇ ਆਪ ਨੂੰ ਹੀ ਕਿਆਸ ਕਰ ਬਹਿੰਦੇ ਹਨ। ਕਿਤਨੀ ਰਸਾਤਲ ਨੂੰ ਜਾਣ ਵਾਲੀ ਗੱਲ ਹੈ। ਖਾਸ ਕਰ ਸਭ ਤੋਂ ਵਡੀ ਦਾਤਿ, ਸਿਮਰਨ ਦਾਤਿ ਦਾ ਦਾਤਾਰ ਬਣ ਬੈਠਣਾ ਤਾਂ ਅਲਪੱਗ ਮਨੁਖ ਲਈ ਅਤੀਅੰਤ ਹੀ ਰੋੜ੍ਹਨ ਅਤੇ ਗਈ ਨਾ ਬਹੋੜਨ ਵਾਲੀ ਗੱਲ ਹੈ।

ਨਾਮ ਰੂਪੀ ਸੱਚਾ ਨਿਧਾਨ ਸਤਿਗੁਰੂ ਸਰਬੱਗ ਦੇ ਦਿਬ ਦੈਵੀ ਸਰੂਪ ਦੇ ਅੰਦਰ ਹੈ। ਇਹ ਨਾਮ ਰੂਪੀ ਨਿਧਾਨ ਸਤਿਗੁਰੂ ਤੋਂ ਹੀ ਪ੍ਰਾਪਤ ਹੁੰਦਾ ਹੈ, ਪਰ ਕਰਮਾਂ ਸੇਤੀ ਹੁੰਦਾ ਹੈ। ਗੁਰਮੁਖ ਸੇਵਕ ਸਿਖ ਸੰਤ ਜਨ ਸਤਿਗੁਰਾਂ ਪਾਸੋਂ ਨਾਮ ਦੀ ਦਾਤਿ ਲੈ ਕੇ ਖ਼ੁਦ ਨਾਮ ਦੇ ਦਾਤੇ ਨਹੀਂ ਬਣ ਬੈਠਦੇ, ਉਹ ਤਾਂ ਸਤਿਗੁਰੂ ਦਾਤਾਰ ਪਾਸੋਂ ਸ਼ਬਦ ਸਿਮਰਨ ਦੀ ਦਾਤਿ ਲੈ ਕੇ, ਇਸ ਦਾਤਿ-ਕਮਾਈ ਦੀ ਪਾਰਸ-ਕਲਾ ਨਾਲ ਪਰਸਤ ਹੋ ਕੇ ਸ਼ਬਦ-ਰੰਗਾਂ ਦੀ ਸੱਚੀ ਰੰਗਣ ਵਿਚ ਰੰਗੇ ਜਾਂਦੇ ਹਨ ਅਤੇ ਸੱਚੀ ਅਤੇ ਸਦੀਵੀ ਲਿਵਲੀਨਤਾ ਨੂੰ ਪ੍ਰਾਪਤ ਹੋ ਜਾਂਦੇ ਹਨ। ਲਿਵਲੀਨ ਹੋ ਕੇ ਭੀ ਸਿਮਰਨ-ਦਾਤਿ ਸਿਮਰਾਉਣ ਦੇ ਅਧਿਕਾਰੀ ਦਾਅਵੇਦਾਰ ਨਹੀਂ ਬਣਦੇ। ਯਥਾ ਗੁਰਵਾਕ :—

ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਕਰਮਿ ਪਰਾਪਤਿ ਹੋਇ ॥
ਸਚਿ ਰਤੇ ਗੁਰਸਬਦ ਸਿਉ ਤਿਨ ਸਚੀ ਸਦਾ ਲਿਵ ਹੋਇ.. ॥੧॥(੧੪)

ਸਲੋਕ ਮ: ੩, ਸਿਰੀਰਾਗ ਕੀ ਵਾਰ, ਪੰਨਾ ੮੮

## ਸਿਖ ਰੂਪ ਸੰਤ ਮਹੰਤ ਸਿਮਰਨ-ਦਾਤੇ ਨਹੀਂ ਹੋ ਸਕਦੇ—

ਸਿਖ ਰੂਪ ਸੰਤ ਸਾਧ ਮਹੰਤ ਸਿਮਰਨ-ਦਾਤੇ ਨਹੀਂ ਹੋ ਸਕਦੇ। ਸਤਿਗੁਰੂ ਰੂਪ ਸਾਧ ਸੰਤ ਹੀ ਸਿਮਰਨ-ਦਾਤੇ ਹਨ। ਸਿਮਰਨ-ਦਾਤੇ ਐਸੇ ਸਤਿਗੁਰੂ ਰੂਪ

ਸਾਧ ਜਾਮੇ, ਬਸ ਕੇਵਲ ਦਸੇ ਗੁਰੂ ਪਾਤਸ਼ਾਹੀ ਜਾਮੇ ਹੀ ਹਨ। ਹੋਰ ਕੋਈ ਇਕ ਇਕੱਲਾ ਦੇਹ-ਧਾਰੀ ਸਾਧ ਸੰਤ ਗੁਰੂ ਸਦੱਰਸ਼ ਨਹੀਂ ਹੋ ਸਕਦਾ। ਪੰਚ ਪਰਵਾਨ ਜਨਾਂ ਦੇ ਅੰਦਰ ਗੁਰੂ-ਜੋਤਿ-ਕਲਾ ਵਰਤਦੀ ਹੈ, ਪਰ ਇਹਨਾਂ ਪੰਚਾਂ ਦੁਆਰਾ ਗੁਰ ਕਲਾ ਵਰਤਦੀ ਹੈ ਕੇਵਲ ਦਸਾਂ ਗੁਰੂਆਂ ਦੇ ਸੱਚੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਹਜ਼ੂਰੀ ਵਿਚ। ਐਸੇ ਸਤਿਗੁਰੂ ਰੂਪ ਸਾਧਾਂ ਦੀ ਕੀ ਨਿਸ਼ਾਨੀ ਹੈ। ਯਥਾ ਗੁਰਵਾਕ—

ਤੇ ਸਾਧੂ ਹਰਿ ਮੇਲਹੁ ਸੁਆਮੀ ਜਿਨ ਜਪਿਆ ਗਤਿ ਹੋਇ ਹਮਾਰੀ ॥
ਤਿਨ ਕਾ ਦਰਸੁ ਦੇਖਿ ਮਨੁ ਬਿਗਸੈ
ਖਿਨੁ ਖਿਨੁ ਤਿਨ ਕਉ ਹਉ ਬਲਿਹਾਰੀ ॥੧॥... ...
ਤਿਨ ਮਤਿ ਊਤਮ ਤਿਨ ਪਤਿ ਊਤਮ
ਜਿਨ ਹਿਰਦੈ ਵਸਿਆ ਬਨਵਾਰੀ ॥
ਤਿਨ ਕੀ ਸੇਵਾ ਲਾਇ ਹਰਿ ਸੁਆਮੀ
ਤਿਨ ਸਿਮਰਤ ਗਤਿ ਹੋਇ ਹਮਾਰੀ ॥੨॥
ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਹਰਿ ਦਰਗਹ ਕਾਢੇ ਮਾਰੀ ॥
ਤੇ ਨਰ ਨਿੰਦਕ ਸੋਭ ਨ ਪਾਵਹਿ ਤਿਨ ਨਕ ਕਾਟੇ ਸਿਰਜਨਹਾਰੀ ॥੩॥
(੪॥੨॥੬) ਭੈਰਉ ਮ: ੪, ਪੰਨਾ ੧੧੩੫

ਸਾਧ ਪਦ ਇਸ ਗੁਰਵਾਕ ਅੰਦਰ ਗੁਰੂ ਪ੍ਰਥਾਇ ਵਰਤਿਆ ਗਿਆ ਹੈ, ਜੈਸੇ ਕਿ ਹੋਰ ਅਨੇਕ ਗੁਰਵਾਕਾਂ ਅੰਦਰਿ ਅਕਸਰ ਐਸੀ ਵਰਤੋਂ ਹੈ। ਸਤਿਗੁਰੂ ਰੂਪ ਦਸ ਜਾਮਿਆਂ ਵਿਚ ਹੀ ਹੋਇ ਹਨ। ਦਸਾਂ ਗੁਰੂ ਜਾਮਿਆਂ ਦਾ ਸਾਖਯਾਤ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪੀ ਜੁਗ ਜੁਗ ਅਵਤਾਰੀ ਗੁਰੂ ਸਾਧ, ਸਦਾ ਸਹਿਜ-ਸਮਾਧੀ ਵਿਚ ਅਸਥਿਤ ਗੁਰੂ-ਸਾਧ ਰੂਪ ਪ੍ਰਗਟ ਹੋਇਆ। ਇਹਨਾਂ ਗੁਰੂ-ਜਾਮਿਆਂ ਤੋਂ ਪਹਿਲਾਂ ਧਰਮ-ਧਰਾ ਨੂੰ ਥੰਮਣਹਾਰਾ ਨਾ ਕੋਈ ਗੁਰੂ-ਸਾਧ ਹੋਇਆ ਨਾ ਹੋਸੀ। ਗੁਰੂ ਮਿਲਾਧ ਦੇ ਸ਼ਰਧਾਵਾਨ ਤੇ ਸਿਖ ਯਾਚਕਾਂ ਨੂੰ ਗੁਰੂ-ਸਾਧ ਸਰੂਪ ਦੇ ਤੇਜ ਪੁੰਜ ਜੋਤਿ ਕੁੰਜ ਦਰਸ਼ਨ ਯਥਾ ਅਧਿਕਾਰ ਸਮੇਂ ਹੀ ਹੋਏ ਹਨ, ਹੁੰਦੇ ਹਨ, ਹੋ ਰਹੇ ਹਨ ਅਤੇ ਹੁੰਦੇ ਰਹਿਣਗੇ। ਐਸੇ ਸਾਧੂ, ਜਿਨ੍ਹਾਂ ਦੀ ਦਰਸ਼ਨ-ਯਾਚਨਾ ਦੇ ਚਿੰਤਨ ਰੂਪੀ ਯਾਦ ਜਾਪ ਦੀ ਬਰਕਤ ਨਾਲ, ਯਾਚਕਾਂ ਦੀ ਗਤੀ ਹੋ ਜਾਂਦੀ ਹੈ, ਕੇਵਲ ਸਤਿਗੁਰੂ ਰੂਪੀ ਸਾਧ ਹੀ ਹਨ। ਸਤਿਗੁਰੂ ਸਾਧ ਦਾ ਇਕ ਵਾਰ ਰਿਦੰਤਰਿ ਝਲਕਿਆ ਦਰਸ਼ਨ-ਝਲਕਾ, ਇਕ ਵਾਰ ਦੇ ਮਿਲਾਪ ਦਾ ਦਰਸ਼ਨ ਝਲਕਾ ਬਹੁਰਿ ਬਹੁਰਿ ਮਿਲਣ ਲਈ ਕੇਵਲ ਦਰਸ਼ਨ ਦੀ ਯਾਦ ਦੇ ਜਪ ਦਾ ਹੀ ਦਰਕਾਰੀ ਹੈ। "ਤਿਨ ਸਿਮਰਤ ਗਤਿ ਹੋਇ ਹਮਾਰੀ" ਵਾਲੀ ਸੰਪੂਰਨ ਘਟਨਾ ਸਾਧ-ਗੁਰੂ ਦੇ ਜਪਿਆਂ ਹੀ ਘਟਦੀ ਹੈ, ਗੁਰੂ ਗੁਰੂ ਜਪਣ ਨਾਲ ਗੁਰੂ ਦੇ ਦਰਸ਼ਨ ਹੋ ਜਾਂਦੇ ਹਨ। ਗੁਰੂ ਗੁਰੂ ਜਾਪ ਅਭਿਆਸ ਦੀ

ਪਾਰਸ ਕਮਾਈ ਗੁਰੂ ਦਰਸ਼ਨ ਦਰਸਾਉਣ ਨੂੰ ਪਾਰਜਾਤ ਹੈ। ਗੁਰੂ ਗੁਰੂ ਜਪਿਆਂ ਗਤੀ ਹੁੰਦੀ ਹੈ, ਗੁਰੂ ਗੁਰੂ ਰੂਪੀ ਪੂਰੇ ਸ਼ਬਦ ਦੀ ਜਾਪ ਸ਼ਕਤਿ ਨਾਲ, ਪੂਰੇ ਗੁਰੂ ਦੀ ਸਿਫਤ-ਸਲਾਹ-ਜਾਪ ਦੁਆਰਾ ਵਾਹਿਗੁਰੂ ਅਤੇ ਵਾਹਿਗੁਰੂ ਨਾਲ ਅਭੇਦ ਸਤਿਗੁਰੂ ਜੀ ਦਾ ਜੋਤਿ-ਮਿਲਾਵਾ ਹੋ ਜਾਂਦਾ ਹੈ। ਸਤਿਗੁਰੂ ਸਾਧ ਦਾ ਦਰਸ਼ਨ ਦੇਖਦਿਆਂ ਦਰਸ ਮਾਤਰ ਸ਼ਰਧਾਲੂਆਂ ਦੇ ਰਿਦੰਤਰ ਹਰਿ ਜੋਤਿ ਦਾ ਵਿਗਾਸ ਹੋ ਜਾਂਦਾ ਹੈ। ਐਸੇ ਸਤਿਗੁਰੂ ਦੀ ਸਿਮਰਨ ਸੇਵਾ ਪੂਜਾ ਹੀ ਗਤਿ ਕਲਿਆਨ-ਕਾਰਕ ਹੈ।

ਜਿਨ੍ਹਾਂ ਨੇ ਐਸੇ ਸਤਿਗੁਰੂ ਸਾਧ ਦਸੌਂ ਗੁਰੂ ਜੋਤਿ ਜਾਮਿਆਂ ਦੇ ਜ਼ਾਹਰਾ ਜ਼ਹੂਰ ਸਾਖਯਾਤ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਧਾਰਨ ਨਹੀਂ ਕੀਤਾ, ਸੋ ਸਭ ਨਿਗੁਰੇ ਹਨ। ਤਿਨ੍ਹਾਂ ਨਿਗੁਰਿਆਂ ਨੂੰ ਹਰਿ ਦਰਗਾਹਿ ਢੋਈ ਨਹੀਂ। ਤਿਨ੍ਹਾਂ ਨਿਗੁਰਿਆਂ ਆਪੋ ਬਣਿ ਬਣਿ ਬੈਠਣਹਾਰੇ ਗੁਰੂਆਂ ਨੂੰ ਅਗੇ ਜਾ ਕੇ ਜਮਾਂ ਦੀ ਮਾਰ ਪਏਗੀ ਅਤੇ ਮਾਰ ਮਾਰ ਕੇ ਕਢੇ ਜਾਣਗੇ, ਸੱਚੀ ਦਰਗਾਹੇ ਜਾਣੇ ਨਹੀਂ ਪਾਉਣਗੇ, ਧੱਕੇ ਦੇ ਕੇ ਬਾਹਰ ਕਢੇ ਜਾਣਗੇ। ਗੁਰੂ ਤੋਂ ਬੇਮੁਖ ਨਿਗੁਰੇ ਨਰ ਦਰ-ਅਸਲ ਗੁਰੂ ਦੇ ਨਿੰਦਕ ਹਨ, ਉਹ ਨਾ ਸਿਰਫ਼ ਸਤਿਗੁਰੂ ਨੂੰ ਗੁਰੂ ਮੰਨਣ ਤੋਂ ਮੁਨਕਰ ਹਨ, ਬਲਕਿ ਗੁਰੂ ਦੇ ਥਾਉਂ ਆਪ ਗੁਰੂ ਬਣ ਕੇ ਗੁਰ ਪਦਵੀ ਦੀ ਨਿਰਾਦਰੀ ਮਈ ਨਿੰਦਾ ਕਰਦੇ ਹਨ। ਸੋ ਐਸੇ ਨਰ ਨਿੰਦਕ ਸੱਚੀ ਸਰਕਾਰ ਦੇ ਦਰਗਾਹੀ ਦਰਬਾਰ ਵਿਚ ਜਾਣ ਦੇ ਲਾਇਕ ਹੀ ਨਹੀਂ। ਉਹ ਕਿਤੇ ਭੀ ਸੋਭਾ ਨਹੀਂ ਪਾਉਂਦੇ। ਸਿਰਜਨਹਾਰੀ ਸਰਕਾਰ ਦੇ ਉਹ ਨਕ-ਕਾਟੇ ਗੁਨਾਹਗਾਰ ਹਨ। ਤਿਨ ਨਕਟ-ਪੰਥੀਏ ਡਿੰਭੀ ਮੀਣੇ ਗੁਰੂਆਂ ਦੀ ਕੈਸੀ ਭਿਆਨਕ ਗਤੀ ਹੈ, ਜੋ ਇਸ ਗੁਰਵਾਕ ਨੇ ਨਿਰੂਪਣ ਕੀਤੀ ਹੈ। ਇਹ ਗਤ ਉਹਨਾਂ ਨਾਲ ਸਚਮੁਚ ਹੋ ਕੇ ਵਰਤੇਗੀ, ਇਸ ਵਿਚ ਰੰਚਕ ਸੰਦੇਹ ਨ ਜਾਣੋ। ਆਪਣੇ ਆਪ ਨੂੰ ਗੁਰੂ ਭਾਵਨਾ ਦੀ ਮਨੌਤੀ ਕਰਿ ਮੱਥੇ ਟਿਕਾਉਣ ਵਾਲਿਆਂ ਦੇ ਭੀ ਮੰਦੇ ਹਾਲ ਹੋਣਗੇ। "ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ"* ਗੁਰਵਾਕ ਦੇ ਭਾਵ ਵਾਲੀ ਭਾਵਨੀ ਕਰਿ ਪਰਸਪਰ ਇਕ ਦੂਜੇ ਦੇ ਨਿਵ ਨਿਵ ਪਾਇ ਲਗਣਹਾਰਿਆਂ ਨੂੰ ਰੰਚਕ ਭੀ ਲੇਪ ਛੇਪ ਨਹੀਂ ਵਿਆਪਦਾ, ਪਰ ਜੋ ਮਨਮਤੀਏ ਪੁਰਸ਼ ਸਿਮਰਨ-ਦਾਤੇ ਹੋ ਕੇ ਆਪਣੇ ਆਪ ਨੂੰ ਪੁਜਾਉਂਦੇ ਮੱਥੇ ਟਿਕਾਉਂਦੇ ਹਨ, ਉਹ ਸਿੱਖੀ ਪਦ ਤੋਂ ਹੀ ਹਿਠਾਹਾਂ ਹੋ ਜਾਂਦੇ ਹਨ, ਉਨ੍ਹਾਂ ਅਗੇ ਸਿਖ ਸਮਝ ਕੇ ਨਿਵਣਾ ਭੀ ਅਯੋਗ ਹੈ। "ਜੋ ਦੀਸੈ ਗੁਰ ਸਿਖੜਾ" ਵਾਕ ਵਿਚ ਸਿਖੜਾ ਪਦ ਗੁਰੂ ਦੇ ਪਿਆਰੇ ਸਿਖ ਦਾ, ਗੁਰੂ ਕੀ ਰਹਿਤ-ਰਹਿਣੀ ਵਾਲੇ ਸਿਖ ਦਾ ਨਿਰੂਪਕ ਹੈ, ਐਵੇਂ ਦਿਸਣ ਮਾਤਰ ਵਾਲੇ ਬਹਿਰੂਪੀਏ ਨਕਲੀ ਸਿਖਾਂ ਦਾ ਸੂਚਕ ਨਹੀਂ। ਗੁਰੂ ਪਿਆਰੇ, ਗੁਰੂ ਦੇ ਪਿਆਰੜੇ ਸਿਖਾਂ ਦੇ ਪੈਰੀਂ ਲਗਣਾ ਹੈ।

---

* ਸੂਹੀ ਮ: ੫, ਪੰਨਾ ੭੬੩

ਪਿਆਰਿਆਂ ਨੂੰ ਪਿਆਰੇ ਹੀ ਜਾਣ ਬੁਝ ਸਕਦੇ ਹਨ ਅਤੇ ਪਿਆਰ ਪ੍ਰਾਇਣ ਹੋ ਕੇ ਹੀ ਪਰਸਪਰ ਇਕ ਦੂਜੇ ਦੇ ਪੈਰੀਂ ਲਗਦੇ ਹਨ, ਗਲ ਮਿਲਦੇ ਹਨ, ਫ਼ਤਹ ਗਜਾਉਂਦੇ ਤੇ ਅਸੀਸਾਂ ਦਿੰਦੇ ਲੈਂਦੇ ਹਨ। ਆਪੋਂ ਬਣ ਬੈਠੇ ਸਿਮਰਨ-ਦਾਤਿਆਂ ਨੇ ਤਾਂ ਲੋਕਾਂ ਨੂੰ ਆਪਣੇ ਪੈਰੀਂ ਪੁਆਉਣ ਦਾ ਠੇਕਾ ਹੀ ਲੀਤਾ ਹੋਇਆ ਹੈ। ਉਹ ਪੈਰੀਂ ਪੁਆਉਣਗੇ, ਪੈਰੀਂ ਪੈਣਗੇ ਨਹੀਂ, ਕਿਉਂਕਿ ਉਨ੍ਹਾਂ ਅੰਦਰਿ ਸਿਮਰਨ-ਦਾਤੇ ਹੋਣ ਦੀ ਆਕੜ ਵੜੀ ਹੋਈ ਹੁੰਦੀ ਹੈ। ਐਵੇਂ ਨਿਖੜੰਮੀ ਰੰਘੜਊਪੁਣੇ ਵਾਲੀ ਆਕੜ।

ਇਹ ਗੁਰਮਤਿ ਗੁਣ, ਗੁਰੂ ਧਾਰੇ ਬਿਹੂਣ ਨਿਗੁਰਿਆਂ ਨੂੰ ਕਿਵੇਂ ਜਾਪਣ। ਅੰਤ ਇਨ੍ਹਾਂ ਗੁਣ ਬਿਹੂਣਾਂ ਪਾਸੋਂ ਭਗਤੀ ਨਹੀਂ ਹੋ ਸਕਦੀ। ਭਗਤੀ ਕੀਤਿਆਂ ਹੀ ਭਗਤਿ ਵਛਲ ਵਾਹਿਗੁਰੂ ਦਾ ਸਹਿਜ-ਮਿਲਾਵਾ ਹੁੰਦਾ ਹੈ। ਯਥਾ ਗੁਰਵਾਕ—

ਬਿਨੁ ਗੁਰ ਗੁਣ ਨ ਜਾਪਨੀ ਬਿਨੁ ਗੁਣ ਭਗਤਿ ਨ ਹੋਇ ॥
ਭਗਤਿ ਵਛਲੁ ਹਰਿ ਮਨਿ ਵਸਿਆ ਸਹਜਿ ਮਿਲਿਆ ਪ੍ਰਭੁ ਸੋਇ...॥
(੮॥੪॥੨੧) ਸਿਰੀਰਾਗੁ ਮ: ੩ ਅਸਟਪਦੀ, ਪੰਨਾ ੬੭

## ਗੁਰਮਤਿ ਗੁਣਾਂ ਦੇ ਬੋਹਿਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ—

ਗੁਰਮਤਿ ਗੁਣ ਗੁਰਬਾਣੀ ਦੇ ਬੋਹਿਥ ਕਲਜੁਗ ਅੰਦਰਿ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਨ। ਇਸ ਸੱਚੇ ਗੁਰਦੇਵ ਬਾਝੋਂ ਗੁਣ ਕਿਤੇ ਹੋਰਥੇ ਕਿਸੇ ਹੋਰ ਮਤੇ ਸਰੀਰ ਵਿਚ ਨਹੀਂ ਜਾਪਦੇ। ਪ੍ਰਗਟ ਪਾਹਾਰੇ ਏਹ ਗੁਣ ਜਾਪਦੇ ਹਨ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰਿ ਹੀ ਜਾਪਦੇ ਹਨ। ਇਨ੍ਹਾਂ ਗੁਰਬਾਣੀ ਰੂਪੀ ਗੁਰਮਤਿ ਗੁਣਾਂ ਦੇ ਆਸਰੇ ਸਹਾਰੇ ਬਿਹੂਣ, ਸਿਮਰਨ ਭਜਨ ਮਈ ਪ੍ਰੇਮਾ-ਭਗਤੀ ਨਹੀਂ ਹੁੰਦੀ, ਨਾ ਹੀ ਹੋ ਸਕਦੀ ਹੈ। ਗੁਣਾਂ-ਪੁੰਜ ਭਗਤੀ ਦੇ ਬੋਹਿਥ ਗੁਰੂ ਗ੍ਰੰਥ ਸਾਹਿਬ ਜੀ ਦੇ ਆਸਰੇ ਹੋ ਕੇ ਹੀ ਭਗਤਿ ਵਛਲ ਵਾਹਿਗੁਰੂ ਮਨ ਵਿਖੇ ਵਸਦਾ ਹੈ ਅਤੇ ਸਹਿਜ ਮਿਲਾਵੜੇ ਮਈ ਮਿਲਾਪ ਅੰਦਰਿ ਆਉਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਮ੍ਰਿਤ ਬਾਣੀ ਦੇ ਬੋਹਿਥ ਨਾਮ ਦੇ ਜਹਾਜ਼ ਪ੍ਰਗਟ ਗੁਰਾਂ ਦੀ ਦੇਹ ਨੂੰ ਗੁਰੂ ਧਾਰਨ ਕਰ ਕੇ ਹੀ ਗੁਰਮੁਖ ਜਨ ਅੰਮ੍ਰਿਤ ਬਾਣੀ ਦੇ ਗਟਾਕ ਪੀ ਪੀ ਅਤੇ ਅੰਮ੍ਰਿਤ ਨਾਮ ਦੀਆਂ ਅਤੁੱਟ ਕਮਾਈਆਂ ਕਰਿ ਕਰਿ ਸਰਬੱਤਰ ਆਤਮ-ਰਾਮ ਨੂੰ ਪਛਾਨਣ ਵਾਲੇ ਤੱਤਬੇਤੇ ਬ੍ਰਹਮ ਗਿਆਨੀ ਬਣਦੇ ਹਨ ਅਤੇ ਇਕ ਨੂੰ ਹੀ ਸੇਵ ਕੇ ਇਕ ਦੇ ਉਪਾਸ਼ਕ ਅਤੇ ਇਕ ਦੇ ਹੀ ਅਰਾਧਕ ਹੋ ਕੇ ਗੁਰਮੁਖਿ ਅਕੱਥ ਕਹਾਣੀ ਦੀ ਤੱਤ ਗੁਰਮਤਿ ਮਰਯਾਦਾ ਦਾ ਬਾਨ੍ਹਣੂੰ ਬੰਨ੍ਹਦੇ ਹਨ। ਯਥਾ ਗੁਰਵਾਕ—

ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ ਸਭ ਆਤਮ ਰਾਮੁ ਪਛਾਣੀ ॥
ਏਕੋ ਸੇਵਨਿ ਏਕੁ ਅਰਾਧਹਿ ਗੁਰਮੁਖਿ ਅਕਥ ਕਹਾਣੀ ॥੬॥(੮॥੭॥੨੪)
ਸਿਰੀਰਾਗੁ ਮ: ੩, ਪੰਨਾ ੬੯

ਬਸ, ਗੁਰਮੁਖਿ ਜਨ ਤਾਂ ਗੁਰਬਾਣੀ ਰੂਪੀ ਅਥਾਹ ਨਾਮ ਦੀ ਅਕੱਥ ਕਹਾਣੀ ਦੇ ਏਕੋ ਗੁਣਤਾਸ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ ਕਮਾਉਂਦੇ ਹਨ ਅਤੇ ਹੋਰ ਥਾਉਂ ਦਰ-ਬਦਰ ਨਹੀਂ ਡੋਲਦੇ। ਗੁਰਬਾਣੀ ਦੀ ਇਹ ਅਕੱਥ ਕਥਾ ਗੁਰ-ਸ਼ਬਦ ਦੁਆਰਾ ਹੀ ਪਛਾਣੀ ਜਾਂਦੀ ਹੈ, ਜਿਸ ਦੀ ਬਾਣੀ (ਖ਼ਾਸੀਅਤ) ਇਹ ਹੈ, ਬਾਣੀ ਨੇ ਗੁਰੂ ਦੇ ਸੇਵਨਹਾਰੇ ਨੂੰ ਉਸੇ ਵਿਚ ਹੀ ਸਮਾਇ ਲੈਣਾ ਹੈ। ਗੁਰੂ ਦੀ ਬਾਣੀ, ਧੁਰ ਦੀ ਬਾਣੀ ਹੀ ਧੁਰ ਦੀਆਂ ਮੰਜ਼ਲਾਂ ਵਿਖੇ ਪੁਚਾਉਣ ਸਮਾਉਣ ਨੂੰ ਸਮਰੱਥ ਹੈ। ਗੁਰਬਾਣੀ ਦੀ ਸਮਾਈ ਕਰਕੇ ਗੁਰੂ ਨੂੰ ਗੁਰੱਤ ਪਦਵੀ ਦੀ ਵਡਿਆਈ ਪ੍ਰਾਪਤ ਹੈ। ਗੁਰੂ ਬਾਣੀ ਦਾ ਨਿਕਾਸ ਅਤੇ ਸਮਾਸ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪੀ ਅੰਮ੍ਰਿਤ ਜਹਾਜ਼ ਸੋਮੇ ਦੀ ਜ਼ਾਤ-ਪਾਕ (ਪਵਿਤਰ ਹਸਤੀ) ਅੰਦਰ ਹੈ। ਜਿਸ ਜਾਮੇ ਅੰਦਰ ਇਹ ਨਿਕਾਸ ਸਮਾਸ ਹੈ, ਸੋਈ ਜਾਮਾ ਗੁਰੂ ਪਦਵੀ ਦਾ ਅਧਿਕਾਰੀ ਹੈ, ਸੋਈ ਗੁਣਤਾਸ ਗੁਰੂ ਸੱਚੇ ਸਤਿਸੰਗ ਦਾ ਸੋਮਾ ਹੈ। ਸਤਿਗੁਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਜਿਥੇ ਪ੍ਰਕਾਸ਼ ਹੈ, ਉਥੇ ਹੀ ਸਤਿਸੰਗ ਹੈ। ਅਤੇ ਜਿਥੇ ਸਤਿਗੁਰ ਸੱਚਾ ਪਾਤਸ਼ਾਹ ਪਰਤੱਖ ਬਿਰਾਜਮਾਨ ਹੈ, ਉਥੇ ਹੀ ਅਤੇ ਓਥੋਂ ਹੀ ਸੱਚੇ ਗੁਣ ਗਾਵਣ ਦਾ ਸੋਮਾ ਸਫੁਟ ਹੁੰਦਾ ਹੈ। ਸਤਿਗੁਰੂ ਅੰਦਰ ਸਹਿਜ ਕਥਾ ਦਾ ਸਹਿਜ ਬਣਾਉ ਬਣਦਾ ਹੈ, ਉਥੇ ਹਉਮੈ ਦੀ ਬਨਾਉਟੀ ਕਾਈ ਨਹੀਂ ਰਹਿੰਦੀ, ਸਗੋਂ ਸ਼ਬਦ ਦੀ ਕਮਾਈ ਦੁਆਰਾ ਹਉਮੈ ਦੀ ਕਾਈ ਦਗਧ ਹੋ ਜਾਂਦੀ ਹੈ। ਗੁਰ ਸ਼ਬਦ ਦਾ ਮਾਰਣ ਇਸ ਹਉਮੈ ਨੂੰ ਮਨ ਮਾਂਹਿ ਹੀ ਸਮਾਇ ਕੇ ਅਕਥ ਕਥਾ ਦਾ ਸੰਚਰਕ ਬਣਦਾ ਹੈ। ਯਥਾ ਗੁਰਵਾਕ :—

ਤੂੰ ਅਕਥੁ ਕਿਉ ਕਥਿਆ ਜਾਹਿ ॥
ਗੁਰ ਸਬਦੁ ਮਾਰਣੁ ਮਨ ਮਾਹਿ ਸਮਾਹਿ ॥
ਤੇਰੇ ਗੁਣ ਅਨੇਕ ਕੀਮਤਿ ਨਹ ਪਾਇ ॥੧॥
ਜਿਸ ਕੀ ਬਾਣੀ ਤਿਸੁ ਮਾਹਿ ਸਮਾਣੀ ॥
ਤੇਰੀ ਅਕਥ ਕਥਾ ਗੁਰ ਸਬਦਿ ਵਖਾਣੀ ॥੧॥ਰਹਾਉ॥
ਜਹ ਸਤਿਗੁਰੁ ਤਹ ਸਤਸੰਗਤਿ ਬਣਾਈ ॥
ਜਹ ਸਤਿਗੁਰੁ ਸਹਜੇ ਹਰਿ ਗੁਣ ਗਾਈ ॥
ਜਹ ਸਤਿਗੁਰੁ ਤਹਾ ਹਉਮੈ ਸਬਦਿ ਜਲਾਈ ॥੨॥(੪॥੮॥੨੮)

ਗਉੜੀ ਗੁ: ਮ: ੩, ਪੰਨਾ ੧੬੦

ਸਤਿਗੁਰੂ ਸਿਮਰਨ-ਦਾਤੇ ਦੇ ਦਿਤੇ ਸ਼ਬਦ ਗੁਰਮੰਤਰ ਦੁਆਰਾ ਹੀ ਹਉਮੈ ਦਾ ਬਿਨਾਸ ਦਗਧਾਸ ਹੋ ਸਕਦਾ ਹੈ, ਐਵੇਂ ਨਹੀਂ।

ਕੱਚੇ ਗੁਰੂਆਂ ਦੀਆਂ ਦਿਤੀਆਂ ਸਿਮਰਨ-ਕਾਨਾਫੂਸੀਆਂ ਤੋਂ ਕੁਛ ਨਹੀਂ ਸਰਦਾ, ਨਾ ਹਉਮੈ ਮਿਟਦੀ ਹੈ ਨਾ ਕੂੜ ਮਤਿ ਹਟਦੀ ਹੈ। ਕੱਚੇ ਗੁਰੂ ਅਤੇ ਗੁਰੂਆਂ ਦੇ ਕੱਚੇ ਪਿਲੇ ਚੇਲੇ ਐਵੇਂ ਸਿਮਰਨ-ਦਾਤਾਂ ਲੈਣ ਦੇਣ ਦਾ ਝਸ ਪੂਰਾ ਕਰਦੇ ਹਨ।

"ਗੁਰੂ ਸਦਾਏ ਅਗਿਆਨੀ ਅੰਧਾ ਕਿਸੁ ਓਹੁ ਮਾਰਗਿ ਪਾਏ"* ਵਾਲਾ ਗੁਰਵਾਕ ਨਿਰਣੇ ਕਰਾਉਂਦਾ ਹੈ ਕਿ ਗੁਰਮਤਿ ਤਤ ਗਿਆਨ ਤੋਂ ਘੁਥੇ ਅਗਿਆਨੀ ਅਤੇ ਗੁਰੂ ਪਦ ਮਹੱਤਤਾ ਤੋਂ ਅੰਧਲੇ ਆਪੋਂ ਬਣ ਬੈਠੇ ਅਰਥਾਤ ਆਪੇ ਹੀ ਆਪਣੇ ਆਪ ਨੂੰ ਗੁਰੂ ਸਦਾਉਣ ਵਾਲੇ ਦੇਹਧਾਰੀ ਗੁਰੂਆਂ ਪਾਸੋਂ ਕੋਈ ਜਗਿਆਸੂ ਵਾਸਤਵ ਵਿਚ ਸੁਮਾਰਗੇ ਨਹੀਂ ਲਗ ਸਕਦਾ, ਐਵੇਂ ਕੱਖਾਂ ਦੀ ਅੱਗ ਵਾਲਾ ਨਿਘਾਸ ਹੀ ਹੈ।

ਅਲਪੱਗ ਮੜੇ ਸਰੀਰ ਐਵੇਂ ਤਨਕ ਮਾਤਰ ਚਿਣਗ ਦੇ ਚਿੰਗਾਰੀ ਹੋ ਕੇ ਪਏ ਲੋਕਾਂ ਨੂੰ ਭਰਮਾਉਂਦੇ ਫਿਰਦੇ ਹਨ ਅਤੇ ਦੇਹਧਾਰੀ ਗੁਰੂ ਦੀ ਅਣਹੋਈ ਲੋੜ ਦਾ ਫੋਕਾ ਹੋਕਾ ਦਿੰਦੇ ਫਿਰਦੇ ਹਨ ਅਤੇ ਸੁਚੇ ਲਾਲ ਰਤਨਾਂ ਜਵਾਹਰਾਂ ਸੇਤੀ ਭਰਪੂਰ ਲੀਣੇ ਸਾਗਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬੇਮੁਖ ਕਰਾਉਣ ਲਈ ਆਮ ਲੋਕਾਂ ਨੂੰ ਬਹਿਕਾਉਂਦੇ ਫਿਰਦੇ ਹਨ।

ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪੀ ਸਾਗਰ ਵਿਚ ਸਭ ਕੁਝ ਭਰਪੂਰ ਹੈ। ਯਥਾ ਗੁਰਵਾਕ :

ਗੁਰੁ ਸਾਗਰੁ ਰਤਨੀ ਭਰਪੂਰੇ ॥ ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ ॥
ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ॥ ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ॥੧॥
ਕਿਆ ਬਗੁ ਬਪੁੜਾ ਛਪੜੀ ਨਾਇ ॥
ਕੀਚੜਿ ਡੂਬੈ ਮੈਲੁ ਨ ਜਾਇ ॥੧॥ਰਹਾਉ॥(੮॥੧)

[ਧਨਾਸਰੀ ਮ: ੧, ਅਸਟ:, ਪੰਨਾ ੬੮੫

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਤੋਂ ਬਿਨਾਂ 'ਗੁਰੁ ਸਾਗਰੁ ਰਤਨੀ ਭਰਪੂਰੇ' ਵਾਲਾ ਗੁਰੂ ਮਹੱਤਵ ਅਜ ਦੇ ਵਰਤਮਾਨ ਸਮੇਂ ਵਿਚ ਹੋਰ ਕਿਸੇ ਭੀ ਦੇਹਧਾਰੀ ਗੁਰੂ ਉਤੇ ਨਹੀਂ ਘਟ ਸਕਦਾ ਅਤੇ ਨਾ ਹੀ ਅਗੇ ਨੂੰ ਘਟੇਗਾ। ਇਹ ਅੰਮ੍ਰਿਤ ਰੂਪੀ ਰਤਨਾਂ ਨਾਲ ਭਰਿਆ ਹੋਇਆ ਸਰਸ਼ਾਰ ਸਾਗਰ, ਰਤਨ-ਵਾਪਾਰੀ-ਅਧਿਕਾਰੀ-ਸੰਤ ਜਨਾਂ ਨੂੰ ਸਦਾ ਹੀ ਨਿਕਟ ਹਜ਼ੂਰੀ ਵਿਚ ਜ਼ਾਹਰਾ ਜ਼ਹੂਰ ਦਿਸਦਾ ਹੈ। ਉਹ ਵਡਭਾਗੇ ਸਿਖ ਸੰਤ ਜਨ ਮੈਨ-ਭਾਉਂਦੀਆਂ ਤਾਰੀਆਂ ਅਤੇ ਡੁਬਕੀਆਂ ਇਸ ਅੰਮ੍ਰਿਤ-ਸਾਗਰ ਵਿਖੇ ਲਾਉਂਦੇ ਹਨ ਅਤੇ ਅੰਦਰੋਂ ਰਤਨ ਜਵਾਹਰ ਮਾਣਕ ਲਾਲਾਂ ਮਈ ਤੱਤ ਵਿਰੋਲ ਲੈਂਦੇ ਹਨ। ਗੁਰਮੁਖ ਹੰਸਲੇ ਜਨਾਂ ਨੂੰ ਸੁਚੇ ਮੋਤੀ ਹੀਰਿਆਂ ਦਾ ਹੰਸਚੋਗ ਲਭਦਾ ਹੈ ਤਾਂ ਇਸੇ ਸਾਗਰ ਵਿਚੋਂ ਲਭਦਾ ਹੈ। ਏਸੇ ਸੱਚੇ ਸਰੋਵਰ ਵਿਖੇ ਤਾਰੀਆਂ ਚੁਭੀਆਂ ਲਾ ਕੇ ਹੀ ਅੰਮ੍ਰਿਤ ਚੋਗਲੇ ਹੰਸ, ਪ੍ਰਾਣਪਤਿ ਪ੍ਰੀਤਮ ਪ੍ਰਭੂ ਦੀ ਪ੍ਰਾਪਤੀ ਵਾਲੇ ਪਦ ਨੂੰ ਪਾਉਂਦੇ ਹਨ। ਜਿਹੜੇ ਬਗ ਬਪੁੜੇ ਹਨ, ਸੋ ਛਪੜੀਆਂ

* ਗੂਜਰੀ ਮ: ੩, ॥੩॥(੪॥੫॥੭), ਪੰਨਾ ੪੯੧

ਵਿਚ ਨ੍ਹਾਉਣ ਲਈ ਟੱਕਰਾਂ ਮਾਰਦੇ ਫਿਰਦੇ ਹਨ । ਪਰ ਛਪੜੀ ਨਾਤੇ ਤੇ ਕੀ ਬਣਦਾ ਹੈ ? ਚਿਕੜ ਵਿਚ ਡੁਬਿਆਂ ਸਗੋਂ ਹੋਰ ਵਧੇਰੇ ਮੈਲ ਲਗ ਜਾਂਦੀ ਹੈ। ਇਹ ਸਾਰੇ ਆਪੋ ਬਣ ਬੈਠੇ ਦੇਹਧਾਰੀ ਗੁਰੂ ਚਿਕੜ ਬੋੜਣੀਆਂ ਛਪੜੀਆਂ ਹਨ ।

ਸੱਚਾ ਅੰਮ੍ਰਿਤ ਸਾਗਰ ਹੈ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰਦੇਵ ਗੁਰੂ ਹੀ ਹੈ।

ਯਥਾ ਗੁਰਵਾਕ :—

ਗੁਰੁ ਸਾਗਰੁ ਰਤਨੀ ਨਹੀ ਤੋਟ ॥ ਲਾਲ ਪਦਾਰਥ ਸਾਚੁ ਅਖੋਟ...॥੨੭॥
ਰਾਮਕਲੀ ਮ: ੧ ਦਖਣੀ ਓਅੰਕਾਰੁ, ਪੰਨਾ ੯੩੩

ਤਥਾ—ਗੁਰੁ ਸਾਗਰੋ ਰਤਨਾਗਰੁ ਤਿਤੁ ਰਤਨ ਘਣੇਰੇ ਰਾਮ ॥
ਕਰਿ ਮਜਨੋ ਸਪਤ ਸਰੇ ਮਨ ਨਿਰਮਲ ਮੇਰੇ ਰਾਮ...॥੩॥(੪॥੨)
ਆਸਾ ਮ: ੧ ਛੰਤ, ਪੰਨਾ ੪੩੭

ਇਹ ਸਿਰਫ਼ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪੀ ਸਾਗਰ ਹੀ ਹੈ, ਜਿਸ ਵਿਚ ਅਤੁਟ ਰਤਨ ਅਤੇ ਅਖੁਟ ਲਾਲ ਰੂਪੀ ਸੱਚੇ ਪਦਾਰਥ ਭਰੇ ਪਏ ਹਨ । ਇਹ ਗੁਰੂ ਰੂਪੀ ਸਾਗਰ ਐਸਾ ਰਤਨਾਗਰ ਹੈ, ਜੋ ਅੰਮ੍ਰਿਤ ਮਜਨੇਰੇ ਘਨੇਰੇ ਰਤਨਾਂ ਨਾਲ ਭਰਿਆ ਪਿਆ ਹੈ, ਜਿਸ ਵਿਚ ਮਜਨ ਕੀਤਿਆਂ ਸਪਤ ਸਰੋਵਰਾਂ ਦੇ ਇਸ਼ਨਾਨ ਦਾ ਫਲ ਪ੍ਰਾਪਤਿ ਹੋਣਾ ਹੈ ਅਤੇ ਸਪਤ ਸਰੋਵਰਾਂ ਦੇ ਮਜਨ ਨਾਲੋਂ ਵਿਲੱਖਣਤਾ ਇਹ ਹੈ ਕਿ ਇਸ ਵਿਚ ਨ੍ਹਾਤਿਆਂ ਅੰਮ੍ਰਿਤ-ਮਜਨੀ-ਇਸ਼ਨਾਨ ਹੁੰਦਾ ਹੈ ਅਤੇ ਮਨ ਦੀ ਸਗਲੀ ਮੈਲ਼ ਕੱਟੀ ਜਾ ਕੇ ਪੂਰਨ ਨਿਰਮਲਤਾ ਮਿਲਦੀ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪੀ ਗੁਰ-ਸਾਗਰ ਐਸਾ ਅੰਮ੍ਰਿਤ ਸਰੋਵਰ ਹੈ ਕਿ ਜਿਸ ਤੋਂ ਮਨ-ਇਛੇ ਪਾਰਜਾਤੀ ਫਲ ਮਿਲਦੇ ਹਨ। ਨਾਮ ਰੂਪੀ ਅਮਰ ਪਦਾਰਥ ਜੇਕਰ ਮਿਲਦਾ ਹੈ ਤਾਂ ਇਸੀ (ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪੀ) ਸਾਗਰ ਤੋਂ ਮਿਲਦਾ ਹੈ, ਜਿਸ ਨੂੰ ਹਿਰਦੇ ਵਿਚ ਵਸਾਉਣ ਕਰਿ ਅਮਰ ਪਦਵੀ ਨੂੰ ਪ੍ਰਾਪਤਿ ਹੋਈਦਾ ਹੈ। ਯਥਾ ਗੁਰਵਾਕ: —

ਗੁਰੁ ਸਾਗਰੁ ਅੰਮ੍ਰਿਤ ਸਰੁ ਜੋ ਇਛੇ ਸੋ ਫਲੁ ਪਾਏ ॥
ਨਾਮੁ ਪਦਾਰਥੁ ਅਮਰੁ ਹੈ ਹਿਰਦੈ ਮੰਨਿ ਵਸਾਏ...॥੭॥(੮॥੫)
ਮਾਰੂ ਮ: ੫, ਪੰਨਾ ੧੦੧੨

ਤਾਂਤੇ ਅੰਮ੍ਰਿਤ ਸਰੋਵਰ ਸਤਿਗੁਰ ਸਾਗਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਨਾਮ ਦਾ ਪੂਰਾ ਭੰਡਾਰ ਅਤੇ ਭੰਡਾਰੀ ਅਤੇ ਉੱਤਮ ਰਤਨ ਅਪਾਰ ਜਵਾਹਰਾਂ ਦਾ ਜਵਾਹਰੀ ਹੈ। ਇਹੀ ਸੱਚੀ-ਦਾਤਿ ਸਿਮਰਨ ਦਾ ਦਾਤਾਰੀ ਹੈ। ਇਸ ਗੁਰੂ ਬਿਨਾਂ ਨਾ ਹੀ ਹੋਰ ਕੋਈ ਗੁਰੂ ਹੈ ਤੇ ਨਾ ਕੋਈ ਸਿਮਰਨ-ਦਾਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੂਰੇ ਗੁਰੂ ਬਾਝੋਂ ਸਿਮਰਨ-ਭਗਤੀ ਹੀ ਨਹੀਂ ਹੋ ਸਕਦੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਖ ਹੀ ਥਾਂਇ ਪੈਂਦੇ ਹਨ—

ਜਿਨ੍ਹਾਂ ਨੇ ਇਸ ਸੱਚੇ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਧਾਰਨ

ਕੀਤਾ ਹੈ ਤਿਨ੍ਹਾਂ ਦਾ ਭਗਤੀ-ਸਿਮਰਨ ਹੀ ਥਾਂਇ ਪਿਆ ਹੈ। ਇਸ ਸੱਚੇ ਗੁਰਦੇਵ ਦਾ ਸਨਮੁਖ ਸਿਖ ਭਗਤ ਜਨ ਹੀ ਸਹਿਜ ਸੁਭਾਇ ਭਗਤੀ ਰਤਾ ਨਾਮ ਸਿਮਰਨਹਾਰਾ ਸਾਧੂ ਹੈ। ਜੋ ਇਸ ਗੁਰ ਪੂਰੇ ਤੋਂ ਬੇਮੁਖ ਹਨ, ਉਹ ਆਪਣੀ ਪਤਿ ਖੋਇ ਬਹਿੰਦੇ ਹਨ ਅਤੇ ਆਪਣੇ ਕਰਮਾਂ ਨੂੰ ਬਹਿ ਕੇ ਰੋਂਦੇ ਰਹਿੰਦੇ ਹਨ। ਸਚੁ ਗੁਰ-ਧਾਰਨੀ-ਗੁਰਮੁਖ ਜਨ ਹੀ ਸਿਮਰਨ ਜਪ ਜਾਪ ਦੇ ਸਦਾ ਧਿਆਵਨਹਾਰੇ ਹੁੰਦੇ ਹਨ। ਤਿਨ੍ਹਾਂ ਨੂੰ ਹੀ ਸਦੀਵੀ ਸਿਮਰਨ ਅਨੰਦ ਪ੍ਰਾਪਤ ਹੁੰਦਾ ਹੈ। ਇਸ ਅਨੰਦ-ਰਸ ਵਿਚ ਰਤ ਕੇ (ਅਨੰਦ-ਰਸ ਪ੍ਰਾਇਣ ਹੋਇ ਕੇ) ਓਹ ਦਿਨ ਰਾਤੀ ਸਿਮਰਨ ਵਿਚਿ ਹੀ ਜੁਟੇ ਰਹਿੰਦੇ ਹਨ। ਤਿਨ੍ਹਾਂ ਨੂੰ ਸੁਤੇ ਸਫੁਰਤ ਮਨ-ਇਛੇ ਫਲ ਸਹਿਜ ਸੁਭਾਇ ਹੀ ਆਇ ਪ੍ਰਾਪਤ ਹੁੰਦੇ ਹਨ। ਬਸ ਪੂਰੇ ਗੁਰ ਤੇ ਹੀ ਪੂਰਾ ਪਾਰਬ੍ਰਹਮ ਪਦ ਪਾਈਦਾ ਹੈ, ਕਿਉਂਕਿ ਪੂਰੇ ਗੁਰੂ ਤੋਂ ਹੀ ਜਗਿਆਸੂ ਜਨਾਂ ਦੇ ਹਿਰਦੇ ਅੰਦਰ ਸ਼ਬਦ-ਸਿਮਰਨ ਸਚੁ ਨਾਮੁ ਵਸਦਾ ਹੈ। ਐਸੇ ਸ਼ਬਦ ਸਿਮਰਨ ਦੇ ਅੰਮ੍ਰਿਤ ਰਸ ਵਿਚ ਵਸਣਹਾਰੇ ਅੰਤਰਿ ਆਤਮੈ ਹੀ ਅੰਮ੍ਰਿਤ-ਸਰੋਵਰੀ ਨਿਰਮਲ ਨ੍ਹਾਵਣਾ ਕਰਦੇ ਹਨ। ਉਹ ਸਦਾ ਹੀ ਸੁੱਚੇ ਹਨ। ਉਨ੍ਹਾਂ ਦਾ ਅੰਤਰੁ ਨਿਰਮਲ ਹੋ ਜਾਂਦਾ ਹੈ ਅਤੇ ਸੱਚੇ ਨਾਮੀ ਵਾਹਿਗੁਰੂ ਦੇ ਸਰੂਪ ਵਿਚ ਸਮਾਏ ਰਹਿੰਦੇ ਹਨ। ਓਹ ਹਰੀ ਪ੍ਰਭੂ ਪ੍ਰਮਾਤਮਾ ਅਕਾਲ ਪੁਰਖ ਨੂੰ ਸਦਾ ਹਜ਼ੂਰ ਹੀ ਦੇਖਦੇ ਹਨ। ਵਾਹਿਗੁਰੂ ਪਰਮਾਤਮਾ, ਸੱਚੇ ਗੁਰੂ ਦੇ ਪ੍ਰਸਾਦਿ ਉਨ੍ਹਾਂ ਦੇ ਅੰਤਰਿ ਬਾਹਰ ਸਾਮ੍ਹਹੇ ਭਰਪੂਰ ਹੀ ਰਮਿਆ ਰਹਿੰਦਾ ਹੈ। ਜਿਥੇ ਉਹ ਜਾਂਦੇ ਹਨ, ਤਿਥੇ ਹੀ ਉਹ ਰਮਤ ਰਾਮ ਦਾ ਸਾਖਯਾਤ ਦੀਦਾਰ ਕਰਦੇ ਹਨ। ਇਸ ਪਦ ਨੂੰ ਪੁਜਣਾ ਸਤਿਗੁਰ ਦਾਤੇ ਦੀ ਸਿਮਰਨ-ਦਾਤਿ ਦੇ ਪ੍ਰਤਾਪ ਨਾਲ ਹੀ ਹੁੰਦਾ ਹੈ। ਸਤਿਗੁਰੂ ਬਾਝੋਂ ਇਸ ਪਦ ਪੁਜਾਵਨਹਾਰਾ, ਸਿਮਰਨ-ਸ਼ਕਤਿ-ਦਾਤਿ ਦਾ ਦਾਤਾ ਹੋਰ ਕੋਈ ਨਹੀਂ। ਇਸ ਦਾਤਿ ਪ੍ਰਸਾਦਿ ਦਾ ਦੇਵਣਹਾਰ ਦਾਤਾ ਪ੍ਰਸਾਦੀ ਗੁਰੂ ਹੀ ਹੈ। ਓਹੀ ਦਾਤਿ ਬਖਸ਼ਾਂ ਬਖਸ਼ਣਹਾਰ ਹੈ। ਇਨ੍ਹਾਂ ਸੱਚੀਆਂ ਦਾਤਾਂ ਬਖਸ਼ਸ਼ਾਂ ਦਾ ਪ੍ਰਸਾਦ ਸਤਿਗੁਰੂ ਸੱਚੇ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਸ ਹੀ ਹੈ, ਹੋਰ ਕਿਤੇ ਨਹੀਂ। ਯਥਾ ਗੁਰਵਾਕ :—

ਭਗਤਿ ਰਤਾ ਜਨੁ ਸਹਜਿ ਸੁਭਾਇ ॥ ਗੁਰ ਕੈ ਭੈ ਸਾਚੈ ਸਾਚਿ ਸਮਾਇ ॥
ਬਿਨੁ ਗੁਰ ਪੂਰੇ ਭਗਤਿ ਨ ਹੋਇ ॥ ਮਨਮੁਖ ਰੁੰਨੇ ਅਪਨੀ ਪਤਿ ਖੋਇ ॥੧॥
ਮੇਰੇ ਮਨ ਹਰਿ ਜਪਿ ਸਦਾ ਧਿਆਇ ॥
ਸਦਾ ਅਨੰਦੁ ਹੋਵੈ ਦਿਨੁ ਰਾਤੀ ਜੋ ਇਛੈ ਸੋਈ ਫਲੁ ਪਾਇ ॥੧॥ਰਹਾਉ॥
ਗੁਰ ਪੂਰੇ ਤੇ ਪੂਰਾ ਪਾਏ ॥ ਹਿਰਦੈ ਸਬਦੁ ਸਚੁ ਨਾਮੁ ਵਸਾਏ ॥
ਅੰਤਰੁ ਨਿਰਮਲੁ ਅੰਮ੍ਰਿਤ ਸਰਿ ਨਾਏ ॥ ਸਦਾ ਸੂਚੇ ਸਾਚਿ ਸਮਾਏ ॥੨॥
ਹਰਿ ਪ੍ਰਭੁ ਵੇਖੈ ਸਦਾ ਹਜੂਰਿ ॥ ਗੁਰ ਪਰਸਾਦਿ ਰਹਿਆ ਭਰਪੂਰਿ ॥
ਜਹਾਂ ਜਾਉ ਤਹ ਵੇਖਾ ਸੋਇ ॥ ਗੁਰ ਬਿਨੁ ਦਾਤਾ ਅਵਰੁ ਨ ਕੋਇ ॥੩॥

ਗੁਰੁ ਸਾਗਰੁ ਪੂਰਾ ਭੰਡਾਰ ॥ ਊਤਮ ਰਤਨ ਜਵਾਹਰ ਅਪਾਰ ॥
ਗੁਰ ਪਰਸਾਦੀ ਦੇਵਣਹਾਰੁ ॥ ਨਾਨਕ ਬਖਸੇ ਬਖਸਣਹਾਰੁ ॥੪॥੯॥੪੮॥
ਆਸਾ ਮਹਲਾ ੩, ਪੰਨਾ ੩੬੩

ਸਤਿਗੁਰੂ ਪ੍ਰਸਾਦੀ ਪ੍ਰਸਾਦੂ ਕਰੇ ਤਾਂ ਨਾਮ ਦੇਵੇ ਤੇ ਸ਼ਬਦ-ਸਿਮਰਨ ਦੀ ਦਾਤਿ ਦੇਵੇ।
ਸਿਮਰਨ ਦੀ ਦਾਤਿ ਦੇ ਕੇ ਸਤਿਗੁਰ ਅਜਿਹੀ ਕਲਾ ਵਰਤਾਉਂਦਾ ਹੈ ਕਿ ਸਿਮਰਨ-ਦਾਤਿ
ਅਧਿਕਾਰੀ ਦਾ ਜੀਵਨ ਪਲਟ ਦਿੰਦਾ ਹੈ। ਸ਼ਬਦ ਦਾ ਬਾਣ ਬਾਹ ਕੇ ਜੀਉਂਦੇ ਜਗਿਆਸੂ
ਨੂੰ ਪਹਿਲਾਂ ਮਾਰ ਦਿੰਦਾ ਹੈ, ਫੇਰ ਮਾਰ ਕੇ ਜੀਵਾਲ ਲੈਂਦਾ ਹੈ ਅਤੇ ਐਸੀ ਜੀਵਾਲਣੀ
ਜਿਵਾਲਦਾ ਹੈ ਕਿ ਅਮਰ ਜੀਵਨੀ ਮੁਕਤਿ ਦਾਤਿ, ਜੀਵਨ-ਮੁਕਤਿ-ਦਾਤਿ ਬਖ਼ਸ਼
ਦਿੰਦਾ ਹੈ। ਇਹ ਸਤਿਗੁਰੂ ਦੁਆਰਾ ਹੀ ਦਿਤੀ ਸ਼ਬਦ-ਸਿਮਰਨ-ਦਾਤਿ ਜ਼ਾਹਰ-ਕਲਾ
ਕ੍ਰਿਸ਼ਮੀ ਜ਼ਹੂਰ ਹੈ। ਸਤਿਗੁਰੂ ਦੀ ਇਹ ਜ਼ਾਹਰ ਕਲਾ-ਕ੍ਰਿਸ਼ਮੀ-ਸਿਮਰਨ-ਦਾਤਿ-ਸ਼ਕਤਿ ਪੰਜਾਂ
ਸ਼ਬਦ-ਸਿਮਰਨ-ਅਭਿਆਸ-ਕਮਾਈ ਵਾਲੇ ਗੁਰਮੁਖਿ ਪਿਆਰਿਆਂ ਅੰਦਰ ਵਰਤਦੀ ਹੈ,
ਇਕ ਇਕੱਲੇ ਗੁਰਸਿਖ ਦੁਆਰਾ ਨਹੀਂ ਵਰਤਦੀ। ਪੰਜਾਂ ਪਿਆਰਿਆਂ ਦੁਆਰਾ ਭੀ
ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੇ ਜ਼ੇਰਿ ਸਾਇਆ ਵਰਤਦੀ ਹੈ। ਗੁਰੂ ਨੂੰ ਪੂਜ ਕੇ ਪਿਆਰੇ
ਸਿਖ ਹੀ ਪੰਜ ਪਿਆਰੇ ਬਣ ਸਕਦੇ ਹਨ। ਗੁਰਮਤਿ ਰਹਿਣੀ ਦੇ ਰਹਿਤਵਾਨ ਸਿੰਘ ਹੀ
ਪੰਜ ਪਿਆਰੇ ਬਣਦੇ ਹਨ। ਜਿਸ ਗੁਰਸਿਖ ਜਗਿਆਸੂ ਦਾ ਜੀਵਨ-ਜਿਗਰ (ਹਿਰਦਾ)
ਸ਼ਬਦ ਕਮਾਈ ਵਾਲੇ ਪੰਜਾਂ ਪਿਆਰਿਆਂ ਦੇ ਬਾਹੇ ਸ਼ਬਦ-ਬਾਣ ਦੁਆਰਾ ਬੇਧਿਆ
ਜਾਂਦਾ ਹੈ, ਉਹ ਬਾਣ-ਬੇਧੇ-ਹਿਰਦੇ ਵਾਲਾ ਇਕ ਇਕ ਮਰਜੀਵੜਾ ਭੀ ਸ਼ਬਦ-ਬਾਣ-
ਬੇਧਕ ਬਲ ਦਾ ਅਜਰ ਜਰਾਊ ਹੋ ਜਾਂਦਾ ਹੈ। ਜਿਨ੍ਹਾਂ ਤੋਂ ਕਿਸੇ ਪੂਰਬ ਕਰੰਮੀ
ਕਸਰ ਪੈ ਜਾਣ ਕਰਕੇ ਇਹ ਅਜਰ ਨਹੀਂ ਜਰਿਆ ਗਇਆ, ਉਹ ਇਕੱਲੇ ਹੀ
ਨਾਮ ਦੇਣ ਅਤੇ ਸਿਮਰਨ-ਦ੍ਰਿੜ੍ਹਾਉਣ ਡਹਿ ਪੈਂਦੇ ਹਨ। ਓਹਨਾਂ ਦਾ ਬਾਣ ਬਾਹਿਆ
ਕੁਛ ਕਲਾ ਤਾਂ ਵਰਤਾਉਂਦਾ ਹੈ, ਪ੍ਰੰਤੂ ਨਿਸ਼ਾਨੇ ਘਾਉ ਨਹੀਂ ਪੈਂਦਾ। ਕੁਛਕ ਕਾਲ
ਚਮਤਕਾਰੀ ਕਲਾ ਦਿਖਾਉਂਦਾ ਹੈ, ਫੇਰ ਮੱਧਮ ਪੈ ਜਾਂਦਾ ਹੈ। ਅਜਿਹੀਆਂ ਇਕੜ-
ਦੁਕੜ ਨਜ਼ੀਰਾਂ ਦੀ ਰੀਸੇ ਜਣਾ ਖਣਾ ਹੀ ਸਿਮਰਨ-ਦਾਤਾ ਬਣ ਬਹਿੰਦਾ ਹੈ, ਪਰ
ਉਸ ਤੋਂ ਫੋਕਟ ਬਾਣ ਹੀ ਬਹਿੰਦਾ ਹੈ (ਬਾਹ ਹੁੰਦਾ ਹੈ)। ਇਸ ਬਿਧਿ ਸਿਮਰਨ-ਦਾਤਿ
ਗੁਰਮਤਿ ਅਸੂਲਾਂ ਤੋਂ ਘੁਥੀ ਹੋਣ ਕਰਕੇ ਇਕ ਹਾਸੋਹੀਣੀ ਖੇਡ ਹੀ ਬਣ ਜਾਂਦੀ ਹੈ।
'ਸਬਦਿ ਮੁਏ ਸਬਦਿ ਮਾਰਿ ਜੀਵਾਲੇ' ਵਾਲੀ ਕਲਾ-ਕ੍ਰਿਸ਼ਮੀ-ਆਕ੍ਰਖਣੀ-ਖੇਡ
ਕੇਵਲ ਪੰਜਾਂ ਪਿਆਰਿਆ ਦੁਆਰਾ ਸਤਿਗੁਰੂ ਸਨਮੁਖ ਹੀ ਵਰਤਦੀ ਹੈ।
ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਨਮੁਖਤਾ ਤੋਂ ਸਖਣੇ ਬੇਮੁਖ ਸ਼ਬਦ-ਸਿਮਰਨ
ਦੀ ਸਾਰ ਹੀ ਨਹੀਂ ਜਾਣਦੇ। ਸ਼ਬਦ-ਸਿਮਰਨ ਦੀ ਸਾਰ ਸ਼ਰਧਾ ਕਦਰ ਤੋਂ ਹੀਣੇ
ਅਜਾਣ ਮਨਮੁਖੀ ਅੰਨ੍ਹੇ ਬੋਲੇ ਹਨ, ਤਿਨ੍ਹਾਂ ਦਾ ਜਗ ਵਿਚ ਆਉਣਾ ਨਿਸਫਲ ਹੀ
ਹੈ, ਕਿਉਂਕਿ ਉਹ ਸ਼ਬਦ-ਸਿਮਰਨ ਦੇ ਤੱਤ ਮਾਰਗ ਤੋਂ ਘੁਥੇ ਹੋਏ ਐਵੇਂ ਅੱਕੀ

ਪਲਾਹੀਂ ਹੱਥ ਪਾਉਂਦੇ ਫਿਰਦੇ ਹਨ ਅਤੇ ਮਨ-ਮੰਨੇ ਗੁਰੂ ਚੇਲੇ ਬਣਾਉਂਦੇ ਫਿਰਦੇ ਹਨ। ਯਥਾ ਗੁਰਵਾਕ—

ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ ਸਬਦੇ ਹੀ ਮੁਕਤਿ ਪਾਈ॥
ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ॥
ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ ਹਰਿ ਸਿਉ ਰਹਿਆ ਸਮਾਈ॥੨॥
ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ॥
ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ॥
ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ ਮਨਮੁਖ ਮੁਗਧ ਗੁਬਾਰਾ॥੩॥
(੪॥੪) ਸੋਰਠਿ ਮ: ੩, ਪੰਨਾ ੬੦੧

ਅੰਧੇ ਗੁਰੂਆਂ ਪਾਸੋਂ ਸਿਮਰਨ ਦਾਤਿ ਲੈਣ ਕਰਿ ਉਹ ਸ਼ਬਦ ਸੁਰਤਿ ਮਾਰਗ ਵਲੋਂ ਅੰਨ੍ਹੇ ਬੋਲੇ ਹੀ ਰਹਿੰਦੇ ਹਨ। ਅੰਧਲੇ ਗੁਰੂ ਦਾ ਬਾਹਿਆ ਸ਼ਬਦ-ਬਾਣ ਟਿਕਾਣੇ ਨਹੀਂ ਪੈਂਦਾ, ਹਿਰਦਾ ਨਹੀਂ ਬੇਧਦਾ, ਨਾ ਹੀ ਉਸ ਸ਼ਬਦ ਦੀ ਸਿਮਰਨ-ਕਮਾਈ ਕੀਤੀ ਫਲੀਭੂਤ ਹੁੰਦੀ ਹੈ। ਅਵਲ ਤਾਂ ਕਮਾਈ ਹੁੰਦੀ ਹੀ ਨਹੀਂ, ਜੇ ਹੁੰਦੀ ਹੈ ਤਾਂ ਸ਼ਬਦ ਦਾ ਰਸ ਨਹੀਂ ਆਉਂਦਾ। ਅਮਿਉ ਰਸ ਜੋਤਿ ਵਿਗਾਸ ਵਾਲੀ ਪਾਰਸ-ਰਸਾਇਣੀ-ਕਲਾ ਨਹੀਂ ਉਪਜਦੀ। ਹਰਿ-ਰਸ ਦੀ ਏਸ ਜੋਤਿ-ਵਿਗਸਨੀ-ਪ੍ਰਾਪਤੀ ਬਾਝੋਂ ਸਾਰਾ ਜਨਮ ਹੀ ਬਿਰਥਾ ਜਾਂਦਾ ਹੈ। ਉਨ੍ਹਾਂ ਦਾ ਸੰਸਾਰ ਵਿਚ ਆਉਣਾ ਕਿਸੇ ਲੇਖੇ ਨਹੀਂ। ਉਨ੍ਹਾਂ ਦਾ ਜੰਮਣਾ ਮਰਣਾ ਬਣਿਆ ਹੀ ਰਹਿੰਦਾ ਹੈ। ਬਸ ਅਜਿਹੇ ਮਨਮੁਖ ਮੁਗਧ ਗਵਾਰ 'ਬਿਸਟਾ ਕੇ ਕੀੜੇ ਬਿਸਟਾ ਮਾਹਿ' ਹੀ ਰਚ ਪਚ ਕੇ ਖੀਨ ਖ਼ਰਾਬ ਹੁੰਦੇ ਰਹਿੰਦੇ ਹਨ।

ਮਨਮੁਖ ਨੂੰ ਮਨ ਦੀ ਮਤਿ ਹੀ ਵਿਆਪੀ ਰਹਿੰਦੀ ਹੈ, ਉਨ੍ਹਾਂ ਦੀ ਸ਼ਬਦ-ਸਿਮਰਨ ਉਤੇ ਸ਼ਰਧਾ ਸੁਰਤਿ ਪ੍ਰੀਤ-ਪ੍ਰਤੀਤ ਹੀ ਨਹੀਂ ਜੰਮਦੀ। ਇਹ ਸ਼ਰਧਾ ਪ੍ਰੀਤ ਸੱਚਾ ਸਤਿਗੁਰੂ ਧਾਰੇ ਬਾਝ ਨਹੀਂ ਆ ਸਕਦੀ। ਦੂਜੇ ਭਾਇ ਦੇ ਅਫਰੂ ਦਫਰੂ ਗੁਰੂ ਧਾਰਨ ਕੀਤਿਆਂ ਮਨਮੁਖ ਦੂਜੇ ਭਾਇ ਦੀਆਂ ਬਿਪ੍ਰੀਤਾਂ ਵਿਖੇ ਹੀ ਖਚਤ ਰਹਿੰਦੇ ਹਨ। ਅਜਿਹੇ ਮਨਮੁਖ ਬਸ ਸਾਰੀ ਉਮਰ ਤੁਹ ਕੁਟਦੇ ਹੀ ਰਹਿੰਦੇ ਹਨ। ਮਨਮੁਖਾਂ ਵਾਲੇ ਮਨਮਤੀ ਕਰਮ ਕੀਤਿਆਂ ਤਿਨ੍ਹਾਂ ਦੇ ਪੱਲੇ ਕੁਝ ਭੀ ਨਹੀਂ ਪੈਂਦਾ। ਸੱਚਾ ਗੁਰੂ ਮਿਲੇ ਤੋਂ ਹੀ ਨਾਮ ਮਨ ਵਿਖੇ ਰਵਿਆ ਰਹਿ ਸਕਦਾ ਹੈ ਅਤੇ ਰਵਿਆ ਰਹਿੰਦਾ ਹੈ।

ਸੱਚੇ ਸਿਮਰਨ-ਦਾਤੇ ਸਤਿਗੁਰੂ ਤੋਂ ਨਾਮ ਦ੍ਰਿੜ੍ਹ ਹੋਣ ਕਰਿ ਹੀ ਸਿਮਰਨ ਦਾ ਸੱਚਾ ਰਸ ਆਉਂਦਾ ਹੈ। ਇਹ ਅੰਮ੍ਰਿਤ-ਰਸ ਰਸੀਣੀ ਬਿਰਤੀ ਹੀ ਸੱਚੀ ਪ੍ਰੀਤਿ-ਪਿਆਰ ਦੀ ਤਾਰ ਰਿਦੰਤਰਿ ਬੁਰੱਕੀ ਰਖਦੀ ਹੈ। ਅਜਿਹੇ ਅਮਿਓ ਰਸ ਬੁਰਕੜੀ ਬਿਰਤੀ ਵਾਲੇ ਪ੍ਰੀਤ-ਪਿਰੰਮੀ ਰਸਕ-ਬੈਰਾਗੀਅੜੇ ਗੁਰੂ ਦੇ ਅਪਾਰ ਹੇਤ ਪਿਆਰ ਪ੍ਰਾਇਣ ਹੋ ਕੇ ਸਦਾ ਹੀ ਹਰਿ ਕੇ ਗੁਣ ਰਵਦੇ ਰਹਿੰਦੇ ਹਨ। ਗੁਰ-ਸ਼ਬਦ ਸਮੱਗਰੀ ਦਾ

ਸਮੂਹ ਹੋਣ ਕਰਿ, ਅਰਥਾਤ ਬਾਣੀ ਦੇ ਬੋਹਿਥ ਹੋਣ ਕਰਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਅੰਮ੍ਰਿਤ ਬਾਣੀ, ਹਰਿ-ਨਾਮ ਪ੍ਰਾਪਤੀ ਕਰਾਉਂਦੀ ਹੈ । ਯਥਾ ਗੁਰਵਾਕ :—

ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ ਮਨਮੁਖਿ ਦੂਜੈ ਭਾਇ ॥
ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ ਪਲੈ ਕਿਛੂ ਨ ਪਾਇ ॥੨॥
ਗੁਰ ਮਿਲਿਐ ਨਾਮੁ ਮਨਿ ਰਵਿਆ ਭਾਈ ਸਾਚੀ ਪ੍ਰੀਤਿ ਪਿਆਰਿ ॥
ਸਦਾ ਹਰਿ ਕੇ ਗੁਣ ਰਵੈ ਭਾਈ ਗੁਰ ਕੈ ਹੇਤਿ ਅਪਾਰਿ ॥੩॥
ਆਇਆ ਸੋ ਪਰਵਾਣੁ ਹੈ ਭਾਈ ਜਿ ਗੁਰ ਸੇਵਾ ਚਿਤੁ ਲਾਇ ॥
ਨਾਨਕ ਨਾਮੁ ਹਰਿ ਪਾਈਐ ਭਾਈ ਗੁਰ ਸਬਦੀ ਮੇਲਾਇ ॥੪॥੮॥

ਸੋਰਠਿ ਮ: ੩, ਪੰਨਾ ੬੦੩

ਤ੍ਰੈ ਗੁਣ ਧਾਤ ਨੂੰ ਤਜਾਇ ਕੇ ਚੌਥੇ ਪਦ ਵਿਚ ਚਿਤ ਲਾਉਣ ਵਾਲੀ ਬਾਣੀ ਸੱਚੇ ਸਤਿਗੁਰੂ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਹੀ ਹੈ। ਇਹ ਬਾਣੀ ਦਾ ਬੋਹਿਥ ਗੁਰੂ ਹੀ ਨਹੀਂ, ਬਲਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਇਸ ਜਗ ਅੰਤਰਿ ਸੱਚਾ ਸੁਖ-ਸਾਗਰੁ ਸਤਿਗੁਰੂ ਹੈ । ਇਸ ਸੁਖ-ਸਾਗਰੁ ਸਤਿਗੁਰੂ ਬਾਝੋਂ ਹੋਰਥੇ ਕਿਤੇ ਭੀ ਸੁਖ ਨਹੀਂ । ਹੋਰ ਸਾਰਾ ਜਗਤ (ਕੀ ਆਪੋਂ ਬਣ ਬਹਿਣਹਾਰੇ ਗੁਰੂ, ਕੀ ਏਹਨਾਂ ਦੇ ਚੇਲੇ) ਹਉਮੈ ਦੇ ਦੁਖ-ਰੋਗ ਵਿਚ ਹੀ ਗ੍ਰਸਤ ਹੋਇਆ ਵਿਆਪਤ ਹੈ ਅਤੇ ਮਰ ਮਰ ਜਨਮਦਾ ਅਤੇ ਧਾਹਾਂ ਮਾਰ ਮਾਰ ਰੋਂਦਾ ਫਿਰਦਾ ਹੈ । ਜੋ ਪ੍ਰਾਣੀ ਸੱਚੇ ਸਤਿਗੁਰੂ ਦੀ ਸਿਮਰਨ-ਭਜਨ ਰੂਪੀ ਸੇਵਾ-ਭਗਤੀ ਕਰਦੇ ਹਨ ਤਿਨ੍ਹਾਂ ਨੂੰ ਹੀ ਸੱਚਾ ਸੁਖ ਪ੍ਰਾਪਤ ਹੁੰਦਾ ਹੈ। ਸੱਚੇ ਸਤਿਗੁਰੂ ਦੇ ਚਾਕਰ ਸੇਵਕ ਸਿਖ ਬਣਿਆਂ ਹੀ ਤੱਤ-ਆਤਮ ਆਨੰਦੀ ਸੁਖ ਦੀ ਲਭਤਾ ਹੁੰਦੀ ਹੈ, ਨਹੀਂ ਤਾਂ ਇਸ ਲਭਤਾ ਬਿਹੂਣ ਸਾਰਾ ਜਨਮ ਹੀ ਬਿਰਥਾ ਗਵਾਇਆ ਜਾਂਦਾ ਹੈ ਅਤੇ ਅਜਾਈਂ ਹੀ ਬਤੀਤ ਹੋ ਜਾਂਦਾ ਹੈ । ਸਤਿਗੁਰੂ ਦੀ ਸੱਚੀ ਦੀਖਿਆ ਗੁਰਮੰਤਰ-ਸਿਮਰਨ ਤੋਂ ਵਾਂਜਿਆਂ ਨੂੰ ਤ੍ਰੈ ਗੁਣ ਧਾਤ ਕੁਧਾਤੀ ਬਹੁ ਕਰਮ ਕਮਾਵਣ ਦੀ ਦੁਬਿਧਾ ਕੁਵਾਟੜੀ ਵਿਚ ਫਸ ਕੇ ਹੋਛੇ ਰਸਾਂ ਵਿਚ ਪਰਵਿਰਤ ਹੋ ਕੇ ਆਪਣਾ ਜਨਮ ਅਕਾਰਥ ਖੋਣਾ ਪੈਂਦਾ ਹੈ। ਉਨ੍ਹਾਂ ਨੂੰ ਹਰਿ ਰਸ ਦਾ ਸੁਆਦ ਹੀ ਨਹੀਂ ਆਉਂਦਾ, ਉਹ ਬਥੇਰੇ ਹੋਰ ਮੰਤਰ ਪੜ੍ਹਦੇ ਸਿਮਰਦੇ ਫਿਰਦੇ ਹਨ । ਬਿਨਾਂ ਤਤ ਮੰਤਰ ਦੀ ਸਿਮਰਨ-ਬੁਝਾਰਤ ਬੁਝੇ ਦੇ ਦੁਖ ਹੀ ਦੁਖ ਪਾਉਂਦੇ ਹਨ । ਸੱਚਾ ਸੁਖ ਨਹੀਂ ਮਿਲਦਾ, ਸੁਖ ਤਾਂ ਸਤਿਗੁਰੂ ਸ਼ਰਣੀ ਅਤੇ ਸਤਿਗੁਰ-ਸਿਮਰਨੀ-ਮੰਤਰ ਵਿਚ ਹੀ ਹੈ।

ਸੱਚੇ ਸਤਿਗੁਰੂ ਦਾ ਸੇਵਕ ਸਿਖ ਭਗਤ ਕੋਈ ਵਡਭਾਗਾ ਹੀ ਬਣਦਾ ਹੈ। ਅਤੇ ਤਿਨ੍ਹਾਂ ਵਡਭਾਗਿਆਂ ਨੂੰ ਹੀ ਸੱਚਾ ਸਤਿਗੁਰੂ ਮਿਲਦਾ ਹੈ ਜਿਨ੍ਹਾਂ ਨੂੰ ਆਪ ਵਾਹਿਗੁਰੂ ਮਿਲਾਉਂਦਾ ਹੈ। ਵਾਹਿਗੁਰੂ ਮਿਲਾਇਆਂ ਹੀ ਸਤਿਗੁਰੂ ਮਿਲਦਾ ਹੈ । ਵਾਹਿਗੁਰੂ ਬਣਾਇਆ ਹੀ ਸਤਿਗੁਰੂ ਬਣਦਾ ਹੈ, ਹਰ ਕੋਈ ਨਹੀਂ ਬਣ ਸਕਦਾ । ਨਾ ਹੀ ਹਰ ਕਿਸੇ ਨੂੰ ਸਤਿਗੁਰੂ ਮਿਲ ਸਕਦਾ ਹੈ । ਜਿਸ ਕਿਸੇ ਨੂੰ ਵਾਹਿਗੁਰੂ ਬਣਾਇਆ ਅਤੇ

ਵਾਹਿਗੁਰੂ ਮਿਲਾਇਆ ਸਤਿਗੁਰੂ ਮਿਲਦਾ ਹੈ, ਤਿਸ ਸੱਚੇ ਸਤਿਗੁਰੂ ਦੁਆਰਾ ਮਿਲੀ ਸਿਮਰਨ ਦੀ ਦਾਤਿ ਦਾ ਅਨੰਦ-ਰਸ ਹੀ ਸ਼ਬਦ ਸਿਮਰਨਹਾਰਿਆਂ ਨੂੰ ਤ੍ਰਿਪਤਾਸਦਾ ਹੈ। ਇਸ ਬਿਧਿ ਹਰਿ ਰਸ-ਤ੍ਰਿਪਤਾਸੇ ਜਨ ਹੀ ਆਪਣਾ ਆਪ ਵਿਚਹੁੰ ਗਵਾ ਸਕਦੇ ਹਨ। ਸਤਿਗੁਰੂ ਤੋਂ ਘੁਥਾ ਸਾਰਾ ਜਗ ਅੰਧਾ ਹੈ ਅਤੇ ਸਭ ਅੰਧੁ ਹੀ ਕਮਾਉਂਦਾ ਹੈ। ਸਤਿਗੁਰੂ ਬਾਝੋਂ ਇਸ ਅੰਧੇ ਜਗਤ ਨੂੰ ਸੱਚਾ ਮਾਰਗ ਪ੍ਰਮਾਰਥੀ ਮਾਰਗ ਨਹੀਂ ਨਸੀਬ ਹੁੰਦਾ। ਸਤਿਗੁਰੂ ਮਿਲਿਆਂ ਹੀ ਸੱਚਾ ਪ੍ਰਮਾਰਥੀ ਮਾਰਗ ਪਰਗਟ ਪਹਾਰੇ ਜਾਪਦਾ ਹੈ ਅਤੇ ਘਟ ਘਟ ਅੰਦਰੇ ਹੀ ਸੱਚ-ਪਦਾਰਥ-ਨਾਮੁ ਨਾਮੀ ਦੇ ਜੋਤਿ ਸਰੂਪ ਪਰਤੱਖ ਦਰਸ਼ਨ ਹੋ ਜਾਂਦੇ ਹਨ। ਯਥਾ ਗੁਰਵਾਕ :—

ਸਤਿਗੁਰੁ ਸੁਖ ਸਾਗਰੁ ਜਗ ਅੰਤਰਿ ਹੋਰਥੈ ਸੁਖੁ ਨਾਹੀ ॥
ਹਉਮੈ ਜਗਤੁ ਦੁਖਿ ਰੋਗਿ ਵਿਆਪਿਆ ਮਰਿ ਜਨਮੈ ਰੋਵੈ ਧਾਹੀ ॥੧॥
ਪ੍ਰਾਣੀ ਸਤਿਗੁਰੁ ਸੇਵਿ ਸੁਖੁ ਪਾਇ ॥
ਸਤਿਗੁਰੁ ਸੇਵਹਿ ਤਾ ਸੁਖੁ ਪਾਵਹਿ
ਨਾਹਿ ਤ ਜਾਹਿਗਾ ਜਨਮੁ ਗਵਾਇ ॥ਰਹਾਉ॥
ਤ੍ਰੈਗੁਣ ਧਾਤੁ ਬਹੁ ਕਰਮ ਕਮਾਵਹਿ ਹਰਿ ਰਸ ਸਾਦੁ ਨ ਆਇਆ ॥
ਸੰਧਿਆ ਤਰਪਣੁ ਕਰਹਿ ਗਾਇਤ੍ਰੀ ਬਿਨੁ ਬੂਝੇ ਦੁਖੁ ਪਾਇਆ ॥੨॥
ਸਤਿਗੁਰੁ ਸੇਵੇ ਸੋ ਵਡਭਾਗੀ ਜਿਸਨੋ ਆਪਿ ਮਿਲਾਏ ॥
ਹਰਿ ਰਸੁ ਪੀ ਜਨ ਸਦਾ ਤ੍ਰਿਪਤਾਸੇ ਵਿਚਹੁ ਆਪੁ ਗਵਾਏ ॥੩॥
ਇਹੁ ਜਗੁ ਅੰਧਾ ਸਭੁ ਅੰਧੁ ਕਮਾਵੈ ਬਿਨੁ ਗੁਰ ਮਗੁ ਨ ਪਾਏ ॥
ਨਾਨਕ ਸਤਿਗੁਰੁ ਮਿਲੈ ਤ ਅਖੀ ਵੇਖੈ ਘਰੈ ਅੰਦਰਿ ਸਚੁ ਪਾਏ ॥੪॥੧੦॥

ਸੋਰਠਿ ਮ: ੩, ਪੰਨਾ ੬੦੩

ਅਕਾਲ ਪੁਰਖੁ ਵਾਹਿਗੁਰੂ ਤਾਂ ਦਿਨ ਰਾਤ ਹਿਰਦੇ ਅੰਦਰ ਗੁਪਤ ਵਰਤਦਾ ਹੈ, ਪਰ ਇਸ ਗੁਪਤ ਵਰਤਦੇ ਵਾਹਿਗੁਰੂ ਦੀ ਸੂਝ ਬੂਝ ਮਨਮੁਖ ਗਵਾਰ ਲੋਗਾਂ ਗੁਰੂ ਤੋਂ ਬੇਮੁਖਾਂ ਨੂੰ ਨਹੀਂ ਪੈ ਸਕਦੀ। ਸਤਿਗੁਰੂ ਸਤਿ ਪੁਰਖੁ ਜਿਸ ਨੂੰ ਮਿਲਿਆ ਹੈ ਤਿਸ ਨੂੰ ਅੰਤਰਗਤੋਂ ਘਟ ਅੰਤਰੋਂ ਗੁਪਤੋਂ ਹੀ ਵਾਹਿਗੁਰੂ ਪਰਗਟ ਹੋ ਗਿਆ ਹੈ। ਪਰ ਪਰਗਟ ਕਿਸ ਗਤੀ ਕਰਕੇ ਹੋਇਆ ਹੈ? ਵਾਹਿਗੁਰੂ ਦੇ ਗੁਣ ਗਾਵਨ ਕਰਿ, ਅਤੇ ਵਾਹਿਗੁਰੂ ਗੁਣਾਂ ਸਿਰ ਨਾਮ ਗੁਣ ਦੀ ਅਭਿਆਸ ਕਮਾਈ ਰੂਪੀ ਵੀਚਾਰ ਗਤੀ ਪ੍ਰਾਪਤੀ ਹੋਣ ਕਰਿ। ਏਹਨਾਂ ਵਾਹਿਗੁਰੂ ਗੁਣਾਂ, ਅੰਮ੍ਰਿਤ ਗੁਣਾਂ, ਗੁਰਬਾਣੀ ਰੂਪ ਅੰਮ੍ਰਿਤ ਗੁਣਾਂ ਦੀ ਲਭਤਾ ਹੁੰਦੀ ਹੈ ਤਾਂ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪੀ ਸੱਚੇ ਸੁਖ-ਸਾਗਰ ਗੁਣਾਂ ਰਤਾਨਗਰ ਸੱਚੇ ਗੁਰੂ ਪਾਸੋਂ ਹੁੰਦੀ ਹੈ, ਹੋਰ ਕਿਤੇ ਨਾਹੀਂ। ਯਥਾ ਗੁਰਵਾਕ—

ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ ॥

ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ
ਗੁਣ ਗਾਵੈ ਗੁਣ ਵੀਚਾਰੀ ॥੨॥(੪॥੭)
ਸੋਰਠਿ ਮ: ੪, ਪੰਨਾ ੬੦੭

ਸੋ ਪਰਮਾਰਥ ਦੇ ਸੱਚੇ ਖੋਜੀਆਂ ਨੂੰ ਚਾਹੀਦਾ ਹੈ ਕਿ ਸਤਿਗੁਰੂ ਸਚੁ ਦਾਤਾਰ ਨੂੰ ਛਡ ਕੇ, ਸੁਖ ਸਾਗਰ ਸਤਿਗੁਰੂ ਨੂੰ ਛਡ ਕੇ, ਅੰਮ੍ਰਿਤ ਗੁਣਾਂ ਦੇ ਭੰਡਾਰ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪੂਜਾ ਨੂੰ ਛਡ ਕੇ ਹੋਰ ਮੜੇ ਸਰੀਰ ਦੀ ਮਸਾਣ-ਪੂਜਾ ਦੀ ਦੁਬਿਧਾ ਵਿਚ ਪਰਵਿਰਤ ਨ ਹੋਣ। ਆਪਣੇ ਘਰ, ਗੁਰੂ ਘਰ, ਸਭ ਤੋਂ ਵੱਡੇ ਘਰ ਗੁਰਮਤਿ-ਮਾਰਗ ਨੂੰ ਛਡ ਕੇ ਪਰ-ਘਰ ਜਾਣ ਦੀ ਤ੍ਰਿਸ਼ਨਾ ਵਿਚ ਨ ਰਚਣ। ਇਹ ਸਭ ਭਰਮਣ-ਭਟਕਣੀ-ਤ੍ਰਿਸ਼ਨਾ ਨਾਮ ਨੇ ਹੀ ਬੁਝਾਉਣੀ ਹੈ ਅਤੇ ਨਾਮ, ਗੁਰਮਤਿ ਨਾਮ ਕੇਵਲ ਗੁਰੂ ਘਰ ਵਿਚ ਹੀ ਮਿਲ ਸਕਦਾ ਹੈ, ਹੋਰ ਕਿਤੇ ਨਹੀਂ।

ਗੁਰੂ ਘਰ ਦੇ ਗੁਰਮਤਿ ਮਾਰਗ ਉਤੇ ਚਲਣ ਦਾ ਆਦਰਸ਼ ਵਿਲੱਖਣ ਹੀ ਹੁੰਦਾ ਹੈ ਕਿ ਪ੍ਰਮਾਰਥ ਦੇ ਖੋਜੀ ਨੂੰ ਘਰ ਅੰਦਰ ਹੀ ਸਤਿਗੁਰੂ ਸੱਚਾ ਘਰ ਦਿਖਾ ਦਿੰਦੇ ਹਨ ਅਤੇ ਸਹਿਜ ਪਦ ਨੂੰ ਪੁਚਾ ਦਿੰਦੇ ਹਨ। ਯਥਾ ਗੁਰਵਾਕ :—

ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ ॥
ਤ੍ਰਿਸਨਾ ਰਾਚਿ ਨ ਪਰਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ ॥
ਘਰ ਭੀਤਰਿ ਘਰੁ ਗੁਰੂ ਦਿਖਾਇਆ ਸਹਜਿ ਰਤੇ ਮਨ ਭਾਈ...॥੧॥
(੮॥੧) ਸੋਰਠਿ ਮ: ੧ ਅਸਟ, ਪੰਨਾ ੬੩੪

ਇਸ ਸਹਿਜ ਪਦ ਅੰਤਰ ਹੀ, ਗਗਨੰਤਰਿ ਵਸ ਕੇ ਹੀ ਤੁਰੀਆ-ਗੁਣੀ ਗੁਣਾਂ ਦਾ ਤੱਤ ਪਰਗਾਸ ਹੁੰਦਾ ਹੈ। ਦਿਬ ਗੁਣਾਂ ਦੇ ਪ੍ਰਗਾਸ ਅੰਦਰ ਹੀ ਤੱਤ ਗਿਆਨ ਧਿਆਨ ਉਜਲਾ ਹੁੰਦਾ ਹੈ। ਇਸ ਤੱਤ ਗਿਆਨ ਧਿਆਨ ਵਿਚ ਰਤ ਕੇ ਭੀ ਜੋਤਿ-ਵਿਗਾਸੀ ਅਭਿਆਸੀ ਜਨ ਨੂੰ ਮਨ ਕਰਕੇ ਨਾਮ ਹੀ ਭਾਉਂਦਾ ਹੈ। ਇਸ ਸਹਿਜ ਅਵਸਥਾ ਨੂੰ ਪੁਜ ਕੇ ਭੀ ਗੁਰਮੁਖ ਸੱਚ ਰਾਸੀ ਅਭਿਆਸੀ ਪੁਰਖੁ ਨਾਮ ਦਾ ਰਟਣ ਨਾਮ ਦਾ ਜਪਣ ਕਰਦਾ ਰਹਿੰਦਾ ਹੈ ਅਤੇ ਇਕੋ ਨਾਮ ਦੇ ਹੀ ਕਹਿਣ ਕਮਾਵਣ ਦਾ ਤੱਤੋ ਤੱਤ ਵਖਾਨਣਾ ਕਰਦਾ ਹੈ। ਇਸ ਨਾਮ ਦਾ ਤੱਤ ਵਖਿਆਨ ਗੁਰ-ਸ਼ਬਦ ਨੈਸ਼ਾਣ ਰੂਪ ਗੁਰਬਾਣੀ ਹੀ ਹੈ। ਤਾਂ ਹੀ ਤੇ ਗੁਰਮਤਿ ਅੰਦਰ ਤੱਤ ਗੁਰੂ ਗੁਰ ਸ਼ਬਦ, ਗਹਿਰ ਗੰਭੀਰ ਗੁਰੂ, ਗੁਰ ਸ਼ਬਦ ਹੀ ਹੈ। ਇਸ ਸ਼ਬਦ ਰੂਪੀ ਗੁਰੂ ਬਿਨਾਂ, ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਿਨਾਂ ਸਭ ਜਗ ਬਉਰਾਨਿਆ ਹੀ ਫਿਰਦਾ ਹੈ। ਯਥਾ ਗੁਰਵਾਕ :—

ਗਗਨੰਤਰਿ ਵਾਸਿਆ ਗੁਣ ਪਰਗਾਸਿਆ ਗੁਣ ਮਹਿ ਗਿਆਨ ਧਿਆਨੰ ॥
ਨਾਮੁ ਮਨਿ ਭਾਵੈ ਕਹੈ ਕਹਾਵੈ ਤਤੋ ਤਤੁ ਵਖਾਨੰ ॥

ਸਬਦ ਗਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ...॥
੮॥੧॥ ਸੋਰਠਿ ਮ: ੧, ਪੰਨਾ ੬੩੫

ਐਸੇ ਸਤਿਗੁਰੂ ਤੋਂ ਜੋ ਮੂੰਹ ਫੇਰਦੇ ਹਨ ਅਤੇ ਦੇਹਧਾਰੀ ਅਲਪੱਗ ਗੁਰੂ ਸਹੇੜਦੇ ਹਨ, ਉਹ ਆਪਣੀ ਅੰਧ ਅਗਿਆਨਤਾ ਦੇ ਬਧੇ ਹੋਏ ਅਨਿਕ ਪ੍ਰਕਾਰ ਦੇ ਦੁਖ ਸਹਿੰਦੇ ਹਨ ਅਤੇ ਫਿਰ ਮਿਲਣਾ ਨਹੀਂ ਪਾਉਂਦੇ ਸੱਚੇ ਸਤਿਗੁਰੂ ਸੇਤੀ। ਅਤੇ ਸਤਿਗੁਰੂ ਦੇ ਤੁਫ਼ੈਲ ਵਾਹਿਗੁਰੂ ਅਕਾਲ ਪੁਰਖ ਸੇਤੀ ਜੋ ਮਿਲਣ ਦਾ ਅਵਸਰ ਅਮੋਲਕ ਹੈ, ਉਸ ਨੂੰ ਖੋ ਬੈਠਦੇ ਹਨ ਅਤੇ ਦਰਸ-ਮਿਲਾਪ ਤੋਂ ਵਾਂਜੇ ਹੀ ਰਹਿ ਜਾਂਦੇ ਹਨ। ਅਨੇਕ ਜੂਨੀਆਂ ਵਿਚ ਫਿਰਦੇ ਹਨ ਅਤੇ ਜੰਮ ਜੰਮ ਮਰਦੇ ਹਨ। ਉਹਨਾਂ ਦਾ ਸਹਸਾ ਰੋਗ ਨਹੀਂ ਟੁਟਦਾ। ਉਹ ਦੁਖ ਹੀ ਦੁਖ ਵਿਚ ਪਚਿ ਪਚਿ ਮਰਦੇ ਹਨ। ਨਦਰੀ ਸਤਿਗੁਰੂ ਹੀ ਉਹਨਾਂ ਨੂੰ ਬਖ਼ਸ਼ ਲਏ, ਹੋਰ ਕਿਸੇ ਦੇ ਬਖਸ਼ਣ ਦੇ ਉਹ ਨਹੀਂ। ਮੇਲਿ ਮਿਲਾਵਾ ਸੰਭਵ ਹੈ ਤਾਂ ਸ਼ਬਦ ਦੁਆਰਾ ਹੀ ਸੰਭਵ ਹੈ ਅਤੇ ਸ਼ਬਦ-ਸਿਮਰਨ ਮਿਲਦਾ ਹੈ ਤਾਂ ਸਤਿਗੁਰੂ ਪਾਸੋਂ ਹੀ ਮਿਲਦਾ ਹੈ। ਸਤਿਗੁਰੂ ਤੋਂ ਸ਼ਬਦ ਲੈ ਕੇ ਜੋ ਸਿਮਰਨ ਕਮਾਈਆਂ ਕਰਦੇ ਹਨ ਉਨ੍ਹਾਂ ਉਤੇ ਹੀ ਸਤਿਗੁਰੂ ਸੱਚਾ ਪਾਤਸ਼ਾਹ ਤੁਠਦਾ ਹੈ ਅਤੇ ਨਦਰੀ ਨਦਰ ਨਿਹਾਲ ਹੁੰਦਾ ਹੈ। ਜੋ ਸਤਿਗੁਰੂ ਸੱਚੇ ਪਾਤਸ਼ਾਹ ਤੋਂ ਮੂੰਹ ਫੇਰ ਕੇ ਕੱਚੇ ਗੁਰੂਆਂ ਦੇ ਮੇਮਣੇ ਜਾ ਬਣਦੇ ਹਨ ਤਿਨ੍ਹਾਂ ਦਾ ਠਉਰ ਟਿਕਾਣਾ ਹੀ ਕੋਈ ਨਹੀਂ ਰਹਿੰਦਾ। ਉਨ੍ਹਾਂ ਦਾ ਮੰਦਾ ਹਾਲ ਛੁਟੜ ਔਰਤ ਦੀ ਨਿਆਈਂ ਹੁੰਦਾ ਹੈ, ਜੋ ਆਪਣੇ ਖ਼ਸਮ ਨੂੰ ਛੱਡ ਕੇ ਘਰਿ ਘਰਿ ਦੁਹਿਚਾਰਨੀ ਬਣ ਕੇ ਬਦਨਾਮੀ ਖਟਦੀ ਫਿਰਦੀ ਹੈ। ਜਿਨ੍ਹਾਂ ਗੁਰਮੁਖਾਂ ਦਾ ਮੇਲ-ਮਿਲਾਪ ਸੱਚੇ ਸਤਿਗੁਰੂ ਨਾਲ ਹੋ ਜਾਂਦਾ ਹੈ ਉਹ ਧੁਰ-ਦਰਗਾਹੀ ਭੀ ਬਖਸ਼ੇ ਜਾਂਦੇ ਹਨ ਅਤੇ ਐਥੋਂ ਭੀ ਉਹਨਾਂ ਦਾ ਮੁਖ ਉਜਲਾ ਰਹਿੰਦਾ ਹੈ। ਯਥਾ ਗੁਰਵਾਕ—

ਸਤਿਗੁਰ ਤੇ ਜੋ ਮੁਹ ਫਿਰੇ ਸੇ ਬਧੇ ਦੁਖ ਸਹਾਹਿ ॥
ਫਿਰਿ ਫਿਰਿ ਮਿਲਣੁ ਨ ਪਾਇਨੀ ਜੰਮਹਿ ਤੈ ਮਰਿ ਜਾਹਿ ॥
ਸਹਸਾ ਰੋਗੁ ਨ ਛੋਡਈ ਦੁਖ ਹੀ ਮਹਿ ਦੁਖ ਪਾਹਿ ॥
ਨਾਨਕ ਨਦਰੀ ਬਖਸਿ ਲੇਹਿ ਸਬਦੇ ਮੇਲਿ ਮਿਲਾਹਿ ॥੧॥(੭)

ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ ॥
ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ ॥
ਨਾਨਕ ਗੁਰਮੁਖਿ ਬਖਸੀਅਹਿ ਸੇ ਸਤਿਗੁਰ ਮੇਲਿ ਮਿਲਾਉ ॥੨॥(੭)
ਸਲੋਕੁ ਮ: ੩, ਵਾਰ ਸੋਰਠ, ਪੰਨਾ ੬੪੫

ਜਿਨ੍ਹਾਂ ਦੇ ਅੰਤਰਿ ਅਗਿਆਨ ਵਸਿਆ ਹੋਇਆ ਹੈ, ਤਿਨ੍ਹਾਂ ਮਨਮੁਖਾਂ ਦੀ ਮਤਿ ਮਧਮ ਹੋਈ ਹੁੰਦੀ ਹੈ, ਤਿਨ੍ਹਾਂ ਨੂੰ ਸਤਿਗੁਰੂ ਦੀ ਪਰਤੀਤ ਨਹੀਂ ਆਂਵਦੀ। ਉਹਨਾਂ ਅੰਦਰ ਕਪਟ ਹੀ ਕਪਟ ਦੀ ਭਸ ਭਰੀ ਹੋਈ ਹੁੰਦੀ ਹੈ। ਉਹ ਸਭ ਕਪਟ ਕਰਨਾ

ਹੀ ਜਾਣਦੇ ਹਨ ਅਤੇ ਕਪਟ ਕਰਦੇ ਹੀ ਖਪਿ ਖਪਿ ਮਰ ਜਾਂਦੇ ਹਨ। ਯਥਾ ਗੁਰਵਾਕ :—

ਅੰਤਰਿ ਅਗਿਆਨੁ ਭਈ ਮਤਿ ਮਧਿਮ ਸਤਿਗੁਰ ਕੀ ਪਰਤੀਤਿ ਨਾਹੀ ॥
ਅੰਦਰਿ ਕਪਟੁ ਸਭੁ ਕਪਟੋ ਕਰਿ ਜਾਣੈ ਕਪਟੇ ਖਪਹਿ ਖਪਾਹੀ...॥੧॥
(੨੬) ਸਲੋਕੁ ਮ: ੪, ਵਾਰ ਸੋਰਠ, ਪੰਨਾ ੬੫੨

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਰਧਾਲੂਆਂ ਦੇ ਬੇੜੇ ਪਾਰ—

ਸ੍ਰੀ ਗੁਰੂ ਗ੍ਰੰਥ ਸਾਹਿਬ ਉਪਰ ਹਿਤੋਂ ਚਿਤੋਂ ਜੋ ਸ਼ਰਧਾਲੂ ਜਨ ਗੁਰੂ ਵਾਲੀ ਪਰਤੀਤ ਰਖਦੇ ਹਨ ਉਹਨਾਂ ਦੇ ਬੇੜੇ ਪਾਰ ਹੋ ਜਾਂਦੇ ਹਨ। ਗੁਰੂ ਰੂਪ ਬਾਨੀ ਦਾ ਬੋਹਿਥ ਹੋਣ ਕਰਕੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ, ਜਿਨ੍ਹਾਂ ਤੋਂ ਅੰਮ੍ਰਿਤ ਗੁਣ ਪ੍ਰਾਪਤ ਹੋ ਸਕਦੇ ਹਨ। ਜਿਨ੍ਹਾਂ ਗੁਣਾਂ ਨੂੰ ਕਹਿ ਸੁਣ ਕੇ ਹੀ ਪਵਿਤਰ ਹੋ ਜਾਈਦਾ ਹੈ ਅਤੇ ਪ੍ਰੇਮ ਲਿਵਤਾਰ ਸਹਿਤ ਗੁਣ ਕਹਿਣ ਤੇ ਕਹਿੰਦੇ ਰਹਿਣ ਕਰ ਹਰੀ ਪਦ ਲਹਿਣ (ਲੈਣ) ਅਤੇ ਨਾਮੁ ਭਣਨ ਦਾ ਪਾਰਸ ਪ੍ਰਭਾਉ ਵਰਤਦਾ ਹੈ।

ਗੁਨ ਕਹੁ ਹਰਿ ਲਹੁ ਕਰਿ ਸੇਵਾ ਸਤਿਗੁਰ
ਇਵ ਹਰਿ ਹਰਿ ਨਾਮੁ ਧਿਆਈ...॥੧॥(੨॥੨॥੮)
ਧਨਾਸਰੀ ਮ: ੪, ਪੰਨਾ ੬੬੯

ਹਰਿ ਨਾਮ ਧਿਆਵਣ ਨੂੰ ਜੋ ਬਰਕਤ ਮਿਲਣੀ ਹੈ ਸੋ ਹਰਿ ਗੁਣ ਕਹਿਣ ਲਹਿਣ ਨਾਲ ਹੀ ਮਿਲਣੀ ਹੈ। ਐਸੀ ਬਰਕਤ ਵਾਲੇ ਗੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਹੀ ਹਨ, ਹੋਰ ਕਿਤੇ ਨਹੀਂ। ਦੇਹਾਂ ਵਾਲੇ ਅਲਪੱਗ ਦੇਹਧਾਰੀਆਂ ਅੰਦਰ ਤਾਂ ਇਹ ਗੁਣ ਨਹੀਂ। ਜਿਸ ਸਤਿਗੁਰੂ ਨੂੰ ਮਿਲ ਕੇ ਸਹਿਜ ਸੁਭਾਇ ਹੀ ਗੁਣ ਗਾਵਣ ਅਤੇ ਨਾਮ ਧਿਆਵਣ ਦੀ ਸੁਗਮਤਾ ਲਬਧ ਹੁੰਦੀ ਹੈ, ਉਹ ਸਤਿਗੁਰੂ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ। ਯਥਾ ਗੁਰਵਾਕ—

ਹਰਿ ਜੀਉ ਕ੍ਰਿਪਾ ਕਰੇ ਤਾ ਨਾਮੁ ਧਿਆਈਐ ਜੀਉ ॥
ਸਤਿਗੁਰੁ ਮਿਲੈ ਸੁਭਾਇ ਸਹਜਿ ਗੁਣ ਗਾਈਐ ਜੀਉ...॥੧॥(੫॥੧)
ਧਨਾਸਰੀ ਛੰਤ ਮਹਲਾ ੪, ਪੰਨਾ ੬੯੦

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਣਾਂ ਦੇ ਭੰਡਾਰ ਜੁ ਹੋਏ। ਇਹ ਜਦ ਬੋਲਦੇ ਹਨ ਤਾਂ ਅੰਮ੍ਰਿਤ ਬਾਨੀ ਰੂਪੀ ਗੁਣ ਹੀ ਬੋਲਦੇ ਹਨ, ਜਦੋਂ ਉਚਰਦੇ ਹਨ ਤਾਂ ਬ੍ਰਹਮ ਬਾਨੀ ਰੂਪੀ ਗਿਆਨ ਹੀ ਉਚਰਦੇ ਹਨ, ਜਿਨ੍ਹਾਂ ਦੇ ਰਸਨਾ ਉਪਰ ਲਿਆਵਣ ਅਤੇ ਸ੍ਰਵਨਾਂ ਅੰਦਰ ਪਾਵਣ ਕਰਿ ਹੀ ਪਾਰਸ-ਕਲਾ ਵਰਤ ਜਾਂਦੀ ਹੈ। ਸਤਿਗੁਰੂ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੋਦ ਵਿਚ ਤਾਬੇ ਬੈਠਿਆਂ ਪਾਠ ਕਰੇਂਦਿਆਂ, ਦਰਸ਼ਨ ਕਰੇਂਦਿਆਂ, ਵਾਕ ਉਚਰੇਂਦਿਆਂ ਹਰੀ ਗੁਣ ਹੀ ਗਾਈਦੇ ਹਨ ਅਤੇ ਅੰਮ੍ਰਿਤ ਰਸ ਗਟਾਕ ਹੀ ਰਸਨਾ ਕਰ ਗਟਕੀਵੀਦੇ ਹਨ। ਐਸਾ ਦੀਨ ਦਇਆਲ ਹੈ ਮੇਰਾ

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ । ਯਥਾਂ ਗੁਰਵਾਕ :—

ਸਤਿਗੁਰੁ ਦੀਨ ਦਇਆਲ ਜਿਸੁ ਸੰਗਿ ਹਰਿ ਗਾਵੀਐ ਜੀਉ ॥
ਅੰਮ੍ਰਿਤੁ ਹਰਿ ਕਾ ਨਾਮੁ ਸਾਧ ਸੰਗਿ ਰਾਵੀਐ ਜੀਉ...੧॥(੪॥੧)
ਧਨਾਸਰੀ ਛੰਤ ਮ: ੫, ਪੰਨਾ ੬੯੧

ਮੇਰੇ ਸਤਿਗੁਰੂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਗ ਮਿਲਦੇ ਹੀ ਮਿਲਣਸਾਰ ਹੀ ਅੰਮ੍ਰਿਤ-ਨਾਮ ਗਾਵੀਦਾ ਅਤੇ ਹਰੀ ਜਸ ਗੁਣ ਗਾਵੀਦਾ ਹੈ। ਕਲਜੁਗ ਅੰਦਰ ਸੱਚੀ ਸਤਿਸੰਗਤ ਗੁਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮਿਲ ਕੇ ਹੀ ਪ੍ਰਾਪਤ ਹੁੰਦੀ ਹੈ। ਗੁਰਮੁਖ ਜਨ ਨਾਮ ਦੀ ਪੂੰਜੀ ਵਧਾਉਂਦੇ ਹਨ ਤਾਂ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮਿਲ ਕੇ ਵਧਾਉਂਦੇ ਹਨ। ਸੱਚੇ ਸਤਿਸੰਗ ਉਮਾਹੇ ਉਪਜਦੇ ਹਨ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਪਠਨ ਰਟਨ ਅਰ ਗਾਇਨ ਕੀਤਿਆਂ ਮਿਲਦੇ ਹਨ ਅਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੱਚੀ ਸੰਗਤ ਵਿਚ ਮਿਲਦੇ ਹਨ। ਹਰਿ-ਗੁਣ-ਬਾਣੀ ਸ੍ਰਵਣਾਂ ਕਰਕੇ ਸੁਣੀ ਸੁਣਾਈਦੀ ਹੈ, ਤਾਂ ਹੀ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮਿਲ ਕੇ ਹੀ ਸੁਣੀ ਸੁਣਾਈਦੀ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਤਰਲੇ ਹਰਿ ਗੁਣਾਂ ਨੂੰ ਗਾ ਕੇ, ਅਕਥ ਕਥਾਂ ਕੇ, ਹਰਿ-ਗੁਣ-ਬਾਣੀ ਨੂੰ ਬੋਲ ਕੇ, ਅੰਮ੍ਰਿਤ ਬਾਣੀ ਨੂੰ ਜਪ ਜਾਪ ਅਤੋਲ ਕੇ ਹੀ ਸੱਚੇ ਜੋਤਿ-ਰਸ-ਵਿਗਾਸੀ ਲਹਿਰ-ਉਮਾਹੇ ਉਠਦੇ ਹਨ। ਸਚਮੁਚ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਮ੍ਰਿਤ ਗੁਣਾਂ ਦਾ, ਪਾਰਸ ਪ੍ਰਭੁਤੀ ਗੁਣਾਂ ਦਾ, ਗੁਰਬਾਣੀ ਰੂਪੀ ਗੁਣਾਂ ਦਾ ਸਮੁਦਾਇ ਸਮੁੰਦਰ ਹੈ। ਯਥਾ ਗੁਰਵਾਕ :—

ਮਿਲਿ ਸਤਸੰਗਤਿ ਸੰਗਿ ਗੁਰਾਹਾ ॥ ਪੂੰਜੀ ਨਾਮੁ ਗੁਰਮੁਖਿ ਵੇਸਾਹਾ ॥
ਹਰਿ ਹਰਿ ਕ੍ਰਿਪਾ ਧਾਰਿ ਮਧੁਸੂਦਨ ਮਿਲਿ ਸਤਸੰਗਿ ਉਮਾਹਾ ਰਾਮ ॥੧॥
ਹਰਿਗੁਣ ਬਾਣੀ ਸ੍ਰਵਣਿ ਸੁਣਾਹਾ ॥ ਕਰਿ ਕਿਰਪਾ ਸਤਿਗੁਰੂ ਮਿਲਾਹਾ ॥
ਗੁਣ ਗਾਵਹਿ ਗੁਣ ਬੋਲਹਿ ਬਾਣੀ ਹਰਿ ਗੁਣ ਜਪਿ ਉਮਾਹਾ ਰਾਮ ॥੨॥
(੪॥੫॥੧੧) ਜੈਤਸਰੀ ਮ: ੪, ਪੰਨਾ ੬੯੯

ਧੰਨ ਹਨ ਮੇਰੇ ਸੱਚੇ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੁਆਮੀ, ਜਿਸ ਸੰਗ ਮਿਲ ਕੇ ਹੀ ਹਰੀ ਨਾਮ ਜਪੀਦਾ ਹੈ ਅਤੇ ਹਰਿ ਨਾਮ ਜਪ ਕੇ ਸਤਿਗੁਰੂ ਕਿਰਪਾਲ ਸੰਗ ਮਿਲ ਕੇ ਸਭ ਅਉਗੁਣ ਦੂਰ ਹੋ ਜਾਂਦੇ ਹਨ। ਐਸਾ ਮੇਰਾ ਪਾਰਬ੍ਰਹਮ ਗੁਰਦੇਵ ਹੈ, ਜਿਸ ਸੰਗ ਮਿਲ ਕੇ ਨੀਚਹੁ ਊਚ ਮੁਰਾਤਬਾ ਅਸਥਾਪਨ ਹੁੰਦਾ ਹੈ। ਅਤੇ ਮਾਇਆ ਦੀ ਦੁਖਦਾਈ ਬੇੜੀ ਕਟ ਕੇ ਆਪਣੀ ਓਰ ਖਿਚ ਕੇ ਆਪਣੇ ਹੀ ਬਣਾ ਲੈਣ ਵਾਲਾ ਸੱਚਾ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਹੈ। ਜਿਸ ਸੰਗ ਮਿਲ ਕੇ ਹਰੀ ਜਸ ਦੇ ਬੇਅੰਤ ਗੁਣ ਰਸਨਾ ਕਰਕੇ ਗਾਈਦੇ ਹਨ।

ਯਥਾ ਗੁਰਵਾਕ—

ਧੰਨੁ ਧੰਨੁ ਗੁਰਦੇਵ ਜਿਸੁ ਸੰਗਿ ਹਰਿ ਜਪੇ ॥
ਗੁਰ ਕ੍ਰਿਪਾਲ ਜਬ ਭਏ ਤ ਅਵਗੁਣ ਸਭਿ ਛਪੇ ॥
ਪਾਰਬ੍ਰਹਮ ਗੁਰਦੇਵ ਨੀਚਹੁ ਉਚ ਥਪੇ ॥
ਕਾਟਿ ਸਿਲਕ ਦੁਖ ਮਾਇਆ ਕਰ ਲੀਨੇ ਅਪਦਸੇ ॥
ਗੁਣ ਗਾਏ ਬੇਅੰਤ ਰਸਨਾ ਹਰਿ ਜਸੇ ॥੧੯॥

ਵਾਰ ਜੈਤਸਰੀ ਮ: ੫, ਪੰਨਾ ੭੧੦

ਸਭ ਤੋਂ ਉਤਮ ਸੰਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਚੇ ਗੁਰਦੇਵ ਜੀ ਦੀ ਹੀ ਹੈ, ਜਿਸ ਸੰਗ ਮਿਲ ਕੇ ਹਰਿ ਪ੍ਰਭੂ ਦੇ ਅਪਾਰ ਗੁਣ, ਨਿਰਬਾਣ ਗੁਣ ਗਾਵੀਦੇ ਹਨ। ਯਥਾ ਗੁਰਵਾਕ :—

ਸਤ ਸੰਗਤਿ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ ਕੇ...॥੨॥
(੪॥੧॥੧੦) ਸੂਹੀ ਮ: ੪, ਪੰਨਾ ੭੩੧

ਸਤਿਗੁਰੂ ਸੰਗ ਮਿਲ ਕੇ ਹੀ ਹਰਿ ਗੁਣ ਗਾਈਦੇ ਹਨ, ਜਿਨ੍ਹਾਂ ਦਵਾਰਾ ਗਾ ਕੇ ਜੀਵੀਦਾ ਤੇ ਠੰਢੇ ਥੀਵੀਦਾ ਹੈ। ਇਹ ਸਤਿਗੁਰੂ ਦਇਆਲ ਹੀ ਹੈ ਜਿਸ ਨੂੰ ਮਿ- ਕੇ ਹਰੀ ਨਾਮ ਦ੍ਰਿੜ੍ਹੀਵੀਦਾ ਹੈ।

ਹਰਿ ਗੁਣ ਗਾਵਾ ਜੀਵਾ ਮੇਰੀ ਮਾਈ ॥
ਸਤਿਗੁਰਿ ਦਇਆਲਿ ਗੁਣ ਨਾਮੁ ਦ੍ਰਿੜਾਈ ॥੨॥(੪॥੧॥੫)

ਸੂਹੀ ਮਹਲਾ ੪, ਪੰਨਾ ੭੩੨

ਸਤਿਗੁਰੂ ਬਾਝੋਂ ਕੋਈ ਨਾਮ ਦ੍ਰਿੜ੍ਹਾ ਹੀ ਨਹੀਂ ਸਕਦਾ। ਸਤਿਗੁਰੂ ਬਾਝੋਂ ਹੋਰ ਕੋਈ ਦੇਹਧਾਰੀ ਸਿਮਰਨ ਕਰਾ ਹੀ ਨਹੀਂ ਸਕਦਾ ਤੇ ਨਾ ਹੀ ਸਿਮਰਨ ਦਾ ਦਾਤਾ ਬਣ ਸਕਦਾ ਹੈ।

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਮਾਨਸਰੋਵਰ ਹੈ। ਕੋਈ ਵਡਭਾਗੀ ਪੁਰਖ ਹੀ ਇਸ ਮਾਨ ਸਰੋਵਰ ਨੂੰ ਪ੍ਰਾਪਤ ਕਰਦੇ ਹਨ ਅਤੇ ਇਸ ਤੇ ਲਹਿ ਕੇ ਅੰਮ੍ਰਿਤ- ਚੋਗ ਚੁਗ-ਚੁਗੰਦੇ ਹਨ। ਜਿਨ੍ਹਾਂ ਗੁਰਮੁਖ ਸਿਖ ਸੇਵਕਾਂ ਨੇ ਸੱਚੀ ਖੋਜ ਪ੍ਰਤੀਤੀ ਪ੍ਰੀਖਿਆ ਪਛਾਣ ਕੀਤੀ ਹੈ ਸੋਈ ਹੰਸਲੇ ਗੁਰਮੁਖ ਜਨ ਇਸ ਵਿਚੋਂ ਨਾਮ ਰੂਪੀ ਹੀਰੇ ਮੋਤੀਆਂ ਦੀ ਚੋਗ ਨੂੰ ਭਾਲ ਲੈਂਦੇ ਹਨ। ਗੁਰਵਾਕ—

ਗੁਰੁ ਸਰਵਰੁ ਮਾਨਸਰੋਵਰੁ ਹੈ ਵਡਭਾਗੀ ਪੁਰਖ ਲਹੰਨਿ੍ ॥
ਸੇਵਕ ਗੁਰਮੁਖਿ ਖੋਜਿਆ ਸੇ ਹੰਸਲੇ ਨਾਮੁ ਲਹੰਨਿ ॥੨॥(੮॥੨॥੪॥੬)

ਸੂਹੀ ਮ: ੩, ਪੰਨਾ ੭੫੬

ਸੱਚਾ ਸਤਿਗੁਰੂ ਸੋ ਹੈ ਜਿਸ ਦੀ ਬਾਣੀ ਸੱਚੀ ਹੈ, ਜਿਸ ਦੀ ਸੱਚੀ ਬਾਣੀ (ਦੀ

ਅਭਿਆਸ ਕਮਾਈ) ਨੇ ਸੱਚਾ ਵਾਹਿਗੁਰੂ ਵਿਖਾਲ ਦਿਤਾ ਹੈ, ਅਖੀਂ ਵਿਖਾਲ ਦਿਤਾ ਹੈ, ਜਿਸ ਦੀ ਬਾਣੀ ਸੱਚੇ ਵਾਹਿਗੁਰੂ ਨੂੰ ਅਖੀਂ ਵਿਖਾਲ ਦੇਣ ਲਈ ਸਮਰੱਥ ਹੈ, ਜਿਸ ਦੇ ਸੱਚੇ ਗੁਣ ਗਾਉਣ ਕਰਕੇ ਸੱਚ ਵਿਚ, ਸੱਚੇ ਵਾਹਿਗੁਰੂ ਦੇ ਸਰੂਪ ਵਿਚ ਸਮਾ ਜਾਈਦਾ ਹੈ ਅਤੇ ਸਰਬੱਤਰ ਸੱਚੇ ਵਾਹਿਗੁਰੂ ਨੂੰ ਹੀ ਸਰਬੱਤਰ ਰਵਿਆ ਜੋਤਿ-ਜਗੱਵਿਆ ਦੇਖੀਦਾ ਹੈ। ਦਸਾਂ ਗੁਰੂਆਂ ਦਾ ਪ੍ਰਗਟ ਪਰਤੱਖ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਸੱਚਾ ਸਤਿਗੁਰੂ ਹੈ ਅਤੇ ਸਤਿਗੁਰੂ ਦੇ ਸੱਚੇ ਨਾਮ ਦਾ ਅਧਿਕਾਰ ਮਾਲਕ ਹੈ, ਜਿਸ ਦੇ ਮਿਲਿਆਂ ਹੀ ਸੱਚ ਨਿਸਤਾਰਾ ਹੋਂਵਦਾ ਹੈ, ਸਤਿਗੁਰੂ ਹੀ ਸੱਚਾ ਸਿਮਰਨ-ਰਸ ਰਿਦੰਤਰਿ ਭੋਂਵਦਾ ਹੈ। ਯਥਾ ਗੁਰਵਾਕ –

ਸਚਾ ਸਤਿਗੁਰੁ ਸਚੀ ਬਾਣੀ ਜਿਨਿ ਸਚੁ ਵਿਖਾਲਿਆ ਸੋੲੀ ॥
ਸਾਚੇ ਗੁਣ ਗਾਵੈ ਸਚਿ ਸਮਾਵੈ ਸਚੁ ਵੇਖੈ ਸਭੁ ਸੋਈ ॥
ਨਾਨਕ ਸਾਚਾ ਸਾਹਿਬੁ ਸਾਚੀ ਨਾਈ ਸਚੁ ਨਿਸਤਾਰਾ ਹੋਈ ॥੧॥
(੪॥੨॥੩) ਸੂਹੀ ਮ: ੩, ਪੰਨਾ ੭੬੯

## ਸਗੁਰੇ ਹੋਣ ਦੀ ਜੁਗਤੀ ਅੰਮ੍ਰਿਤ-ਮਰਯਾਦਾ ਵਿਚ ਹੀ ਹੈ –

ਸਤਿਗੁਰੂ ਦੇ ਪਾਵਣ ਦੀ ਬਿਧੀ, ਨਿਗੁਰਿਓਂ ਸਗੁਰੇ ਹੋਣ ਦੀ ਜੁਗਤੀ ਮਨਮੁਖ ਤੋਂ ਗੁਰਮੁਖਿ ਬਣਨ ਦੀ ਬਿਉਂਤ, ਨਾਮ ਹੀਣ ਤੋਂ ਨਾਮ ਪਰਬੀਨ ਹੋਣ ਦੀ ਸਬੀਲ ਇਹ ਸਭ ਕੁਛ ਸ੍ਰੀ ਦਸਮੇਸ਼ ਦੀ ਪ੍ਰਚੁਰਤ ਕੀਤੀ ਪਵਿਤਰ ਅੰਮ੍ਰਿਤ ਮਰਯਾਦਾ ਵਿਚ ਹੈ। ਜਿਸ ਪ੍ਰਾਣੀ ਨੇ ਖੰਡੇ ਦਾ ਅੰਮ੍ਰਿਤ ਨਹੀਂ ਛਕਿਆ ਉਸ ਨੇ ਨਾ ਸਤਿਗੁਰੂ ਨੂੰ ਪਾਇਆ ਹੈ, ਨਾ ਹੀ ਉਸ ਨੂੰ ਸਤਿਗੁਰੂ ਮਿਲਿਆ ਹੈ। ਉਸ ਨੇ ਗੁਰੂ ਧਾਰਨ ਹੀ ਨਹੀਂ ਕੀਤਾ, ਉਹ ਨਿਗੁਰਾ ਹੈ। ਉਹ ਗੁਰੂ ਦਾ ਸਿਖ ਹੀ ਨਹੀਂ ਬਣਿਆ। ਉਸ ਨੂੰ ਨਾਮ ਗੁਰ ਮੰਤ੍ਰ ਪ੍ਰਾਪਤਿ ਹੀ ਨਹੀਂ ਹੋ ਸਕਦਾ। ਜਿਸ ਦਾ ਕੋਈ ਇਸ਼ਟ ਗੁਰੂ ਹੀ ਨਹੀਂ, ਉਸ ਨੂੰ ਨਾਮ ਕਿਥੋਂ? ਕੋਈ ਇਕ 'ਇਕੱਲਾ ਅਲਪੱਗ ਦੇਹਧਾਰੀ ਦਸਾਂ ਗੁਰੂ ਸਾਹਿਬਾਨ ਤੋਂ ਪਸਚਾਤ, ਨਾ ਹੀ ਇਸ਼ਟ ਹੋ ਸਕਦਾ ਹੈ, ਨਾ ਹੀ ਸਤਿਗੁਰੂ ਸਦੱ ਸਕਦਾ ਹੈ।

ਸ੍ਰੀ ਗੁਰੂ ਦਸਮੇਸ਼-ਅਸਥਾਪਨ-ਕੀਤਾ-ਗੁਰੂ ਕੇਵਲ ਗੁਰੂ ਗ੍ਰੰਥ ਸਾਹਿਬ ਹੀ ਸਭ ਸਿਖਾਂ ਦਾ ਗੁਰੂ ਹੈ। ਸ੍ਰੀ ਗੁਰੂ ਦਸਮੇਸ਼ ਦਾ 'ਸਭ ਸਿਖਨ ਕਉ ਹੁਕਮ ਹੈ' ਕਿ 'ਗੁਰੂ ਮਾਨੀਯੋ ਗ੍ਰੰਥ', ਹਾਂ ਜੀ! ਸਭ ਸਿਖਨ ਕੋ ਹੁਕਮ ਹੈ। ਇਸ ਹੁਕਮ ਤੋਂ ਬਾਹਰਾ ਕੋਈ ਭੀ ਸਿਖ ਨਹੀਂ। ਜੋ ਇਸ ਹੁਕਮ ਤੋਂ ਮੁਨਹਰਫ਼ ਹੋ ਕੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਛੱਡ ਕੇ ਆਪੋ ਆਪਣੇ ਦੇਹਧਾਰੀ ਅਲਪੱਗ ਗੁਰੂ ਬਣਾਉਂਦੇ ਫਿਰਦੇ ਹਨ, ਉਹ ਗੁਰੂ ਦੇ ਸਿਖ ਨਹੀਂ; ਗੁਰੂ ਤੋਂ ਬੇਮੁਖ ਹਨ। ਸਤਿਗੁਰੂ ਤੋਂ ਮੁਨਹਰਫ਼, ਗੁਰੂ ਦਸਮੇਸ਼-ਹੁਕਮਾਂ ਤੋਂ ਆਕੀ ਹਨ। ਉਹ ਸ੍ਰੀ ਗੁਰੂ ਦਸਮੇਸ਼ ਨੂੰ ਭੀ ਆਪਣਾ ਗੁਰੂ ਨਹੀਂ ਸਮਝਦੇ।

ਸ੍ਰੀ ਗੁਰੂ ਦਸਮੇਸ਼ ਜੀ ਨੂੰ ਸਿਰਫ਼ ਸੋਈ ਸਿਖ ਆਪਣਾ ਗੁਰੂ ਮੰਨਦੇ ਹਨ ਜੋ ਸ੍ਰੀ ਗੁਰੂ ਦਸਮੇਸ਼ ਜੀ ਦਾ 'ਸਭ ਸਿਖਨ ਕਉ ਹੁਕਮ ਹੈ ਗੁਰੂ ਮਾਨੀਓ ਗ੍ਰੰਥ' ਵਾਲਾ ਹੁਕਮ ਮਨ ਬਚਨ ਕਰਮ ਕਰਕੇ ਮੰਨਦੇ ਹਨ ਅਤੇ ਸਤਿ ਕਰਕੇ ਮੰਨਦੇ ਹਨ ਅਤੇ ਮੰਨ ਕੇ ਉਸ ਹੁਕਮ ਉਪਰ ਚਲਦੇ ਹਨ। ਉਹ ਸਿਖ ਗੁਰੂ ਨਾਨਕ-ਦਸਮੇਸ਼ ਸੰਪ੍ਰਦਾਇ ਦੇ ਸਿਖ ਨਹੀਂ, ਜੋ ਸ੍ਰੀ ਗੁਰੂ ਦਸਮੇਸ਼ ਜੀ ਦੇ ਇਸ ਹੁਕਮ ਦੇ ਧਾਰਨੀ ਨਹੀਂ। ਉਹ ਹੋਰ ਕਿਸੇ ਪੱਧਤ ਪਰਪਾਟੀ ਦੇ, ਹੋਰ ਕਿਸੇ ਸ੍ਰੇਣੀ ਦੇ ਸਿਖ ਹੋਣਗੇ, ਪਰ ਸ੍ਰੀ ਗੁਰੂ ਨਾਨਕ-ਦਸਮੇਸ਼ ਸੰਪ੍ਰਦਾਇ ਦੇ ਸਿਖ ਨਹੀਂ ਸਦਾ ਸਕਦੇ, ਜੋ ਸ੍ਰੀ ਗੁਰੂ ਦਸਮੇਸ਼ ਹੁਕਮ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰ ਧਾਰਨ ਨਹੀਂ ਕਰਦੇ, ਬਲਕਿ ਹੋਰ ਹੋਰ ਅਲਪੱਗ ਦੇਹਧਾਰੀਆਂ ਨੂੰ ਗੁਰੂ ਥਾਪੀ ਫਿਰਦੇ ਹਨ। ਗੁਰਮਤਿ ਨਾਮ ਸਿਮਰਨ ਦੀ ਅਣਮੁਲੀ ਦਾਤਿ ਉਹਨਾਂ ਗੁਰੂ-ਡੰਮੀਆਂ ਦੇ ਹੱਥ ਉਕੀ ਹੀ ਨਹੀਂ ਆ ਸਕਦੀ।

ਹਰਿਨਾਮ ਰੂਪੀ ਸੱਚਾ ਨਿਰਮਲ ਅਤੇ ਅਪਰ ਅਪਾਰ ਧਨ ਕੇਵਲ ਗੁਰੂ ਨਾਨਕ ਦਸਮੇਸ਼ ਦੇ ਘਰ ਵਿਚ ਰਹਿ ਕੇ ਹੀ ਵਣਜਿਆ ਵਪਾਰਿਆ ਜਾ ਸਕਦਾ ਹੈ। ਗੁਰੂ ਘਰ ਤੋਂ ਹੀ ਗੁਰ ਮੰਤ੍ਰ ਗੁਰ ਸ਼ਬਦ ਦੀ ਪ੍ਰਾਪਤੀ ਹੋ ਸਕਦੀ ਹੈ ਅਤੇ ਇਸ ਬਿਧਿ ਦੀ ਪ੍ਰਾਪਤੀ ਹੋ ਕੇ ਹੀ ਨਾਮ ਰੂਪੀ ਸੱਚੀ ਵਥ ਦੇ ਭੰਡਾਰ ਭਰੇ ਜਾ ਸਕਦੇ ਹਨ।

ਜੋ ਜਨ ਨਾਮ-ਅਭਿਆਸ-ਕਮਾਈ ਨੂੰ ਹੋਰ ਧਨ ਸੰਪੈ ਮਾਇਆ ਦੇ ਵਿਹਾਜਣ ਦਾ ਵਸੀਲਾ ਬਣਾਉਂਦੇ ਹਨ, ਉਹ ਆਪਣੀ ਅਭਿਆਸ-ਕਮਾਈ ਦੀ ਨਿਰਾਦਰੀ ਕਰਦੇ ਹਨ। ਮਨਮੁਖ ਮਾਇਆ-ਵੇੜਿਆਂ ਦੇ ਸਉਦੇ ਕਸਉਦੇ ਸਭ ਬਿਖ-ਸੰਚਨੀ ਮਸਉਦੇ ਹਨ। ਉਨ੍ਹਾਂ ਨੂੰ ਮਾਇਆ-ਮੋਹ-ਬਿਖ-ਸੰਚਨੀ ਧਨ ਦਾ ਅਭਿਮਾਨ ਜਗਾਉਂਦਾ ਰਹਿੰਦਾ ਹੈ।

### ਸਿਮਰਨ-ਰਸ ਦੀ ਪ੍ਰਾਪਤੀ ਅੰਮ੍ਰਿਤ ਛਕ ਕੇ ਹੀ—

ਗੁਰੂ ਦੁਆਰੇ ਪੂਰਨ ਗੁਰਮਤਿ ਮਰਯਾਦਾ ਅਨੁਸਾਰ ਅੰਮ੍ਰਿਤ ਛਕ ਕੇ ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਧਾਰਨ ਕਰਦਿਆਂ ਹੋਇਆਂ ਪੰਜਾਂ ਪਿਆਰਿਆਂ ਤੋਂ ਗੁਰ-ਮੰਤ੍ਰ ਦੀਖਿਆ ਲਈ ਹੈ, ਤਿਨ੍ਹਾਂ ਵਿਰਲੇ ਚੁਣਿ-ਕਢੇ ਲਧੋਵਾਰਿਆਂ ਹੀ ਹਰਿ-ਰਸ ਚਖਿਆ ਹੈ। ਤਿਨ੍ਹਾਂ ਨੂੰ ਹੀ ਨਾਮ ਦਾ ਸਿਮਰਨ-ਰਸ ਆਇਆ ਹੈ। ਸਿਮਰਨ-ਰਸ ਭੀ ਤਿਨ੍ਹਾਂ ਨੂੰ ਐਸਾ ਆਇਆ ਹੈ ਕਿ ਉਹ ਸਿਮਰ ਸਿਮਰ ਕੇ ਦਿਨ ਰਾਤੀ ਸਦਾ ਆਤਮ-ਅਨੰਦ-ਵਿਗਾਸ ਵਿਚ ਹੀ ਖਿੜੇ ਰਹਿੰਦੇ ਹਨ। ਇਹ ਅਵਸਥਾ ਉਨ੍ਹਾਂ ਨੂੰ ਪੂਰੇ ਭਾਗਾਂ ਕਰਕੇ ਹੀ ਪ੍ਰਾਪਤਿ ਹੁੰਦੀ ਹੈ। ਅੰਤਰ ਬਾਹਰ ਵਿਗਾਸ ਚਾਨਣਾ ਕਰਨਹਾਰਾ ਹੈ ਤਾਂ ਸਿਰਫ ਸ਼ਬਦ ਰੂਪੀ ਦੀਪਕ ਹੀ ਹੈ, ਜੋ ਦੀਪਕ ਅਥਾਹ ਅਭਿਆਸ ਕਮਾਈ ਦਵਾਰਾ ਪਹਿਲਾਂ ਅਭਿਆਸੀ ਜਨਾਂ ਦੇ ਘਟ ਅੰਦਰ ਹੀ ਟਿਮਟਿਮਾ ਕੇ ਟਹਿਕ ਉਠਦਾ ਹੈ। ਫੇਰ ਅੰਦਰਲਾ ਜੋਤਿ-ਉਜਿਆਰਾ ਪਸਰ ਕੇ ਤ੍ਰੈਲੋਕ ਅਕਾਸ਼ ਪਤਾਲ ਸਾਰੇ ਹੀ

ਫੈਲ ਜਾਂਦਾ ਹੈ। ਇਸ ਪ੍ਰਕਾਰ 'ਸਬਦੁ ਦੀਪਕੁ ਵਰਤੈ ਤਿਹੁ ਲੋਇ'* ਦੇ ਸਿਧਾਂਤ ਵਾਲਾ ਨਭ-ਨਾਭ-ਜੋਤਿ-ਕ੍ਰਿਣ-ਕ੍ਰਾਂਤੀ-ਨਜ਼ਾਰਾ ਵਰਤਾਰਾ ਬਝ ਕੇ ਵਰਤੱਾਂ ਜਾਂਦਾ ਹੈ। ਇਸ ਜੋਤਿ-ਵਿਗਾਸ-ਰਹੱਸ ਨੂੰ ਜਿਸ ਨੇ ਭੀ ਚਖਿਆ ਹੈ ਸੋ ਮੋਹ ਮਾਇਆ ਦੀ ਤ੍ਰੈਗੁਣੀ ਮੈਲ ਤੋਂ ਨਿਰਮਲ ਹੋ ਗਿਆ ਹੈ। ਇਸ ਬਿਧਿ ਅੰਤਰ ਆਤਮੇ ਉਦੋਤ ਹੋ ਕੇ ਨਿਰਮਲ ਨਾਮ ਦੁਆਰਾ ਹੀ ਹਉਮੈ ਦੀ ਮੈਲ ਧੋਤੀ ਜਾਂਦੀ ਹੈ। ਇਸ ਪ੍ਰਕਾਰ ਦੀ ਸੱਚੀ ਭਗਤੀ ਦੇ ਪ੍ਰਭਾਵ ਨੂੰ ਹੀ ਸਦੀਵੀ ਸੁਖ ਦੀ ਪ੍ਰਾਪਤੀ ਹੁੰਦੀ ਹੈ। ਜਿਨ੍ਹਾਂ ਨੇ ਅਜਿਹੀ ਅਦੁਤੀ ਘਾਲਣਾ ਘਾਲ ਕੇ ਹਰਿ ਰਸ ਚਾਖਿਆ ਹੈ, ਸੋਈ ਸੱਚੇ ਹਰੀ-ਜਨ ਲੱਗ ਹਨ। ਤਿਨ੍ਹਾਂ ਨੂੰ ਸਦਾ ਸਦਾ ਅਨੰਦ ਵਿਗਾਸ ਹੀ ਰਹਿੰਦਾ ਹੈ। ਤਿਨ੍ਹਾਂ ਨੂੰ ਕਦੇ ਭੀ ਸੋਗ ਵਿਯੋਗ ਨਹੀਂ ਵਿਆਪਦਾ। ਉਹ ਆਪ ਮੁਕਤ ਰੂਪ ਹੋ ਜਾਂਦੇ ਹਨ। ਨਜ਼ੀਰ ਕਾਇਮ ਕਰਦੇ ਹਨ। ਹਰਿਨਾਮ ਜਪਦੇ ਹਨ ਅਤੇ ਹਰਿ ਤੋਂ ਸੁਖ ਪਾਉਂਦੇ ਹਨ। ਇਹ ਜ਼ਹੂਰ ਸਤਿਗੁਰੂ ਤੋਂ ਸਿਮਰਨ-ਦਾਤਿ ਪ੍ਰਾਪਤਿ ਕਰਨ ਵਾਲਿਆਂ ਦਾ ਹੈ। ਸਤਿਗੁਰੂ ਬਿਨਾਂ ਸਭ ਲੁਕਾਈ ਬਿਲਲਾਇ ਕੇ ਮਰ ਜਾਂਦੀ ਹੈ। ਦਿਨ ਰਾਤ ਉਹ ਦਝਦੇ ਭੁਜਦੇ ਰਹਿੰਦੇ ਹਨ। ਉਨ੍ਹਾਂ ਨੂੰ ਸ਼ਾਂਤ ਤ੍ਰਿਤੇ ਭੀ ਨਹੀਂ ਮਿਲਦੀ। ਕੇਵਲ ਸੱਚਾ ਸਤਿਗੁਰੂ ਮਿਲੇ ਤੇ ਹੀ ਤ੍ਰਿਸ਼ਨਾ-ਅਗਨੀ ਬੁਝਦੀ ਹੈ। ਬਸ ਸੱਚੀ ਸ਼ਾਂਤ ਅਤੇ ਸੱਚਾ ਸੁਖ ਸਤਿਗੁਰੂ ਤੋਂ ਸਿਮਰਨ-ਦਾਤਿ ਪ੍ਰਾਪਤਿ ਕਰਕੇ ਮਿਲਦਾ ਹੈ। ਯਥਾ ਗੁਰਵਾਕ :—

ਹਰਿਨਾਮੁ ਧਨੁ ਨਿਰਮਲੁ ਅਤਿ ਅਪਾਰਾ ॥ ਗੁਰ ਕੈ ਸਬਦਿ ਭਰੇ ਭੰਡਾਰਾ ॥
ਨਾਮੁ ਧਨ ਬਿਨੁ ਹੋਰ ਸਭ ਬਿਖੁ ਜਾਣੁ ॥
ਮਾਇਆ ਮੋਹਿ ਜਲੈ ਅਭਿਮਾਨੁ ॥੧॥
ਗੁਰਮੁਖਿ ਹਰਿ ਰਸੁ ਚਾਖੈ ਕੋਇ ॥
ਤਿਸੁ ਸਦਾ ਅਨੰਦ ਹੋਵੈ ਦਿਨੁ ਰਾਤੀ ਪੂਰੈ ਭਾਗਿ ਪਰਾਪਤਿ ਹੋਇ॥ਰਹਾਉ॥
ਸਬਦੁ ਦੀਪਕੁ ਵਰਤੈ ਤਿਹੁ ਲੋਇ ॥ ਜੋ ਚਾਖੈ ਸੋ ਨਿਰਮਲੁ ਹੋਇ ॥
ਨਿਰਮਲ ਨਾਮਿ ਹਉਮੈ ਮਲੁ ਧੋਇ ॥ ਸਾਚੀ ਭਗਤਿ ਸਦਾ ਸੁਖੁ ਹੋਇ॥੨॥
ਜਿਨਿ ਹਰਿ ਰਸ ਚਾਖਿਆ ਸੋ ਹਰਿ ਜਨੁ ਲੋਗੁ ॥
ਤਿਸੁ ਸਦਾ ਹਰਖੁ ਨਾਹੀ ਕਦੇ ਸੋਗੁ ॥
ਆਪਿ ਮੁਕਤੁ ਅਵਰਾ ਮੁਕਤੁ ਕਰਾਵੈ ॥
ਹਰਿ ਨਾਮੁ ਜਪੈ ਹਰਿ ਤੇ ਸੁਖੁ ਪਾਵੈ ॥੩॥
ਬਿਨੁ ਸਤਿਗੁਰ ਸਭ ਮੁਈ ਬਿਲਲਾਇ॥ਅਨਦਿਨੁ ਦਾਝਹਿ ਸਾਤਿ ਨ ਪਾਇ ॥
ਸਤਿਗੁਰੁ ਮਿਲੈ ਸਭੁ ਤ੍ਰਿਸਨ ਬੁਝਾਏ ॥
ਨਾਨਕ ਨਾਮਿ ਸਾਂਤਿ ਸੁਖੁ ਪਾਏ ॥੪॥੨॥

ਧਨਾਸਰੀ ਮ: ੩, ਪੰਨਾ ੬੬੪

* ਧਨਾਸਰੀ ਮ: ੩, ॥੨॥ (੪॥੨) ਪੰਨਾ ੬੬੪

ਗੁਰੂ ਨਾਨਕ ਸਾਹਿਬ ਦੇ ਘਰ ਵਿਚ ਆ ਕੇ ਹੀ ਸੱਚਾ ਸੁਖ ਅਤੇ ਸੱਚੀ ਸ਼ਾਂਤ-ਮੁਕਤਿ ਮਿਲਦੀ ਹੈ। ਜਿਸ ਕਿਸੇ ਨੂੰ ਮਿਲਦੀ ਹੈ ਤਾਂ ਕੇਵਲ ਸੱਚੇ ਸਤਿਗੁਰਾਂ ਦੇ ਦੁਆਰਿਓਂ ਹੀ ਸਿਮਰਨ-ਦਾਤਿ ਮਿਲਦੀ ਹੈ।

ਵਾਹਿਗੁਰੂ ਦਾ ਅਗ਼ਮ ਅਗੋਚਰ ਦਰਸ਼ਨ ਤਿਸੇ ਨੂੰ ਪ੍ਰਾਪਤ ਹੋਣਾ ਹੈ ਜਿਸ ਵਡਭਾਗੇ ਜਨ ਨੂੰ ਵਾਹਿਗੁਰੂ ਆਪ ਕਿਰਪਾ ਧਾਰ ਕੇ ਸੱਚਾ ਸਤਿਗੁਰੂ ਮਿਲਾਉਂਦਾ ਹੈ ਅਤੇ ਸਤਿਗੁਰੂ ਦੁਆਰਾ ਨਾਮ ਦੀ ਦਾਤਿ ਬਖਸ਼ਦਾ ਹੈ।

## ਚਹੁੰ ਜੁਗਾਂ ਦਾ ਨਿਸਤਾਰਾ
## ਸੱਚੇ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਦੁਆਰਾ ਹੀ–

ਇਸ ਬਿਧਿ ਸਤਿਗੁਰੂ ਸੱਚੇ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਸਾਰ ਕਲਜੁਗ ਦਾ ਉਧਾਰ ਕਰਨਾ ਹੈ। ਮਲ ਮੂਤ੍ਰ-ਧਾਰੀ ਮੂੜ ਮੁਗਧੁ ਪ੍ਰਾਣੀਆਂ ਨੇ ਭੀ, ਗੱਲ ਕੀ ਸਾਰੇ ਸੰਸਾਰ ਨੇ ਸੱਚੇ ਸਤਿਗੁਰੂ ਦੀ ਭਗਤੀ ਦੁਆਰਾ ਵਰੋਸਾਇ ਕੇ ਤਰਨਾ ਹੈ। ਯਥਾ ਗੁਰਵਾਕ :–

ਅਗਮ ਅਗੋਚਰੁ ਦਰਸੁ ਤੇਰਾ ਸੋ ਪਾਏ ਜਿਸੁ ਮਸਤਕਿ ਭਾਗੁ ॥
ਆਪਿ ਕ੍ਰਿਪਾਲੁ ਕ੍ਰਿਪਾ ਪ੍ਰਭਿ ਧਾਰੀ ਸਤਿਗੁਰਿ ਬਖਸਿਆ ਹਰਿ ਨਾਮੁ ॥੧॥
ਕਲਿਜੁਗੁ ਉਧਾਰਿਆ ਗੁਰਦੇਵ ॥
ਮਲ ਮੂਤ ਮੂੜ ਜਿ ਮੁਘਦ ਹੋਤੇ ਸਭਿ ਲਗੇ ਤੇਰੀ ਸੇਵ ॥੧॥ਰਹਾਉ॥
(੪॥੫॥੧੪੦) ਆਸਾ ਮ: ੫, ਪੰਨਾ ੪੦੬

ਪੁਨਾ–ਬੇਦ ਸਾਸਤ੍ਰ ਜਨ ਧਿਆਵਹਿ ਤਰਣ ਕਉ ਸੰਸਾਰੁ ॥
ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ ॥੨॥
ਕਾਮੁ ਕ੍ਰੋਧੁ ਅਹੰਕਾਰੁ ਬਿਨਸੈ ਮਿਲੈ ਸਤਿਗੁਰ ਦੇਵ ॥
ਨਾਮੁ ਦ੍ਰਿੜੁ ਕਰਿ ਭਗਤਿ ਹਰਿ ਕੀ ਭਲੀ ਪ੍ਰਭ ਕੀ ਸੇਵ ॥੩॥
(੪॥੨॥੧੩੭) ਆਸਾ ਮ: ੫, ਪੰਨਾ ੪੦੫

ਚੌਹਾਂ ਜੁਗਾਂ ਦਾ ਕਲਿਆਨ-ਨਿਬੇੜਾ ਗੁਰੂ ਗੁਰਦੇਵ ਦੁਆਰਿਓਂ ਨਾਮ-ਸਿਮਰਨ ਦੀ ਦਾਤਿ ਮਿਲਿਆਂ ਹੀ ਹੋਣਾ ਹੈ। ਸੰਸਾਰ-ਸਾਗਰ ਤਰਨ ਲਈ ਵੇਦ ਸ਼ਾਸਤ੍ਰਾਂ ਅੰਦਰ ਅਨੇਕ ਪ੍ਰਕਾਰ ਦੇ ਕਰਮ ਧਰਮ ਦ੍ਰਿੜ੍ਹਾਏ ਕਿਸੇ ਕੰਮ ਨਹੀਂ ਆਉਣੇ। ਇਨ੍ਹਾਂ ਸਭਨਾਂ ਕਰਮਾਂ ਧਰਮਾਂ ਰੂਪੀ ਨਾਨਾ ਪ੍ਰਕਾਰ ਦੀ ਕਿਰਿਆ ਦੇ ਉਪਰਿ ਨਾਮ ਰੂਪੀ ਆਚਾਰ (ਅਭਿਆਸ ਕਮਾਈ) ਹੈ। ਇਨ੍ਹਾਂ ਅਨਮਤ ਧਰਮ-ਕਰਮੀ ਕਿਰਿਆਂ ਦੁਆਰਾ ਤਾਂ ਕਾਮ ਕ੍ਰੋਧ ਅਹੰਕਾਰ ਆਦਿਕ ਪੰਜ ਦੂਤਾਂ ਦਾ ਬਿਨਾਸ ਭੀ ਨਹੀਂ ਹੁੰਦਾ। ਸਤਿਗੁਰੂ ਗੁਰਦੇਵ ਦੇ ਮਿਲਣ ਨਾਲ ਨਾਮ ਦ੍ਰਿੜ੍ਹ ਹੁੰਦਾ ਹੈ, ਪਰ ਸੱਚੀ ਸਿਮਰਨ-ਭਗਤੀ ਭਲੀ

ਬਿਧਿ ਸੇਵੀ ਕਮਾਈ ਜਾਂਦੀ ਹੈ ਤਾਂ ਜਾ ਕੇ ਕਾਮ ਕ੍ਰੋਧ ਅਹੰਕਾਰ ਆਦਿਕ ਦੂਤਾਂ ਦਾ ਪੱਕਾ ਬਿਨਾਸ ਅਤੇ ਉੱਕਾ ਅਭਾਵ ਹੁੰਦਾ ਹੈ। ਸਿਮਰਨ ਭਜਨ ਭਾਉ ਭਗਤੀ ਹੀ ਪ੍ਰਭੂ ਪਰਮਾਤਮਾ ਦੀ ਸਭ ਤੋਂ ਭਲੀ ਨਿਰਮਲੀ ਸੇਵ ਹੈ । ਨਾਮ-ਤੱਤ ਕੇਵਲ ਗੁਰਮਤਿ ਦੁਆਰਾ ਹੀ ਅਤੇ ਗੁਰੂ ਘਰ ਵਿਖੇ ਪ੍ਰਾਪਤ ਹੁੰਦਾ ਹੈ। ਸਿਮ੍ਰਤੀਆਂ ਸ਼ਾਸਤ੍ਰਾਂ ਤੋਂ ਇਸ ਤੱਤ ਪਦਾਰਥ ਦੀ ਲਭਤਾ ਨਹੀਂ ਹੁੰਦੀ। ਤੱਤ ਪਦਾਰਥ ਨਾਮ ਗੁਰੂ ਪੂਰੇ ਤੋਂ ਬਿਨਾਂ ਹੋਰ ਕਿਤੇ ਨਹੀਂ ਪਾਈਦਾ। ਇਹ ਜਗ ਬਪੜਾ ਜਨਮ ਮਰਨ ਦਾ ਕੀੜਾ ਹੈ, ਇਸ ਨੇ ਦੂਜੇ ਭਾਇ ਵਿਖੇ ਲਗ ਕੇ ਭਾਉ ਭਗਤੀ ਨੂੰ ਵਿਸਾਰ ਛਡਿਆ ਹੈ । ਸਤਿਗੁਰੂ ਪੂਰਾ ਮਿਲੇ ਤਾਂ ਗੁਰਮਤਿ ਦੁਆਰਾ ਪ੍ਰਾਪਤ ਹੁੰਦੀ ਹੈ, ਅਤੇ ਕੇਵਲ ਗੁਰਮਤਿ ਦੁਆਰਾ ਹੀ ਪ੍ਰਭੂ ਨੂੰ ਪਾਈਦਾ ਹੈ। ਸਤਿਗੁਰੂ ਤੋਂ ਘੁਥੇ ਬੇਮੁਖਾਂ ਨੇ ਐਵੇਂ ਮਾਨੁਖ ਜਨਮ ਦੀ ਬਾਜੀ ਹੀ ਹਾਰ ਦਿਤੀ ਹੈ। ਯਥਾ ਗੁਰਵਾਕ :—

ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ ॥ ਵਾਦੁ ਵਖਾਣਹਿ ਤਤੁ ਨ ਜਾਣਾ ॥
ਵਿਣੁ ਗੁਰ ਪੂਰੇ ਤਤੁ ਨ ਪਾਈਐ ਸਚ ਸੂਚੇ ਸਚੁ ਰਾਹਾ ਹੇ ॥੪॥
(੧੬॥੬॥੧੨) ਮਾਰੂ ਮ: ੧, ਪੰਨਾ ੧੦੩੨

ਪੁਨਾ :—ਜਨਮ ਮਰਨ ਕਉ ਇਹੁ ਜਗੁ ਬਪੜੋ ਇਨਿ ਦੂਜੈ ਭਗਤਿ ਵਿਸਾਰੀ ਜੀਉ।
ਸਤਿਗੁਰੁ ਮਿਲੈ ਤ ਗੁਰਮਤਿ ਪਾਈਐ ਸਾਕਤ ਬਾਜੀ ਹਾਰੀ ਜੀਉ ॥੩॥
(੪॥੮) ਸੋਰਠਿ ਮ: ੧, ਪੰਨਾ ੫੯੮

ਸਤਿਗੁਰ ਸੱਚਾ ਪਾਤਸ਼ਾਹ ਇਕੋ ਸਮੇਂ ਅੰਦਰ ਕੇਵਲ ਇਕੋ ਹੀ ਹੋ ਸਕਦਾ ਹੈ। ਵਰਤਮਾਨ ਸਮੇਂ ਅੰਦਰ ਸਤਿਗੁਰ ਸੱਚੇ ਪਾਤਸ਼ਾਹ ਦੀ ਗੁਰਗੱਦੀ ਅਤੇ ਗੁਰ ਪਦਵੀ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਹੀ ਪ੍ਰਾਪਤ ਹੈ। ਸੋ ਸਿਮਰਨ ਦੀ ਦਾਤਿ ਸਤਿਗੁਰ ਸੱਚੇ ਪਾਤਸ਼ਾਹ ਬਾਝੋਂ ਪਲੇ ਨਹੀਂ ਪੈਂਦੀ । ਗੁਰਦੁਆਰੇ, ਕੇਵਲ ਸਤਿਗੁਰੂ ਸੱਚੇ ਪਾਤਸ਼ਾਹ ਦੇ ਦੁਆਰਿਓਂ ਹੀ ਨਾਮ ਪਾਈਦਾ ਹੈ, ਹੋਰ ਕਿਤੇ ਨਹੀਂ। ਗੁਰਦੁਆਰਿਓਂ ਨਾਉਂ ਪਾਇ ਕੇ, ਅਰਥਾਤ ਸਤਿਗੁਰੂ ਤੋਂ ਸਿਮਰਨ ਦ੍ਰਿੜ੍ਹ ਮਤਿ ਹੋਇ ਅਤੇ ਸਤਿਗੁਰੂ ਦੇ ਹੁਕਮਾਂ ਰੂਪੀ ਭਾਣੇ ਅੰਦਰ ਚਲ ਕੇ ਪੂਰਨ ਰਹਿਤ ਬਿਬੇਕ ਧਾਰਨੀ ਹੋ ਕੇ ਹੀ ਨਾਮ ਮਨ ਵਿਖੇ ਵਸਦਾ ਹੈ । ਨਾਮ ਨੂੰ ਮਨ ਵਿਚ ਵਸਾਇ ਕੇ ਅਭਿਆਸੀ ਜਨ ਅਹਿਨਿਸ ਨਾਮ ਵਿਖੇ ਹੀ ਲਿਵ ਲਾਈ ਰਖਦੇ ਹਨ। ਯਥਾ ਗੁਰਵਾਕ :—

ਗੁਰ ਦੁਆਰੈ ਨਾਉ ਪਾਈਐ ਬਿਨੁ ਸਤਿਗੁਰ ਪਲੈ ਨ ਪਾਇ ॥
ਸਤਿਗੁਰ ਕੈ ਭਾਣੈ ਮਨਿ ਵਸੈ ਤਾ ਅਹਿਨਿਸਿ ਰਹੈ ਲਿਵ ਲਾਇ ॥੩॥
(੭॥੩॥੧੧) ਮਾਰੂ ਮ: ੧, ਪੰਨਾ ੧੦੧੫

ਸਤਿਗੁਰ ਬਾਝੋਂ, ਸਤਿਗੁਰੂ ਤੋਂ ਸਿਮਰਨ-ਦਾਤਿ ਪ੍ਰਾਪਤ ਕੀਤੇ ਬਾਝੋਂ

ਆਤਮ-ਰਾਮ ਪਰਗਾਸੁ ਨਹੀਂ ਹੁੰਦਾ। ਆਤਮ ਰਾਮ ਪਰਗਾਸੁ ਹੁੰਦਾ ਹੈ ਤਾਂ ਗੁਰੂ ਤੋਂ ਹੁੰਦਾ ਹੈ, ਕਿਸੇ ਅਲਪੱਗ ਦੇਹਧਾਰੀ ਆਪੋਂ ਬਣ ਬੈਠੇ ਗੁਰੂ ਤੋਂ ਨਹੀਂ ਹੁੰਦਾ। ਧੁਰੋਂ ਪਠਾਏ ਸਤਿਗੁਰੂ ਤੋਂ ਹੀ ਨਾਮ ਪ੍ਰਾਪਤ ਹੋ ਕੇ ਆਤਮ-ਰਾਮ ਪਰਗਾਸ ਹੁੰਦਾ ਹੈ। ਮਨ ਦੀ ਹਉਮੈ ਮੈਲ, ਪਾਰਸ ਰੂਪ ਅੰਮ੍ਰਿਤ ਬਾਣੀ, ਗੁਰ ਬਚਨਾਂਤ ਬਾਣੀ ਦੇ ਪਰਸੇ ਤੋਂ ਹੀ ਦੂਰ ਹੁੰਦੀ ਹੈ ਅਤੇ ਸਤਿਗੁਰੂ ਪਾਸੋਂ ਨਾਮ-ਸਿਮਰਨ ਦੀ ਦਾਤਿ ਪ੍ਰਾਪਤਿ ਕਰ ਕੇ ਫੇਰ ਅਨਦਿਨ ਨਾਮ ਅਭਿਆਸ ਕਮਾਈ ਰੂਪ ਭਗਤੀ ਵਿਚ ਰਤਿਆਂ ਹੀ ਮਨ ਨਿਰਮਲ ਹੁੰਦਾ ਹੈ ਅਤੇ ਇਤ ਬਿਧਿ ਭਗਤੀ ਕਰ ਕੇ ਹੀ ਗੁਰੂ ਪਾਈਦਾ ਹੈ। ਯਥਾ ਗੁਰਵਾਕ :—

ਆਤਮ ਰਾਮ ਪਰਗਾਸੁ ਗੁਰ ਤੇ ਹੋਵੈ ॥
ਹਉਮੈ ਮੈਲੁ ਲਾਗੀ ਗੁਰ ਸਬਦੀ ਖੋਵੈ ॥
ਮਨੁ ਨਿਰਮਲੁ ਅਨਦਿਨੁ ਭਗਤੀ ਰਾਤਾ ਭਗਤਿ ਕਰੇ ਹਰਿ ਪਾਵਣਿਆ ॥
੧॥ (੮॥੨੩॥੨੪) ਮਾਝ ਮ: ੩, ਪੰਨਾ ੧੨੩

ਪੁਨਾ— ਤੇਰੀਆ ਖਾਣੀ ਤੇਰੀਆ ਬਾਣੀ ॥ ਬਿਨੁ ਨਾਵੈ ਸਭ ਭਰਮਿ ਭੁਲਾਣੀ ॥
ਗੁਰ ਸੇਵਾ ਤੇ ਹਰਿ ਨਾਮੁ ਪਾਇਆ ਬਿਨੁ ਸਤਿਗੁਰ ਕੋਇ ਨ ਪਾਵਣਿਆ ॥
੧॥(੮॥੧੧॥੧੨) ਮਾਝ ਮ: ੩, ਪੰਨਾ ੧੧੬

ਇਸ ਪ੍ਰਕਾਰ ਦੇ ਅਨੇਕਾਂ ਵਾਕ ਹਨ ਜੋ ਕੇਵਲ ਇਸੇ ਗੱਲ ਉਤੇ ਜ਼ੋਰ ਦਿੰਦੇ ਹਨ ਕਿ ਬਿਨਾਂ ਸਤਿਗੁਰ ਦੇ ਕੋਈ ਪ੍ਰਾਣੀ ਕਿਸੇ ਪਾਸੋਂ ਨਾਮ ਨਹੀਂ ਲੈ ਸਕਦਾ। ਸਤਿਗੁਰੂ ਪਾਸੋਂ ਸਿਮਰਨ-ਦਾਤਿ ਪ੍ਰਾਪਤਿ ਹੋਏ ਬਿਨਾਂ ਸਭ ਲੁਕਾਈ ਭਰਮ ਭੁਲਾਈ ਹੀ ਫਿਰਦੀ ਰਹਿੰਦੀ ਹੈ। ਗੁਰੂ ਸਤਿਗੁਰ ਦਾ ਸੇਵਕ ਸਿਖ ਸਜ ਕੇ ਹੀ ਨਾਮ ਪਾਇਆ ਜਾ ਸਕਦਾ ਹੈ। ਸਤਿਗੁਰੂ ਦਾ ਸਿਖ ਸਜੇ ਬਿਨਾਂ ਕਿਸੇ ਨੂੰ ਭੀ ਸਿਮਰਨ-ਦਾਤਿ ਨਹੀਂ ਮਿਲ ਸਕਦੀ। ਬੜੇ ਬੜੇ ਸਿਧ ਸਾਧਕ ਬਿਲਲਾਇ ਥਕੇ ਹਨ, ਸਤਿਗੁਰੂ ਬਿਨਾਂ ਨਾਮ ਨਹੀਂ ਪਾਇਆ ਜਾਂਦਾ। ਸੱਚੇ ਸਤਿਗੁਰੂ ਦੀ ਦੀਖਿਆ ਲਏ ਬਾਝੋਂ, ਸਤਿਗੁਰੂ ਦੀ ਸੱਚੀ ਸਿਖੀ ਸੇਵਕੀ ਦੀ ਦਾਤਿ ਪ੍ਰਾਪਤ ਕੀਤੇ ਬਾਝੋਂ, ਸਿਮਰਨ ਦਾਤਿ ਕਿਸੇ ਨੂੰ ਭੀ ਨਹੀਂ ਮਿਲਦੀ। ਸਤਿਗੁਰ ਦਾ ਸੇਵਕ ਸਿਖ ਇਨ੍ਹਾਂ ਸਭਨਾਂ ਸਿਧ ਸਾਧਕਾਂ ਨੂੰ ਬਣਨਾ ਪਊ। ਬਿਨਾਂ ਬਣਿਆਂ ਸੱਚੇ ਸੁਖ ਦੀ ਪ੍ਰਾਪਤੀ ਕਿਸੇ ਨੂੰ ਭੀ ਨਹੀਂ ਹੋਣੀ।

ਐਸਾ ਸੱਚਾ ਸੁਖ-ਦਾਤਾ ਸਤਿਗੁਰੂ ਪੂਰੇ ਭਾਗਾਂ ਨਾਲ ਹੀ ਮਿਲਦਾ ਹੈ।

ਯਥਾ ਗੁਰਵਾਕ :—

ਬਿਨੁ ਗੁਰ ਨਾਮੁ ਨ ਪਾਇਆ ਜਾਇ ॥
ਸਿਧ ਸਾਧਿਕ ਰਹੇ ਬਿਲਲਾਇ ॥
ਬਿਨੁ ਗੁਰ ਸੇਵੇ ਸੁਖੁ ਨ ਹੋਵੀ ਪੂਰੇ ਭਾਗਿ ਗੁਰੁ ਪਾਵਣਿਆ ॥੩॥
(੮॥੯॥੧੦) ਮਾਝ ਮਹਲਾ ੩, ਪੰਨਾ ੧੧੫

ਐਸੇ ਨਾਮ ਦੇ ਦਾਤੇ ਪੂਰੇ ਸਤਿਗੁਰੂ ਨੂੰ ਵਾਹਿਗੁਰੂ ਆਪ ਹੀ ਮਿਲਾਉਂਦਾ ਹੈ । ਵਾਹਿਗੁਰੂ ਦਾ ਧੁਰੋਂ ਪਠਾਇਆ, ਧੁਰੋਂ ਮੇਲਿ ਮਿਲਾਇਆ ਸਤਿਗੁਰੂ ਹੀ ਜਗਤ ਉਧਾਰਕ ਸਿਮਰਨ-ਦਾਤਾ-ਗੁਰੂ ਬਣ ਸਕਦਾ ਹੈ। ਸਤਿਗੁਰੂ ਸੱਚੇ ਪਾਤਸ਼ਾਹ ਤੋਂ ਸਿਮਰਨ-ਦਾਤਿ ਲੈ ਕੇ ਹੀ ਵਾਹਿਗੁਰੂ ਦਾ ਸੱਚਾ ਸਰੂਪ ਲਖੀਦਾ ਹੈ । ਸਤਿਗੁਰੂ ਦੁਆਰਾ ਹੀ ਹਰੀ ਪ੍ਰਭੂ ਬੁਝਿਆ ਜਾ ਸਕਦਾ ਹੈ, ਐਵੇਂ ਨਹੀਂ । ਅਤੇ ਸੱਚਾ ਸਤਿਗੁਰੂ ਕੇਵਲ ਇਕੋ ਹੀ ਹੋ ਸਕਦਾ ਹੈ, ਜਿਸਨੂੰ ਗੁਰੂ ਕਰਤਾਰ ਆਪ ਗੁਰਿਆਈ ਦਾ ਟਿੱਕਾ ਦੇਵੇ । ਤਾਂਤੇ ਸੱਚੇ ਸਤਿਗੁਰੂ ਜੇਵਡ ਹੋਰ ਕਿਸੇ ਦੇਹਧਾਰੀ ਦਾ ਮਰਤਬਾ ਨਹੀਂ ਹੋ ਸਕਦਾ । ਐਸੇ ਇਕੋ ਸਤਿਗੁਰੂ ਦੀ ਚਰਨ ਸ਼ਰਨ ਨੂੰ ਛਡ ਕੇ ਹੋਰ ਕਿਸੇ ਦੇਹਧਾਰੀ ਪਰ ਗੁਰੂ-ਭਾਵਨਾ ਗੁਰਸਿਖਾਂ ਨੂੰ ਨਹੀਂ ਰਖਣੀ ਚਾਹੀਦੀ । ਇਕ ਗੁਰੂ ਸੱਚੇ ਸਤਿਗੁਰੂ ਨੂੰ ਛਡ ਕੇ ਅਨੇਕਾਂ ਦੰਭਧਾਰੀ ਗੁਰੂਆਂ ਨੂੰ ਮੰਨਣ ਵਾਲੇ ਗੁਰੂ ਦੇ ਸਿਖ ਨਹੀਂ, ਉਨ੍ਹਾਂ ਨੂੰ ਨਾਮ ਸਿਮਰਨ ਦੀ ਪ੍ਰਾਪਤੀ ਉਕੀ ਹੀ ਨਹੀਂ ਹੋ ਸਕਦੀ। ਦਇਆ ਧਾਰਿ ਕੇ ਹੀ ਵਾਹਿਗੁਰੂ ਐਸੇ ਸਤਿਗੁਰੂ ਦਾ ਮੇਲ ਮਿਲਾਉਂਦਾ ਹੈ । ਯਥਾ ਗੁਰਵਾਕ—

ਸਤਿਗੁਰੁ ਦਾਤਾ ਹਰਿ ਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ ॥
ਸਤਿਗੁਰਿ ਹਰਿ ਪ੍ਰਭੁ ਬੁਝਿਆ ਗੁਰ ਜੇਵਡੁ ਅਵਰੁ ਨ ਕੋਇ...॥੨॥
(੪॥੧॥੬੫) ਸਿਰੀਰਾਗੁ ਮ: ੪ ਘਰੁ ੧, ਪੰਨਾ ੩੯

ਮਾਨੁਖਾ ਦੇਹ ਧਾਰਨ ਦਾ ਪਰਮ ਪਰਯੋਜਨ ਗੁਰ ਤੱਤ ਆਦਰਸ਼ ਵਾਹਿਗੁਰੂ ਦਰਸ਼ਨ ਦੀ ਪ੍ਰਾਪਤੀ, ਪ੍ਰਭੂ ਮਿਲਾਪ ਮਈ ਪ੍ਰਾਪਤੀ ਹੈ। ਇਹ ਪ੍ਰਾਪਤੀ ਕੇਵਲ ਸਤਿਗੁਰ ਪ੍ਰਸਾਦਿ ਦਵਾਰਾ ਹੀ ਸੰਭਵ ਹੈ । ਸਤਿਗੁਰ ਸ਼ਰਨਾਈ ਆਇਆਂ ਹੀ ਅਤੇ ਸਤਿਗੁਰ ਸ਼ਰਨੀ ਆਇ ਕੇ ਨਾਮ ਧਨ ਵਣੰਜਿਆਂ ਹੀ ਪ੍ਰਭੂ ਪ੍ਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ। ਵਣਜਾਰੇ ਸਿਖ ਸਤਿਗੁਰੂ ਦੇ ਦੁਆਰਿਓਂ ਸਿਮਰਨ ਦੀ ਦਾਤਿ ਪ੍ਰਾਪਤ ਕਰ ਕੇ ਅਤੇ ਅਤੁਟ ਅਭਿਆਸ ਕਮਾਈਆਂ ਕਰ ਕੇ ਨਾਮੀ ਅਕਾਲ ਪੁਰਖ ਨੂੰ ਪਾਵਣ ਦੇ ਵਡਭਾਗੀ ਬਣਦੇ ਹਨ। ਸਤਿਗੁਰੂ ਦੇ ਸਿਖ ਸੰਤ ਜਨਾਂ ਮਈ ਮਿਤਾਂ ਪੁੱਤਾਂ ਭਾਈਆਂ ਬਾਝੋਂ ਨਾਮੁ ਕਿਸੇ ਨੂੰ ਨਹੀਂ ਮਿਲਦਾ ਅਤੇ ਸੱਚੇ ਸਤਿਗੁਰੂ ਦੇ ਦੁਆਰਿਓਂ ਹੀ ਮਿਲਦਾ ਹੈ। ਯਥਾ ਗੁਰਵਾਕ :—

ਮੈ ਹਰਿ ਬਿਨੁ ਅਵਰੁ ਨ ਕੋਇ ॥
ਹਰਿ ਗੁਰ ਸਰਣਾਈ ਪਾਈਐ ਵਣਜਾਰਿਆ ਮਿਤ੍ਰਾ
ਵਡਭਾਗਿ ਪਰਾਪਤਿ ਹੋਇ ॥੧॥ਰਹਾਉ॥
ਸੰਤ ਜਨਾ ਵਿਣੁ ਭਾਈਆ ਹਰਿ ਕਿਨੈ ਨ ਪਾਇਆ ਨਾਉ ॥
ਸਿਰੀਰਾਗੁ ਮ: ੪ ਵਣਜਾਰਾ, ਪੰਨਾ ੮੧-੮੨

ਨਾਮ-ਨਿਧਾਨ-ਜਾਪ ਕਮਾਇਆਂ ਵਾਲੇ ਭਾਈ ਜਨਾਂ ਨੂੰ ਹੀ ਸੰਤ ਜਨਾਂ ਦੀ

ਪਦਵੀ ਪ੍ਰਾਪਤ ਹੈ, ਪਰ ਉਹ ਸਿਖ ਸੰਤ ਹੀ ਕਹਾਉਂਦੇ ਹਨ। ਗੁਰੂ ਸੰਤ ਦੀ ਪਦਵੀ ਗੁਰਮਤਿ ਅੰਦਰਿ ਸਿਖ ਸੰਤਾਂ ਨੂੰ ਪ੍ਰਾਪਤ ਨਹੀਂ। ਨਾਮ-ਰਸਾਇਣੀ ਅੰਮ੍ਰਿਤ-ਪਦਾਰਥ ਸਿਖ ਸੰਤ ਰੂਪੀ ਸੁੱਚਿਆਂ ਸੂਧਿਆਂ ਭਾਂਡਿਆਂ ਅੰਦਰਿ ਹੀ ਸਮਾਉਂਦਾ ਹੈ, ਮਨਮੁਖੀ ਮੂਧਿਆਂ ਭਾਂਡਿਆਂ ਵਿਚ ਨਹੀਂ ਸਮਾਉਂਦਾ। ਗੁਰਦੀਖਿਆ ਦੁਆਰਾ ਹੀ ਨਾਮ ਦਾ ਨਿਵਾਸ ਸੁੱਚੇ ਸੂਧੇ ਭਾਂਡੇ ਅੰਦਰ ਹੁੰਦਾ ਹੈ। ਓਹੀ ਭਾਂਡੇ ਸੱਚੇ ਅਤੇ ਸੁੱਚੇ ਹਨ ਜਿਨ੍ਹਾਂ ਨੂੰ ਸ਼ਬਦ ਦੀ ਸੱਚੀ ਪਿਆਸ ਲਗੀ ਹੈ। ਯਥਾ ਗੁਰਵਾਕ :—

ਨਾਮਿ ਸਮਾਵੈ ਜੋ ਭਾਡਾ ਹੋਇ॥ ਊਂਧੈ ਭਾਂਡੈ ਟਿਕੈ ਨ ਕੋਇ॥
ਗੁਰ ਸਬਦੀ ਮਨਿ ਨਾਮ ਨਿਵਾਸੁ॥
ਨਾਨਕ ਸਚੁ ਭਾਂਡਾ ਜਿਸੁ ਸਬਦ ਪਿਆਸ॥੪॥੩॥੨੩॥
ਗਉੜੀ ਗੁਆ: ਮ: ੩, ਪੰਨਾ ੧੫੮

ਸਿਧਿਆਂ ਭਾਂਡਿਆਂ ਨੇ ਸਤਿਗੁਰੂ ਤੋਂ ਸਿਮਰਨ-ਦਾਤਿ ਪ੍ਰਾਪਤਿ ਕਰ ਕੇ ਫੇਰ ਨਾਮ ਅਭਿਆਸ ਕਮਾਈਆਂ ਦਾ ਬਿਲੋਰਨਾ ਬਿਲੋਵਿਆ ਹੈ ਅਤੇ ਇਸ ਬਿਧੀ ਗੁਰਮੁਖ ਜਨਾਂ ਨੇ ਅੰਦਰੋਂ ਹੀ ਮਥ ਕੇ ਤੱਤ ਕਢਿਆ ਹੈ। ਸਰੀਰ ਸਰੋਵਰ ਵਿਚੋਂ ਹੀ ਇਨ੍ਹਾਂ ਨੂੰ ਨਾਮ ਰੂਪੀ ਰਤਨ ਪਦਾਰਥ ਜੋਤਿ ਪ੍ਰਕਾਸ਼ ਹੀਰੇ ਕਣੀ ਦੀ ਜੋਤਿ ਮਣੀ ਪ੍ਰਾਪਤ ਹੋਈ ਹੈ।

ਸਰੀਰਿ ਸਰੋਵਰਿ ਗੁਣ ਪਰਗਟਿ ਕੀਏ॥
ਨਾਨਕ ਗੁਰਮੁਖਿ ਮਥਿ ਤਤੁ ਕਢੀਏ॥੪॥੫॥੫੭॥
ਆਸਾ ਮ: ੫, ਪੰਨਾ ੩੬੭

ਪ੍ਰੰਤੂ ਇਹ ਤੱਤ ਅੰਮ੍ਰਿਤ, ਅੰਮ੍ਰਿਤ ਰਸਾਇਣੀ ਖੀਰ ਮਥੇ ਤੇ ਹੀ ਪ੍ਰਾਪਤ ਹੁੰਦਾ ਹੈ, ਨੀਰ ਵਿਰੋਲਿਆਂ ਨਹੀਂ ਹੁੰਦਾ। ਗੁਰਬਾਣੀ ਹੀ ਅੰਮ੍ਰਿਤ ਰਸਾਇਣੀ ਖੀਰ ਸਮੁੰਦਰ ਹੈ, ਜਿਸ ਨੂੰ ਮਥਿਆਂ ਅੰਮ੍ਰਿਤ ਗੁਣ ਰੂਪੀ ਹੀਰਾ ਰਤਨ ਜੋਤਿ-ਵਿਗਾਸ ਜਗਮਗੀ ਸਰੂਪ ਵਿਖੇ ਘਟ ਅੰਤਰਿ ਹੀ ਆਨਿ ਜਗਮਗਾਉਂਦਾ ਹੈ। ਅਨਦਿਨ ਗੁਰਬਾਣੀ ਰੂਪੀ ਗੁਣ ਗਾਵਣ ਕਰਿ, ਅੰਮ੍ਰਿਤ ਨਾਮ ਰੂਪੀ ਤੱਤ ਵੱਥ ਵਿਚੋਂ ਵਿਗਾਸ ਆਉਂਦੀ ਹੈ। ਯਥਾ ਗੁਰਵਾਕ :—

ਅਨਦਿਨੁ ਹਰਿ ਕੇ ਗੁਣ ਰਵੈ ਗੁਣ ਪਰਗਟੁ ਕਿਤਾ...੯॥
ਗੂਜਰੀ ਕੀ ਵਾਰ ਮ: ੩, ਪੰਨਾ ੫੧੫

ਰਵਣ ਜੋਗ ਗੋਬਿੰਦ ਗੁਣਾਂ ਦਾ ਸਾਗਰ ਗੁਰਬਾਣੀ ਦੇ ਬੋਹਿਥ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੱਚੇ ਗੁਰਦੇਵ ਹੀ ਹਨ, ਜਿਸ ਅੰਦਰ ਧੁਰ ਕੀ ਆਈ ਪਾਰਸ ਬਾਣੀ ਰੂਪੀ ਅੰਮ੍ਰਿਤ ਭਰਪੂਰ ਹੈ, ਧੁਰੋਂ ਪੂਰ ਭਰਪੂਰ ਹੈ।

ਸਤਿਗੁਰੂ ਨਾ ਸਿਰਫ਼ ਸਿਮਰਨ-ਦਾਤਾ ਹੀ ਹੈ, ਬਲਕਿ ਜੋ ਧੁਰੋਂ ਆਈ ਬਾਣੀ

ਰੂਪੀ ਅੰਮ੍ਰਿਤ ਬਚਨਾਂ ਦਾ ਤੱਤ ਬਖਿਆਤਾ ਹੈ। ਸੋ ਸਤਿਗੁਰੂ ਗੁਰਦੇਵ ਹੀ ਸੱਚੀ ਪਦਵੀ ਦਾ ਅਧਿਕਾਰੀ ਹੈ। ਸਤਿਗੁਰੂ ਦੇ ਮੁਖੋਂ ਉਚਰੇ ਗੁਰਬਾਣੀ ਰੂਪੀ ਪਾਰਸ-ਬਚਨਾਂ ਦੀ ਪਾਰਸ-ਕਲਾ ਤਿਨ੍ਹਾਂ ਵਡਭਾਗੇ ਜਨਾਂ ਨੂੰ ਵਾਹਿਗੁਰੂ ਸੰਗ ਜੋੜਨ ਦਾ ਸੁਭਾਗ ਬਖਸ਼ਦੀ ਹੈ ਜਿਨ੍ਹਾਂ ਨੂੰ ਕਿ ਸਤਿਗੁਰੂ ਸਾਹਿਬ ਅੰਮ੍ਰਿਤ ਬਚਨਾਂ ਦੀ ਦਾਤਿ ਦੇ ਪਾਤਰ ਬਣਾਉਂਦੇ ਹਨ। ਯਥਾ ਗੁਰਵਾਕ :—

ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥
ਨਾਨਕ ਭਾਗ ਭਲੇ ਤਿਸੁ ਜਨ ਕੇ ਜੋ ਹਰਿ ਚਰਣੀ ਚਿਤੁ ਲਾਵੈ ॥੫॥੪॥

ਮਲਾਰ ਮ: ੪, ਪੰਨਾ ੧੨੬੪

ਇਸ ਗੁਰਵਾਕ ਅਨੁਸਾਰ ਅਜ ਇਸ ਵਰਤਮਾਨ ਕਾਲ ਅੰਦਰ ਅੰਮ੍ਰਿਤ ਬਚਨਾਂ ਦਾ ਭੰਡਾਰ, ਗੁਰਬਾਣੀ ਰੂਪੀ ਅੰਮ੍ਰਿਤ ਬਚਨਾਂ ਦਾ ਸੁਣਾਵਣਹਾਰ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਇਸ ਗੁਰਵਾਕ ਦੀ ਕਸਉਟੀ ਅਨੁਸਾਰ ਕੋਈ ਭੀ ਅਲਪੱਗ ਦੇਹਧਾਰੀ ਪੁਰਸ਼ ਗੁਰੂ ਕਹਾਉਣ ਦਾ ਅਧਿਕਾਰੀ ਨਹੀਂ। ਗੁਰੂ ਬਾਣੀ ਮਈ ਅੰਮ੍ਰਿਤ ਬਚਨਾਂ ਦੀ ਸ੍ਰੋਤ ਸ੍ਰਵਣੀ ਪੈ ਸਕਦੀ ਹੈ ਤਾਂ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਰਤੱਖ ਹਰਿ ਮੂਰਤ ਦੇ ਸਰੂਪ ਤੋਂ ਪੈ ਸਕਦੀ ਹੈ। ਦਸੋ ਗੁਰੂ ਪਾਤਸ਼ਾਹੀਆਂ ਦੇ ਸੱਚੇ ਸਰੂਪ ਪਰਤੱਖ ਗੁਰਾਂ ਦੀ ਦੇਹ, ਸੱਚੇ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਹੋਰ ਕੋਈ ਦੇਹਧਾਰੀ ਗੁਰੂ ਅੰਮ੍ਰਿਤ ਬਚਨ ਸੁਣਾਉਣ ਦੇ ਸਮਰੱਥ ਨਹੀਂ। ਇਹ ਸਮਰੱਥਤਾ ਤਾਂ ਸਿਰਫ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸੁਣ ਪੜ੍ਹ ਕੇ ਅੰਮ੍ਰਿਤ ਬਚਨਾਂ ਦਾ ਸੁਣਾਵਣਾ ਅਤੇ ਉਚਾਰਨਹਾਰਾ, ਬਾਣੀ ਵਕਤਾ, ਪਾਠ ਸੁਣਾਵਣਹਾਰਾ ਪਾਠੀ ਯਾ ਗੁਰੂ ਹੁਕਮ ਸੁਣਾਵਣਹਾਰਾ ਸੇਵਕ ਮੇਵੜਾ ਹਰਗਿਜ਼ ਹਰਗਿਜ਼ ਹਰਗਿਜ਼ ਗੁਰੂ ਗੁਰਦੇਵ ਨਹੀਂ ਸਦੱਾ ਸਕਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਤੋਂ ਵਾਚ ਕੇ ਨਾਮ ਬਾਣੀ ਸੁਣਾਵਣਹਾਰਾ ਐਸਾ ਹੀ ਸਿਮਰਨ-ਦਾਤਾ ਨਹੀਂ ਹੋ ਸਕਦਾ, ਨਾ ਹੀ ਸਦੱਾ ਸਕਦਾ ਹੈ, ਜੈਸਾ ਕਿ ਇਕ ਇਕੱਲਾ ਅਭਿਆਸੀ ਜਨ ਗੁਰੂ ਦੁਆਰਿਓਂ ਨਾਮ ਦੀ ਦਾਤਿ ਪ੍ਰਾਪਤ ਕਰ ਕੇ ਅਗਾਂਹ ਕਿਸੇ ਨੂੰ ਨਾਮ ਗੁਰਮੰਤ੍ਰ ਦੀਖਿਆ ਯਾ ਸਿਮਰਨ ਨਹੀਂ ਦ੍ਰਿੜ੍ਹਾ ਸਕਦਾ। ਇਸਦਾ ਸਿਮਰਨ ਦ੍ਰਿੜ੍ਹਾਵਣਾ ਐਸਾ ਹੀ ਤੱਤ ਸਫਲਤਾ ਹੀਨ ਹੈ ਜੈਸਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਤੋਂ ਨਾਮ ਬਾਣੀ ਦਾ ਪਾਠ ਮਾਤਰ ਸੁਣਾਵਣਾ ਅਪੂਰਨ ਸਫਲਤਾ ਸੁਖਦਾਇਕ ਹੈ। ਪਾਠੀ ਦਾ ਸਿਮਰਨ ਪਾਠ ਸੁਣਾਵਣਾ ਸਤਿਗੁਰੂ ਦੇ ਪਰਤੱਖ ਅੰਮ੍ਰਿਤ ਬਚਨ ਸੁਣਾਵਣ ਸਦਰਸ਼ ਨਹੀਂ, ਹਰਗਿਜ਼ ਨਹੀਂ। -ਬਾਣੀ, ਗੁਰਬਾਣੀ ਦੇ ਪਾਠ ਮਾਤਰ ਸੁਣਾਵਣ ਨਾਲ ਕੋਈ ਉਚੇ ਤੋਂ ਉਚਾ ਗੁਰਮੁਖ ਜਨ ਅੰਮ੍ਰਿਤ ਬਚਨ ਸਮਰੱਥਾ ਵਾਲੇ ਅੰਮ੍ਰਿਤ ਬਚਨਾਂ ਦੇ ਸੋਮੇ ਸਤਿਗੁਰੂ ਸਦਰਸ਼ ਨਹੀਂ ਹੋ ਸਕਦਾ, ਨਾ ਹੀ ਗੁਰਬਾਣੀ ਦੇ ਪਾਠ ਦੀ ਸੰਥਿਆ ਸਿਖਾਵਣਹਾਰਾ, ਨਾ

ਹੀ ਗੁਰੂ ਬਾਣੀ, ਅੰਮ੍ਰਿਤ ਕਥਾ ਦਾ ਅਰਥਾਵਣਹਾਰਾ ਗੁਰੂ ਸਦੱਾ ਸਕਦਾ ਹੈ। ਗੁਰਬਾਣੀ ਦੇ ਪਾਠ ਰੂਪੀ ਅੰਮ੍ਰਿਤ ਕਥਾ, ਪਾਰਸ ਰੂਪ ਅਕੱਥ ਕਥਾ ਕਥਨਹਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਮਈ ਪਾਰਸ ਬਾਣੀ ਨਾਲ ਪਰਸ ਕੇ ਪਰਸਦਾ ਪਰਸਦਾ ਖ਼ੁਦ ਤਾਂ ਪਾਵਨ ਪਵਿੱਤਰ ਹੋ ਜਾਂਦਾ ਹੈ, ਪਰ ਸਿਮਰਨ-ਦਾਤਾ ਸਤਿਗੁਰੂ ਨਹੀਂ ਬਣ ਸਕਦਾ। ਸਤਿਗੁਰੂ ਸਾਹਿਬ ਜੀ ਦੇ ਸਾਖਯਾਤ ਸਰੂਪ ਤੋਂ ਸਰੂਪਤ ਹੋ ਕੇ ਅੰਮ੍ਰਿਤ ਬਾਣੀ ਦਾ ਪਾਠ ਸੁਣਾਵਣਹਾਰਾ ਸ੍ਰੋਤੇ ਜਨਾਂ ਉਤੇ ਭੀ ਅੰਮ੍ਰਿਤ ਬਾਣੀ ਦਾ ਪਾਰਸ ਪ੍ਰਭਾਵ ਵਰਤਣ ਵਰਤੱਾ ਸਕਦਾ ਹੈ ਅਤੇ ਅਣਰੁਚਿਆਂ ਦੀ ਰੁਚੀ ਗੁਰੂ ਬਾਣੀ ਵਲ ਲਿਅੱਾ ਸਕਦਾ ਹੈ, ਪਰ ਸਿਮਰਨ ਨਹੀਂ ਦ੍ਰਿੜ੍ਹਾ ਸਕਦਾ । ਸਿਮਰਨ ਵਲ ਰੁਚੀ ਰੁਚਿਅੱਾ ਸਕਦਾ ਹੈ, ਪਰ ਸਿਮਰਨ ਦਾਤਿ ਦਾ ਦਾਤਾ ਨਹੀਂ ਬਣ ਸਕਦਾ ਅਤੇ ਸਿਮਰਨ-ਦਾਤਾ-ਸਤਿਗੁਰੂ ਨਹੀਂ ਸਦੱਾ ਸਕਦਾ । ਅੰਮ੍ਰਿਤ ਬਾਣੀ ਅੰਮ੍ਰਿਤ ਨਾਮ ਮਈ ਸੁਆਂਤੀ ਬੂੰਦ ਜੋ ਚਾਤ੍ਰਿਕ ਤਿਖਹਾਰਿਆਂ ਦੇ ਕੰਠ ਅੰਦਰ ਪਰਵੇਸ਼ ਹੋ ਸਕਦੀ ਹੈ ਤਾਂ ਕੇਵਲ ਸਤਿਗੁਰੂ ਸੁਆਂਤੀ-ਬੂੰਦ-ਦਾਤੇ ਦੁਆਰਾ ਹੀ ਹੋ ਸਕਦੀ ਹੈ। ਅੰਮ੍ਰਿਤ ਬਾਣੀ ਦੇ ਭੰਡਾਰ, ਅੰਮ੍ਰਿਤ ਬਚਨਾਂ ਦੇ ਸਾਗਰ 'ਪਰਤੱਖ ਹਰਿ ਮੂਰਤਿ' ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਰਸ-ਰਸਾਇਣੀ-ਤਾਬਿਆ ਹਜ਼ੂਰੀ ਵਿਚ ਪੰਜੇ ਗੁਰਮੁਖ ਪਿਆਰੇ ਹੀ ਪਾਰਸ ਰਸਾਇਣੀ ਆਕ੍ਰਖਣ ਕਲਾ ਵਰਤਾ ਸਕਦੇ ਹਨ, ਇਕੜ ਦੁਕੜ ਕੋਈ ਸਿਖ ਭੀ ਐਸਾ ਕਰਨ ਤੋਂ ਅਸਮਰਥ ਹੈ । ਧੁਰੋਂ ਆਈ ਬਾਣੀ ਰੂਪੀ ਅੰਮ੍ਰਿਤ ਬਚਨ ਉਤਰੇ ਹਨ ਤਾਂ ਕੇਵਲ ਦਸੇ ਪਾਤਸ਼ਾਹੀਆਂ ਦੇ ਮੁਖਾਰਬਿੰਦ ਵਿਚ ਉਤਰੇ ਹਨ ਯਾ ਦਸਾਂ ਗੁਰੂ ਪਾਤਸ਼ਾਹੀਆਂ ਦੇ ਸੱਚੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦੇਹ ਵਿਚ ਹੀ ਉਤਰੇ ਹਨ । ਪਰਗਟ ਗੁਰਾਂ ਦੀ ਦੇਹ ਜੁ ਹੋਏ । ਹੋਰ ਕਿਸੇ ਦੇਹਧਾਰੀ ਦੀ ਦੇਹ ਵਿਚ ਨਹੀਂ ਉਤਰ ਸਕਦੇ । ਸੋ ਅੰਮ੍ਰਿਤ ਬਚਨ ਪ੍ਰਾਪਤ ਹੋਣਗੇ ਤਾਂ ਬਾਣੀ ਬੋਹਿਥ ਦੇ ਅੰਮ੍ਰਿਤ ਬਚਨਾਂ ਦੇ ਜਹਾਜ਼ ਗੁਰੂ ਗਰੀਬ ਨਿਵਾਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦੇਹ ਤੋਂ ਹੀ ਪ੍ਰਾਪਤ ਹੋਣਗੇ, ਹੋਰ ਕਿਸੇ ਤੋਂ ਨਹੀਂ। ਤਾਂ ਹੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਸਤਿਗੁਰ ਦੇਉ ਪਰਤੱਖ ਹਰਿ ਮੂਰਤਿ ਹੈ, ਜਿਥੋਂ ਕਿ ਅੰਮ੍ਰਿਤ ਬਾਣੀ ਦਾ ਸੋਮਾ ਸਫੁਟ ਹੁੰਦਾ ਹੈ। ਜੋ ਜਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਪਰ ਪਰਤੱਖ ਗੁਰੂ ਗੁਰਦੇਵ ਵਾਲੀ ਸ਼ਰਧਾ ਭਾਵਨੀ ਲਿਆਉਂਦਾ ਹੈ ਉਹ ਹਰਿ ਚਰਨੀ ਚਿਤ ਲਾਉਂਦਾ ਹੈ। "ਨਾਨਕ ਭਾਗ ਭਲੇ ਤਿਸੁ ਜਨ ਕੇ ਜੋ ਹਰਿ ਚਰਣੀ ਚਿਤੁ ਲਾਵੈ" ਵਾਲੀ ਪੰਕਤੀ ਦਾ ਇਹ ਪ੍ਰਮਾਰਥ ਹੈ।

ਸਦੀਵ ਕਾਲ ਅੰਮ੍ਰਿਤ ਬਚਨ ਸੁਣਾਵਣਹਾਰਾ ਅਤੇ ਅੰਮ੍ਰਿਤ ਬਚਨ ਸੁਣਾ ਕੇ ਸਿਮਰਨ-ਦਾਤਿ ਦੇਵਣਹਾਰਾ ਪਰਤੱਖ ਹਰੀ ਮੂਰਤਿ ਸਤਿਗੁਰੂ ਗੁਰਦੇਵ ਹੈ, ਤਾਂ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਸਤਿਗੁਰੂ ਸੱਚੇ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਮ੍ਰਿਤ

ਮਈ ਮੀਠੇ ਬਚਨ ਸੁਣ ਕੇ ਹੀ ਵਾਹਿਗੁਰੂ ਦਾ ਨਾਮ ਮੀਠਾ ਅਤਿ ਮੀਠਾ ਲਗਦਾ ਹੈ। ਗੁਰਬਾਣੀ, ਗੁਰਮਤਿ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਹੀ ਹੈ, ਹੋਰ ਕੋਈ ਬਾਣੀ ਗੁਰਬਾਣੀ ਨਹੀਂ। ਨਾ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਬਿਹੂਣ ਹੋਰ ਕੋਈ ਬਾਣੀ ਅੰਮ੍ਰਿਤ ਰੂਪ ਹੈ, ਯਾ ਪਾਰਸ ਕਲਾ ਸੰਪੰਨ ਅੰਮ੍ਰਿਤ ਬਾਣੀ ਹੈ। ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੁਖਾਰਬਿੰਦ ਦੁਆਰਾ ਜਦ ਨਿਕਸਦੇ ਹਨ ਤਾਂ ਅੰਮ੍ਰਿਤ ਮਈ ਮੀਠੇ ਬਚਨ ਹੀ ਨਿਕਸਦੇ ਹਨ, ਤਾਂ ਹੀ ਤੇ ਸਤਿਗੁਰੂ ਬਾਣੀ ਗੁਰੂ ਰੂਪ ਹੈ, ਤਾਂ ਹੀ ਤੇ ਇਸ ਅੰਮ੍ਰਿਤ ਬਾਣੀ ਦਾ ਸਰਚਸ਼ਮਾ ਸ੍ਰੀ ਗੁਰੂ ਗ੍ਰੰਥ ਸਾਹਿਬ, ਪੁਰਖ ਪੁਰਖੋਤਮ ਹੈ, ਪੁਰਖਾਂ ਸਿਰ ਸਰਬੋਤਮ ਪੁਰਖੁ ਹੈ। ਤਾਂਤੇ ਇਸ ਪੁਰਖੁ ਪੁਰਖੋਤਮ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਾਲ ਹੀ ਗੁਰਸਿਖਾਂ ਨੂੰ ਪੂਰਨ ਸ਼ਰਧਾ ਭਾਵਨਾ ਸੇਤੀ ਚਿਤ ਲਾਉਣਾ ਚਾਹੀਦਾ ਹੈ, ਹੋਰ ਕਿਸੇ ਪਾਸੇ ਚਿਤ ਨਹੀਂ ਦੇਣਾ ਚਾਹੀਏ। ਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਛੁਟ ਹੋਰ ਕਿਸੇ ਦੇਹਧਾਰੀ ਨੂੰ ਗੁਰੂ ਮੰਨਣਾ ਚਾਹੀਏ। ਯਥਾ ਗੁਰਵਾਕ –

ਗੁਰਮਤਿ ਹਰਿ ਹਰਿ ਮੀਠਾ ਲਾਗਾ ਗੁਰੁ ਮੀਠੇ ਬਚਨ ਕਢਾਵੈਗੋ ॥
ਸਤਿਗੁਰ ਬਾਣੀ ਪੁਰਖੁ ਪੁਰਖੋਤਮ ਬਾਣੀ ਸਿਉ ਚਿਤੁ ਲਾਵੈਗੋ ॥੨॥
(੮॥੧) ਕਾਨੜਾ ਅਸਟ: ਮ: ੪, ਪੰਨਾ ੧੩੦੮

## ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਕੋਈ ਹੋਰ ਦੇਹਧਾਰੀ ਗੁਰੂ ਨਹੀਂ –

ਪੁਰਖੋਤਮ ਪੁਰਖੁ ਸੱਚੇ ਗੁਰਦੇਵ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਹੋਰ ਕੋਈ ਦੇਹਧਾਰੀ ਗੁਰੂ ਨਹੀਂ। ਸ੍ਰੀ ਬਾਬਾ ਰਾਮ ਸਿੰਘ ਜੀ, ਜਿਸ ਨੂੰ ਕਿ ਨਾਮਧਾਰੀਏ ਦੇਹਧਾਰੀ ਗੁਰੂ ਕਰ ਕੇ ਮੰਨਦੇ ਹਨ, ਆਪਣੀਆਂ ਜੇਲ੍ਹੋਂ ਭੇਜੀਆਂ ਚਿਠੀਆਂ ਵਿਚ, ਜਿਨ੍ਹਾਂ ਨੂੰ ਕਿ ਨਾਮਧਾਰੀ ਵੀਰ ਹੁਕਮਨਾਮੇ ਕਰਕੇ ਮੰਨਦੇ ਹਨ, ਇਸ ਪਰਕਾਰ ਲਿਖਦੇ ਹਨ :–

"ਹੋਰ ਭਾਈ ਦਸਾਂ ਪਾਤਸ਼ਾਹੀਆਂ ਤੋਂ ਪਿਛੇ ਗੁਰੂ ਤਾਂ ਮਹਾਰਾਜ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਅਸਥਾਪਨ ਕਰ ਗਏ ਹਨ। ਸੋ ਸਦਾ ਹੀ ਇਸਥਿਤ ਹੈ, ਹੋਰ ਗੁਰੂ ਕੋਈ ਨਹੀਂ।"

ਇਹ ਇਨ ਬਿਨ ਸ੍ਰੀ ਬਾਬਾ ਰਾਮ ਸਿੰਘ ਜੀ ਦੇ ਬਚਨ ਹਨ। ਇਨ੍ਹਾਂ ਬਚਨਾਂ ਤੋਂ ਉਲਟ ਅਸਾਡੇ ਨਾਮਧਾਰੀਏ ਭਰਾ ਸ੍ਰੀ ਬਾਬਾ ਜੀ ਨੂੰ ਗੁਰੂ ਥਾਪੀ ਫਿਰਦੇ ਹਨ। ਕੈਸੀ ਬੇਮੁਖਤਾ ਵਾਲੀ ਗੱਲ ਹੈ। ਫੇਰ ਇਕ ਹੋਰ ਚਿੱਠੀ ਵਿਚ ਸ੍ਰੀ ਬਾਬਾ ਜੀ ਇਉਂ ਲਿਖਦੇ ਹਨ ਸਪੱਸ਼ਟ –

"ਮੈਂ ਗੁਰੂ ਨਹੀਂ, ਮੈਂ ਤਾਂ ਗੁਰੂ ਦੇ ਘਰ ਦਾ ਕੂਕਰ ਹਾਂ। ਮੈਂ ਭੀ ਅੱਠੇ ਪਹਿਰ ਏਥੇ ਬੇਨਤੀ ਕਰਦਾ ਹਾਂ ਜੋ ਹੇ ਗੁਰੂ ਜੀ ਤੇਰੀ ਸ਼ਰਨ ਹਾਂ। ਬੇਮੁਖਾਂ ਥੀਂ ਰੱਖ ਲਈਂ। ਮੈਨੂੰ ਤਾਂ ਨਾ ਗੁਰੂ ਬਣਨ ਦੀ ਲੋੜ ਹੈ ਨਾ ਬਰਮਾ ਬਣਨ ਦੀ ਲੋੜ ਹੈ।

ਮੈਨੂੰ ਤਾਂ ਗੁਰਸਿਖੀ ਦੀ ਲੋੜ ਹੈ। ਇਹ ਤਾਂ ਐਵੇਂ ਭੌਂਕਦੇ ਹਨ। ਤੁਸੀਂ ਗੁਰੂ ਦੇ ਬਚਨਾਂ ਵਲ ਧਿਆਨ ਕਰਨਾ, ਗ੍ਰੰਥ ਸਾਹਿਬ ਗੁਰੂ ਜੀ ਦੀ ਦੇਹ ਹੈ ਪਰਤੱਖ। 'ਇਕ ਗੁਰੂ ਗ੍ਰੰਥ ਸਾਹਿਬ ਗੁਰੂ ਜੀ ਗ੍ਰੰਥ ਮਾਨੀਏ ਪ੍ਰਗਟ ਗੁਰਾਂ ਦੀ ਦੇਹ। ਜੋ ਸਿਖ ਮੋ ਕੋ ਮਿਲਬੋ ਚਹੇ ਖੋਜ ਇਨਹੀ ਮੈ ਲੇਹ॥' ਹੋਰ ਗੁਰੂ ਜੀ ਨੇ ਲਿਖਾ ਹੈ, 'ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ॥ ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ†' ॥"

ਸ੍ਰੀ ਬਾਬਾ ਜੀ ਦੀ ਸ਼ਰਧਾ ਐਨ ਗੁਰੂ ਸਾਹਿਬ ਦੇ ਅਜਿਹੇ ਗੁਰਵਾਕਾਂ ਦੇ ਅਨਕੂਲ ਹੈ, ਜੈਸਾ ਕਿ ਗੁਰਵਾਕ ਆ ਚੁਕਾ ਹੈ—"ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ॥"*

ਸੋ ਪਰਤੱਖ ਹਰਿ ਮੂਰਤਿ ਸਤਿਗੁਰ ਸੱਚਾ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਪਰਤੱਖ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਰਸ-ਰਸਾਇਣੀ-ਬਾਣੀ ਵਿਚ ਇਕ ਪਾਰਸ ਚੁੰਭਕੀ ਕਲਾ ਹੈ ਕਿ ਗੁਰਬਾਣੀ ਸੁਣ ਕੇ ਸ੍ਰੋਤੇ ਜਨ ਉੱਤਮ ਜਗਿਆਸੂ ਦਾ ਮਨ ਦ੍ਰਵਿਆ ਜਾਂਦਾ ਹੈ, ਦ੍ਰਵੀਭੂਤ ਹੋ ਜਾਂਦਾ ਹੈ, ਅੰਮ੍ਰਿਤ-ਰਸੰਨਾ ਕੰਚਨ-ਸੋਵਿੰਨਾ ਪਾਰਸ-ਪਰਸਿੰਨਾ ਹੋ ਜਾਂਦਾ ਹੈ ਅਤੇ ਪਰਸਿੱਜ ਕੇ ਪ੍ਰੀਤਮ ਪਿਰੰਮ ਭਿੰਨਾ ਹੋ ਜਾਂਦਾ ਹੈ। ਇਸ ਬਿਧਿ ਦ੍ਰਵਿਆ ਹੋਇਆ ਗੁਰਬਾਣੀ-ਭਿੰਨਾ ਮਨ ਆਪਣੇ ਅਸਲੀ ਠਿਕਾਣੇ ਸਹਿਜ ਘਰ ਵਿਖੇ ਜਾਇ ਸਮਾਉਂਦਾ ਹੈ, ਜਿਥੇ ਜਾ ਸਮਾਈ ਹੋਣ ਪਰ ਦਸਮ ਦੁਆਰ ਦੇ ਬਜਰ ਕਪਾਟ ਖੁਲ੍ਹ ਜਾਂਦੇ ਹਨ ਅਤੇ ਅਨਹਦ ਧੁਨੀਆਂ ਦੀ ਰੁਣ-ਝੁਣਕਾਰੀ ਅਖੰਡ ਕੀਰਤਨ-ਅਨੰਦੀ-ਸਦ-ਬਹਾਰੀ-ਬਸੰਤ ਖਿੜ ਪੈਂਦੀ ਹੈ ਅਤੇ ਅੰਮ੍ਰਿਤ ਬੂੰਦ ਪੁਹਾਰੀ ਨਿਝਰ ਧਾਰ ਚੋਣ ਲਗ ਪੈਂਦੀ ਹੈ, ਜੈਸੇ ਕਿ ਗੁਰਵਾਕ ਹੈ—

ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ॥
ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ॥੩॥
ਕਾਨੜਾ ਅਸਟ: ਮ: ੪, ਪੰਨਾ ੧੩੦੮

ਨਾਮ ਨਿਧਾਨ ਦਾ ਸੱਚਾ ਮਾਲਕ, ਸਤਿਸੰਗ ਦਾ ਸੱਚਾ ਸੋਮਾ ਜਿਥੋਂ ਵਾਹਿਗੁਰੂ ਪਰਮਾਤਮਾ ਪਾਈਦਾ ਹੈ, ਕੇਵਲ ਸੱਚਾ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਸਤਿਗੁਰੂ ਦਾ ਸੱਚਾ ਪ੍ਰਸਾਦੁ ਇਹ ਨਾਮ ਨਿਧਾਨ ਦੀ ਦਾਤਿ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦੁਆਰਿਓਂ ਹੀ ਇਹ ਦਾਤਿ ਮਿਲਦੀ ਹੈ। ਜਿਸ ਨੂੰ ਗੁਰ ਪ੍ਰਸਾਦਿ ਕਰਿ ਇਹ ਦਾਤਿ ਪ੍ਰਾਪਤ ਹੋ ਗਈ ਹੈ ਉਸ ਦੇ ਘਟ ਅੰਤਰਿ ਇਸ ਸਿਮਰਨ-ਦਾਤਿ ਦੀ ਪਾਰਜਾਤ ਅਭਿਆਸ ਕਮਾਈ ਕਰਿ, ਜੋਤਿ ਪ੍ਰਚੰਡੀ ਚਾਨਣਾ ਹੀ ਚਾਨਣਾ ਹੋ ਗਿਆ ਹੈ ਅਤੇ ਤਿਮਰ-ਘੁਪ ਅੰਧੇਰ ਦੂਰ ਹੋ ਗਿਆ ਹੈ। ਐਸੀ ਪਾਰਸ-ਸ਼ਕਤਿ ਚਮਕੀ ਦਾਤਿ

† ਨਟ ਮ: ੪, ॥੫॥ (੮॥੪) ਪੰਨਾ ੯੮੨
* ਮਲਾਰ ਮ: ੪, (੫॥੪) ਪੰਨਾ ੧੨੬੪

ਹੈ ਸਤਿਗੁਰੂ (ਗੁਰੂ ਗ੍ਰੰਥ ਸਾਹਿਬ) ਦੁਆਰਿਉਂ ਪ੍ਰਾਪਤ ਹੋਏ ਸਿਮਰਨ ਦੀ। ਏਸ ਸਿਮਰਨ ਰੂਪੀ ਪਾਰਸ ਦੇ ਪਰਸਨ ਕਰਿ ਲੋਹੇ ਵਤ ਮਨੂਰ ਹੋਇਆ ਮਨੂਆ ਕੰਚਨ ਚੰਦਨੀ ਕੁੰਦਨ ਬਣਿ ਜਾਂਦਾ ਹੈ। ਸੋ ਐਸਾ ਸਿਮਰਨ-ਦਾਤਾ ਨਾਮੁ ਕੇਵਲ ਸਤਿਗੁਰੂ ਮਿਲੇ ਤੇ ਹੀ ਪਾਈਦਾ ਹੈ ਅਤੇ ਸਤਿਗੁਰੂ ਮਿਲੇ ਤੇ ਹੀ ਧਿਆਈਦਾ ਹੈ। ਇਕ ਵਾਰ ਗੁਰੂ ਦੁਆਰਿਉਂ ਨਾਉਂ ਪਾਇ ਕੇ ਫੇਰ ਸਦੀਵ ਕਾਲ ਗੁਰੂ ਦੀ ਸ਼ਰਨ ਹਜ਼ੂਰੀ ਵਿਚਿ ਹੀ ਸਾਵਧਾਨ ਰਹਿ ਕੇ ਨਾਮ ਅਭਿਆਸ ਦੀ ਤੱਤ ਕਮਾਈ ਹੁੰਦੀ ਹੈ। ਸਤਿਗੁਰੂ ਦੀ ਸ਼ਰਨ ਹਜ਼ੂਰੀ ਭੈ-ਭਾਵਨੀ ਦੇ ਚਾਬਕ ਮਾਰ ਮਾਰ ਨਾਮ ਜਪਾਉਂਦੀ ਹੈ ਅਤੇ ਅਭਿਆਸ ਕਮਾਈ ਕਰਾਉਂਦੀ ਹੈ, ਪਰੰਤੂ ਜਿਨ੍ਹਾਂ ਦੇ ਪੋਤੈ ਪੁੰਨ ਹੈ ਤਿਨ੍ਹਾਂ ਨੇ ਹੀ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦਾ ਸਿਦਕ ਸਰਸਨੀ ਦਰਸ਼ਨ ਪਾਇਆ ਹੈ, ਤਿਨ੍ਹਾਂ ਨੂੰ ਹੀ ਵਾਹਿਗੁਰੂ ਅਕਾਲ ਪੁਰਖ ਨੇ ਇਹ ਕਲਜੁਗ ਦਾ ਬੋਹਿਥ, ਭਵਸਾਗਰ ਤਾਰਨੀ ਬੋਹਿਥ ਸੱਚਾ ਸਤਿਗੁਰੂ ਮਿਲਾਇਆ ਹੈ, ਜੈਸੇ ਕਿ ਇਸ ਅਗਲੇਰੇ ਗੁਰਵਾਕ ਦਾ ਭਾਵ ਹੈ। ਯਥਾ ਗੁਰਵਾਕ :—

ਸਤਸੰਗਤਿ ਨਾਮੁ ਨਿਧਾਨੁ ਹੈ ਜਿਥਹੁ ਹਰਿ ਪਾਇਆ ॥
ਗੁਰ ਪਰਸਾਦੀ ਘਟਿ ਚਾਨਣਾ ਆਨੇਰੁ ਗਵਾਇਆ ॥
ਲੋਹਾ ਪਾਰਸਿ ਭੇਟੀਐ ਕੰਚਨੁ ਹੋਇ ਆਇਆ ॥
ਨਾਨਕ ਸਤਿਗੁਰਿ ਮਿਲਿਐ ਨਾਉ ਪਾਈਐ ਮਿਲਿ ਨਾਮੁ ਧਿਆਇਆ ॥
ਜਿਨ ਕੈ ਪੋਤੈ ਪੁੰਨੁ ਹੈ ਤਿਨੀ ਦਰਸਨੁ ਪਾਇਆ ॥੧੯॥

ਸਾਰੰਗ ਕੀ ਵਾਰ ਮ: ੪, ਪੰਨਾ ੧੨੪੪-੪੫

ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚਾ ਪਾਤਸ਼ਾਹੁ ਅੰਮ੍ਰਿਤ ਰਸ ਫਲਿਆ ਅੰਮ੍ਰਿਤ ਬਿਰਖ ਹੈ। ਇਸ ਤਾਈਂ ਪਹੁੰਚ ਤਿਸੈ ਦੀ ਹੁੰਦੀ ਹੈ ਜਿਸ ਨੂੰ ਵਾਹਿਗੁਰੂ ਆਪ ਪ੍ਰਾਪਤ ਕਰਾਏ। ਗੁਰਸ਼ਬਦ ਗੁਰਬਾਣੀ ਦਾ ਇਹ ਅੰਮ੍ਰਿਤ-ਭੰਡਾਰੀ ਗੁਰੂ ਬੋਹਥੁ ਗੁਰ-ਸ਼ਬਦ-ਬਾਣੀ ਦੀ ਪਾਠ ਅਭਿਆਸ ਕਮਾਈ ਕਰਿ ਮਿਲਦਾ ਹੈ। ਅੰਮ੍ਰਿਤ-ਬਾਣੀ ਦਾ ਅੰਮ੍ਰਿਤ-ਮਈ ਪਾਠ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਤੋਂ ਹੀ ਮੁਯੱਸਰ ਹੁੰਦਾ ਹੈ। ਜੋ ਜਨ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮਾਂ ਦੀ ਪੂਰਨ ਰਜ਼ਾਇ ਅਨੁਸਾਰ ਚਲਦਾ ਹੈ ਉਸ ਦਾ ਮਿਲਾਪ ਨਿਰਸੰਦੇਹ ਵਾਹਿਗੁਰੂ ਨਾਲ ਹੋ ਜਾਂਦਾ ਹੈ। ਵਾਹਿਗੁਰੂ ਜੋਤੀ ਸਰੂਪ ਦੀ ਜੋਤਿ ਸੇਤੀ ਤਿਸਦੀ ਜੋਤਿ ਰਲ ਕੇ ਘੁਲਮਿਲ ਘਿਚ ਹੋ ਜਾਂਦੀ ਹੈ। ਜਗਨ-ਜੋਤਿ ਦੀਵਾ ਬਲ ਕੇ ਉਸ ਦੇ ਘਟ ਅੰਤਰਿ ਤੇਜ-ਪਰਚੰਡ ਚਾਨਣ ਜਗ ਉਠਦਾ ਹੈ। ਉਸ ਨੂੰ ਜਮ-ਕਾਲ ਜੋਹ ਨਹੀਂ ਸਕਦਾ। ਉਹ ਫਿਰ ਗਰਭ ਜੋਨ ਵਿਚ ਪੈ ਕੇ ਨਹੀਂ ਗਲਦਾ, ਜੋ ਸਤਿਗੁਰੂ ਦੀ ਬਖਸ਼ਸ਼ ਨਾਲ ਵਾਹਿਗੁਰੂ ਸੇਤੀ ਮਿਲ ਜਾਂਦਾ ਹੈ। ਯਥਾ ਗੁਰਵਾਕ :—

ਸਤਿਗੁਰੁ ਅੰਮ੍ਰਿਤ ਬਿਰਖੁ ਹੈ ਅੰਮ੍ਰਿਤ ਰਸਿ ਫਲਿਆ ॥

ਜਿਸੁ ਪਰਾਪਤਿ ਸੋ ਲਹੈ ਗੁਰ ਸਬਦੀ ਮਿਲਿਆ ॥
ਸਤਿਗੁਰ ਕੈ ਭਾਣੈ ਜੋ ਚਲੈ ਹਰਿ ਸੇਤੀ ਰਲਿਆ ॥
ਜਮਕਾਲੁ ਜੋਹਿ ਨ ਸਕਈ ਘਟਿ ਚਾਨਣੁ ਬਲਿਆ ॥
ਨਾਨਕ ਬਖਸਿ ਮਿਲਾਇਨੁ ਫਿਰਿ ਗਰਭਿ ਨ ਗਲਿਆ ॥੨੦॥
ਵਾਰ ਸਾਰੰਗ ਮ: ੪, ਪੰਨਾ ੧੨੪੫

ਗੁਰਿਆਈ ਪਦ ਦੀ ਵਿਸ਼ੇਸ਼ਤਾ ਗੁਰੂ ਬਾਣੀ ਨੂੰ ਹੈ, ਧੁਰੋਂ ਆਈ ਬਾਣੀ ਨੂੰ ਹੀ ਹੈ। ਸਤਿਗੁਰੂ ਭੀ ਧੁਰੋਂ ਆਏ ਗੁਰੂ ਹਨ, ਆਪੋਂ ਬਣੇ ਗੁਰੂ ਨਹੀਂ, ਧੁਰੋਂ ਆਏ ਹੋਣ ਕਰਿ ਹੀ ਗੁਰੂ ਨੂੰ ਗੁਰੱਤ੍ਵਾ ਹੈ, ਧੁਰੋਂ ਆਈ ਹੋਣ ਕਰਿ ਹੀ ਬਾਣੀ ਗੁਰੂ ਰੂਪ ਹੈ। ਨਿਰੰਕਾਰ ਆਪ ਨਿਰੰਕਾਰੀ ਬਾਣੀ ਦੀ ਨਿਰੰਕਾਰਤਾ ਪੂਰਨ ਗੁਰੱਤਤਾ ਦੀ ਸਮਰੱਥਤਾ ਸਹਿਤ ਅਕਾਰ ਧਾਰ ਕੇ ਸੰਸਾਰ ਵਿਖੇ ਆਇਆ ਤਾਂ ਹੀ ਗੁਰੂ ਕਹਾਇਆ, ਸੱਚਾ ਸਤਿਗੁਰੂ ਸਦਾਇਆ। ਨਿਰੰਕਾਰੀ ਨਾਮ ਗੁਰਮੰਤਰ (ਪਰਾ ਪੂਰਬਲਾ ਸਤਿਨਾਮ ਗੁਰਮਤਿ ਨਾਮ) ਭੀ ਸਤਿਗੁਰੂ ਦੇ ਨਾਲ ਹੀ ਅਵਤਾਰ ਧਾਰ ਕੇ ਆਇਆ। ਸਤਿਗੁਰੂ ਕਲਾਧਾਰੀ ਦੀ ਜ਼ਾਤਿ-ਪਾਕ ਅੰਦਰ ਗੁਰੂ ਰੂਪ ਬਾਣੀ ਅਤੇ ਗੁਰਮੰਤ੍ਰ ਰੂਪ ਬਚਨ (ਗੁਰਮਤਿ ਨਾਮ) ਸਮਸਰ ਪਾਰਸ ਕਲਾ, ਪਾਧਰ ਮੁਕਤ ਜਨਾਵਣਹਾਰ ਕਲਾ, ਜੀਆਂ ਨੂੰ ਜੀਆਵਣਹਾਰ ਕਲਾ ਲੈ ਕੇ, ਗੁਰੂ ਦੇ ਨਾਲੋਂ ਨਾਲ ਹੀ ਆਏ। ਗੁਰੂ ਰੂਪੀ ਗੁਰਬਚਨ (ਨਾਮ ਗੁਰਮੰਤਰ) ਅਤੇ ਗੁਰਬਾਣੀ ਤੱਤ ਮੁਕਤੀ ਦਾ ਪਾਧਰ (ਸੱਚਾ ਮਾਰਗ) ਜਣਾਵਣਹਾਰ ਹੈ ਅਤੇ 'ਜੀਅਦਾਨ ਦੇ ਹਰਿ ਸਿਉ ਮਿਲਾਇ ਲੈਣ' ਵਾਲੀ ਮੁਕਤ (ਮੁਕਤੀ) ਕਰਾਵਣਹਾਰ ਹੈ। ਤਾਂਤੇ ਗੁਰੂ ਦੇ ਸਚਿਆਰੇ ਸਿਖ ਸਤਿਗੁਰੂ, ਗੁਰੂ ਬਾਣੀ ਦੇ ਸਾਗਰ ਸਤਿਗੁਰੂ ਪਾਸੋਂ ਗੁਰਮੰਤਰ ਰੂਪੀ ਗੁਰ-ਬਚਨ ਲੈ ਕੇ ਅਤੇ ਸਿਮਰਨ-ਦਾਤਿ ਪਦ ਦ੍ਰਿੜ੍ਹਾ ਕੇ ਸਾਸ ਗਿਰਾਸ ਖੜੇ ਖੜੋਏ, ਊਠਤ ਬੈਠਤ, ਸਫਰ ਮਾਰਗੀ ਪੰਧਾਂ ਵਿਚ ਪੈ ਕੇ ਤੁਰਦੇ ਫਿਰਦੇ ਕੰਮ ਕਾਜ਼ ਵਿਚ ਬਿਚਰਦੇ, ਇਸ ਨਾਮ ਦੀ ਸਿਮਰਨ-ਅਭਿਆਸ ਕਮਾਈ ਵਿਖੇ ਹਰ ਵਕਤ ਤਤਪਰ ਹੋਏ ਹੀ ਰਹਿੰਦੇ ਹਨ, ਤਾਂ ਜਾ ਕੇ ਘਾਲ ਥਾਂਇ ਪੈਂਦੀ ਹੈ। ਜੈਸਾ ਕਿ ਗੁਰਵਾਕ ਹੈ :—

ਖਰੋ ਖਰੋਏ ਬੈਠਤ ਊਠਤ ਮਾਰਗਿ ਪੰਥਿ ਧਿਆਵੈਗੋ ॥
ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥੫॥
(੮॥੩) ਕਾਨੜਾ ਅਸਟ: ਮ: ੪, ਪੰਨਾ ੧੩੧੦

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ, ਜੀਅ ਜੀਅਨ ਕੋ ਦਾਤਾ ਹੈ। ਜੀਆਦਾਨ ਇਹ ਸਿਮਰਨ ਦੀ ਦਾਤਿ ਹੈ। ਸੋ ਐਸੀ ਦਾਤਿ ਦਾ ਦਾਤਾ ਸ੍ਰੀ ਗੁਰਦੇਵ ਗੁਰੂ, ਗੁਰੂ ਗ੍ਰੰਥ ਸਾਹਿਬ ਭਾਗਹੀਣਾਂ ਨੂੰ ਭਾਉਂਦਾ ਨਹੀਂ, ਉਹਨਾਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਤੇ ਗੁਰੂ ਵਾਲੀ ਭਾਵਨਾ ਹੀ ਨਹੀਂ ਬਝਦੀ। ਉਹ ਆਪਣਾ ਮਨੁਖਾ ਜਨਮ ਐਵੇਂ ਹੀ ਗਵਾ ਲੈਂਦੇ ਹਨ। ਪਰ ਇਹ ਵੇਲਾ ਉਹਨਾਂ ਦੇ ਫੇਰ ਹੱਥ ਨਹੀਂ ਆਉਣਾ, ਇਹ

ਦੁਖੀ ਹੋ ਹੋ ਪਛੁਤਾਉਂਦੇ ਹਨ।

ਜੋ ਜਨ ਆਪਣਾ ਭਲਾ ਲੋਚਦੇ ਹਨ ਅਤੇ ਆਪਣੇ ਮਾਨਸ ਜਨਮ ਨੂੰ ਸਵਾਰਿਆ ਲੋੜਦੇ ਹਨ, ਉਹ ਹੋਰ ਦੇਹਧਾਰੀ ਗੁਰੂ ਤੋਂ ਬਚ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਢਹਿ ਢਹਿ ਕੇ ਸੱਚੀ ਗੁਰੂ-ਭਾਵਨਾ ਸੇਤੀ ਡੰਡਉਤ ਬੰਦਨਾ ਸੇਤੀ ਸਿਮਰਨ-ਦਾਤਿ ਦੀਆਂ ਜੋਦੜੀਆਂ ਕਰਦੇ ਹਨ ਅਤੇ ਦਇਆਲੂ ਹੋਣ ਦੀ ਯਾਚਨਾ ਕਰਦੇ ਹਨ। ਮੁੜ ਮੁੜ ਸਤਿਗੁਰੂ, ਗੁਰੂ ਗ੍ਰੰਥ ਸਾਹਿਬ ਜੀ ਦੀ ਧੂੜ ਮਸਤਕ ਲਾਉਂਦੇ ਹਨ। ਤਿਨ੍ਹਾਂ ਨੂੰ ਸਿਮਰਨ-ਦਾਤਿ ਦੀ ਸਮਾਈ ਹੁੰਦੀ ਹੈ। ਯਥਾ ਗੁਰਵਾਕ :—

ਸਤਿਗੁਰੁ ਦਾਤਾ ਜੀਅ ਜੀਅਨ ਕੋ ਭਾਗਹੀਨ ਨਹੀ ਭਾਵੈਗੋ ॥
ਫਿਰਿ ਇਹ ਵੇਲਾ ਹਾਥਿ ਨ ਆਵੈ ਪਰਤਾਪੈ ਪਛੁਤਾਵੈਗੋ ॥੭॥
ਜੇ ਕੋ ਭਲਾ ਲੋੜੈ ਭਲ ਅਪਨਾ ਗੁਰ ਆਗੈ ਢਹਿ ਢਹਿ ਪਾਵੈਗੋ ॥
ਨਾਨਕ ਦਇਆ ਦਇਆ ਕਰਿ ਠਾਕੁਰ ਮੋ ਸਤਿਗੁਰ ਭਸਮ ਲਗਾਵੈਗੋ ॥
੮॥੩॥ ਕਾਨੜਾ ਅਸਟ: ਮ: ੪, ਪੰਨਾ ੧੩੧੦

ਬਸ! ਉਹ ਇਸ ਪ੍ਰਕਾਰ ਦੀ ਪ੍ਰਾਰਥਨਾ ਕਰਦੇ ਰਹਿੰਦੇ ਹਨ ਵਾਹਿਗੁਰੂ ਅੱਗੇ, ਕਿ ਹੇ ਵਾਹਿਗੁਰੂ ! ਆਪਣੀ ਦਇਆ ਕਰ, ਸਾਨੂੰ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨ ਵਿਚ ਰਹਿਣ ਦੇ। ਹੋਰ ਕਿਸੇ ਦਰ ਤੇ ਡੋਲਣ ਡਿੱਗਣ ਨਾ ਹੋਵੇ। ਦੁਬਿਧਾ ਲੋਭ ਲਗੇ ਪ੍ਰਾਣੀਆਂ ਦੇ ਕੋਰ-ਨਿਕੋਰੇ-ਪਨ ਉਤੇ ਅਲਪੱਗ ਦੇਹਧਾਰੀਆਂ ਗੁਰੂਆਂ ਦੀ ਦੀਖਿਆ ਦੁਆਰਾ ਭੀ ਆਤਮ-ਰੰਗ ਨਹੀਂ ਚੜ੍ਹਦਾ, ਉਹਨਾਂ ਦਾ ਤਨ ਜੁ ਮਾਇਆ ਦੇ ਪਾਹ ਨਾਲ ਪਾਹਿਆ ਗਿਆ ਹੁੰਦਾ ਹੈ। ਗੁਰੂ ਸਤਿਗੁਰੂ ਸੱਚੇ ਗੁਰਦੇਵ ਪੁਰਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਿਲਿਆਂ ਹੀ ਗੁਰ-ਬਚਨਾਂ ਦੁਆਰਾ ਆਤਮ-ਰੰਗ ਚਲੂਲਾ ਚੜ੍ਹਦਾ ਹੈ। ਗੁਰਬਚਨਾਂ, ਸਮਰੱਥ ਗੁਰਪੁਰਖਾਂ ਦੁਆਰਾ ਹੀ ਇਹ ਰੰਗ ਪ੍ਰਮਾਰਥੀ ਚੜ੍ਹਦਾ ਹੈ। ਸੋ ਗੁਰਬਚਨਾਂ ਦਾ ਭੰਡਾਰ ਗੁਰਬਾਣੀ ਦਾ ਬੋਹਿਥ ਗੁਰੂ ਸਮਰੱਥ ਪੁਰਖ ਪੂਰਨ ਹੈ ਤਾਂ ਸਿਰਫ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹੈ। ਯਥਾ ਗੁਰਵਾਕ—

ਦੁਬਿਧਾ ਲੋਭਿ ਲਗੇ ਹੈ ਪ੍ਰਾਨੀ ਮਨਿ ਕੋਰੈ ਰੰਗੁ ਨ ਆਵੈਗੋ ॥
ਫਿਰਿ ਉਲਟਿਓ ਜਨਮੁ ਹੋਵੈ ਗੁਰਬਚਨੀ
ਗੁਰੁ ਪੁਰਖੁ ਮਿਲੈ ਰੰਗੁ ਲਾਵੈਗੋ ॥੨॥...
ਨਾਨਕ ਗੁਰੂ ਗੁਰੂ ਹੈ ਸਤਿਗੁਰੁ ਮੋ ਸਤਿਗੁਰੁ ਸਰਨਿ ਮਿਲਾਵੈਗੋ ॥੮॥੪॥
ਕਾਨੜਾ ਅਸਟ: ਮ: ੪, ਪੰਨਾ ੧੩੧੦

ਸੋ ਗੁਰੂ ਨਾਨਕ ਸ੍ਰੀ ਦਸਮੇਸ਼ ਜੀ ਦਾ ਸੱਚਾ ਸਰੂਪ ਪਰਗਟ ਗੁਰਾਂ ਦੀ ਦੇਹ ਗੁਰੂ ਗ੍ਰੰਥ ਸਾਹਿਬ ਹੀ ਸੱਚਾ ਸਤਿਗੁਰੂ ਹੈ। ਜਿਸ ਦੀ ਸ਼ਰਨ ਪਿਆਂ, ਜਿਸ ਦੀ ਚਰਨ

ਸ਼ਰਨ ਆਇਆਂ, ਜਿਸ ਨੂੰ ਗੁਰੂ ਧਾਰਨ ਕਰਿਆਂ ਪੰਜਾਂ ਪਿਆਰਿਆਂ ਦੀ ਬਸੀਠੀ ਦੁਆਰਾ ਸ਼ਰਨ ਆਏ ਪ੍ਰਾਣੀ ਦਾ "ਸਤਿਗੁਰ ਕੈ ਜਨਮੇ ਗਵਨੁ ਮਿਟਾਇਆ"* ਦੇ ਵਾਕ ਅਨੁਸਾਰ ਪਲਟ ਕੇ ਨਵਾਂ ਜਨਮ ਹੋ ਜਾਂਦਾ ਹੈ।

ਪਿਛਲੇ ਗੁਰਵਾਕ ਵਿਖੇ ਆਈ ਪਿਛਲੀ ਤੁਕ "ਨਾਨਕ ਗੁਰੂ ਗੁਰੂ ਹੈ ਸਤਿਗੁਰੁ ਮੈ ਸਤਿਗੁਰੁ ਸਰਨਿ ਮਿਲਾਵੈਗੋ" ਕੇਵਲ ਏਸ ਗਲ ਤੇ ਜ਼ੋਰ ਦਿੰਦੀ ਹੈ ਕਿ ਕੇਵਲ ਗੁਰੂ ਨਾਨਕ ਸਾਹਿਬ ਹੀ ਗੁਰੂ ਹੈ ਅਤੇ ਗੁਰੂ ਨਾਨਕ ਸਾਹਿਬ ਦੇ "ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ"† ਦੇ ਸਰੂਪ ਵਾਲੇ ਦਸ ਜਾਮੇ ਹੀ ਗੁਰੂ ਹਨ ਅਤੇ ਦਸ ਗੁਰੂ ਜਾਮਿਆਂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੱਚੇ ਸਰੂਪ ਵਿਚ ਅਵਤਰਿਆ–'ਆਦਿ ਅੰਤਿ ਏਕੈ ਅਵਤਾਰਾ'‡ ਅਵਤਾਰ ਰੂਪ ਜਾਮਾ ਹੀ ਸੱਚਾ ਗੁਰੂ ਗੁਰਦੇਵ ਸਤਿਗੁਰੂ ਹੈ। ਬਸ! ਹੋਰ ਕੋਈ ਦੇਹਧਾਰੀ ਜਾਮਾ ਗੁਰੂ ਨਹੀਂ ਸਦਾ ਸਕਦਾ। ਗੁਰੂ ਸਤਿਗੁਰੂ ਨਾਮ ਗੁਰ-ਪਾਰਸ-ਕਲਾ ਸੰਜੁਕਤ ਜਾਪਦਾ ਹੈ, ਜਿਸ ਨੂੰ ਪਰਸ ਕੇ, ਜਿਸ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਰਸ ਗੁਣਾਂ ਨੂੰ ਪਰਸ ਕੇ ਅਤੇ ਦਰਸ ਸਪਰਸ ਪਾਠ ਮਈ ਮਿਲਾਪ ਦੇ ਪਾਰਸ ਪ੍ਰਭਾਵ ਕਰਕੇ, ਨਿਰਗੁਣਿਆਰੇ ਮਨੂਰ ਅਤੇ ਫਿਕੇ ਜੀਉੜਿਆਂ ਦੇ ਜੀਵਨ ਭੀ ਪਾਰਸ ਹੋ ਜਾਂਦੇ ਹਨ। ਯਥਾ ਗੁਰਵਾਕ –

ਰਾਮ ਗੁਰੁ ਪਾਰਸੁ ਪਰਸੁ ਕਰੀਜੈ ॥
ਹਮ ਨਿਰਗੁਣੀ ਮਨੂਰ ਅਤਿ ਫੀਕੇ ਮਿਲਿ ਸਤਿਗੁਰ ਪਾਰਸੁ ਕੀਜੈ ॥੧॥
ਰਹਾਉ॥ਕਲਿਆਨ ਮ: ੪, ਪੰਨਾ ੧੩੨੪

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਮ੍ਰਿਤ-ਗਿਆਨ-ਗੁਣਾਂ ਪੂਰਤ ਗੁਣਤਾਸ ਗੁਰੂ ਹੈ, ਸੱਚਾ ਸੰਤੋਖ ਸਰਤਾਸ ਗੁਰੂ ਹੈ। ਅੰਮ੍ਰਿਤ ਨੀਰ ਗੁਰ ਗਿਆਨ ਅੰਜਨੀ ਸੱਚਾ ਤੀਰਥ ਸਰੋਵਰ ਹੈ, ਜਿਸ ਵਿਚ ਗੁਰ-ਉਪਦੇਸ਼ ਮਈ ਸੁੱਚੇ ਲਾਲ ਹੀਰੇ ਜਵਾਹਰ ਮਾਣਕ ਭਰੇ ਪਏ ਹਨ, ਜਿਨ੍ਹਾਂ ਨੂੰ ਕਿ ਵਡਭਾਗੀ ਵਿਰਲੇ ਸੇਵਕ ਸਿਖ ਸੰਤ ਜਨ ਹੀ ਖੋਜ ਕੇ ਲਭ ਲੈਂਦੇ ਹਨ। ਯਥਾ ਗੁਰਵਾਕ :–

ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਠਸਠਿ ਤੀਰਥ ਸੰਗਿ ਗਹੇ ॥
ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੁ ਖੋਜਿ ਲਹੈ ॥੧॥
ਗੁਰ ਸਮਾਨਿ ਤੀਰਥੁ ਨਹੀ ਕੋਇ ॥
ਸਰੁ ਸੰਤੋਖੁ ਤਾਸੁ ਗੁਰੁ ਹੋਇ ॥੧॥ਰਹਾਉ॥(੪॥੬)
ਪ੍ਰਭਾਤੀ ਮ: ੧, ਪੰਨਾ ੧੩੨੮

---

* ਰਾਮਕਲੀ ਮ: ੧, ਸਿਧ ਗੋਸਟਿ ॥੨੦॥ ਪੰਨਾ ੯੪੦

† ਸਤੇ ਬਲਵੰਡ ਦੀ ਵਾਰ ॥੨॥ ਪੰਨਾ ੯੬੬

‡ ਪਾ: ੧੦ ਕਬਿਯੋ ਬਾਚ ਬੇਨਤੀ ਚੌਪਈ ॥੯॥

ਸੋ ਸਿਧ ਹੋਇਆ ਕਿ ਗੁਰਬਾਣੀ ਰੂਪੀ ਅੰਮ੍ਰਿਤ ਗੁਣਾਂ ਦਾ ਤਾਸੁ (ਥਾਲ, ਮਾਲਕ) ਗੁਰੂ, ਗੁਰੂ ਗ੍ਰੰਥ ਸਾਹਿਬ ਹੀ ਕਲਜੁਗ ਵਿਚ ਐਸਾ ਸੱਚਾ ਆਤਮ ਮਜਨੀ ਤੀਰਥ ਪ੍ਰਗਟ ਹੋਇਆ ਹੈ, ਜਿਸ ਸਮਾਨ ਹੋਰ ਕੋਈ ਤੀਰਥ ਨਹੀਂ । ਹਿੰਦਵੈਣ ਦੇ ਅਠਸਠ ਤੀਰਥਾਂ ਦਾ ਫਲ ਇਸ ਗੁਣਤਾਸ ਗੁਰੂ ਸਰ ਤੀਰਥ ਦੇ ਮਜਨ ਕੀਤਿਆਂ ਸਹਿਜ ਹੀ ਪ੍ਰਾਪਤ ਹੋ ਜਾਂਦਾ ਹੈ । ਗੁਣਤਾਸ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਭਰਪੂਰ ਲੀਣੇ ਗੁਰ ਸ਼ਬਦ, ਗੁਰ ਉਪਦੇਸ਼ ਦੁਆਰਾ ਹੀ ਭਰਮ ਭੁਲੇ ਸੰਸਾਰੀ ਜੀਵਾਂ ਦੇ ਮਨ ਸਮਝਦੇ ਸੀਝਦੇ ਹਨ । ਪਾਪਾਂ ਨਾਲ ਮਨੂਰ ਹੋਏ ਹੋਏ ਮਨ, ਜਨਮ ਜਨਮ ਦੀ ਮੈਲ ਨਾਲ ਮਲੀਨ ਹੋਏ ਹੋਏ ਮਨ, ਕੇਵਲ ਧੁਰ ਕੀ ਆਈ ਬਾਣੀ-ਮਈ ਗੁਣਾਂ ਦੀ ਪਾਰਸ-ਛੋਹ ਰਗੜ ਦੁਆਰਾ ਹੀ ਪਰਸੇ ਹੋਏ ਪਾਰਸ ਚੰਦਨ, ਕੰਚਨ ਚੰਦਨ ਹੁੰਦੇ ਹਨ, ਐਵੇਂ ਅਲਪੱਗ ਦੇਹਧਾਰੀਆਂ ਦੀਆਂ ਗਲਾਂ ਬਾਤਾਂ, ਕਥਾਂ ਕਥੋਲੀਆਂ ਨਾਲ ਨਹੀਂ ਹੁੰਦੇ । "ਭੂਲਾ ਮਨੁ ਸਮਝੈ ਗੁਰਸਬਦੀ ਹਰਿ ਹਰਿ ਸਦਾ ਧਿਆਏ"* ਵਾਲਾ ਗੁਰ-ਫੁਰਮਾਨ ਸੱਤ ਹੈ । ਗੁਰੂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਸੱਚਾ ਗੁਰ-ਸਜਨ ਹੈ, ਜਿਸ ਨੂੰ ਮਿਲ ਕੇ ਹਰਿ ਨਾਮ ਧਿਆਇ ਸਕੀਦਾ ਹੈ । ਗੁਰੂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਮ੍ਰਿਤ ਮਈ ਪਾਰਸ ਗੁਣਾਂ ਦਾ ਬੋਹਲ ਹੈ, ਜਿਸ ਨਾਲ ਗੁਰਸਿਖੀ ਦੇ ਸੱਚੇ ਰਿਸ਼ਤੇ ਦੀ ਸਾਂਝ ਪਾ ਕੇ ਹਰੀ ਗੁਣ ਗਾ ਸਕੀਦੇ ਹਨ ਅਤੇ ਗੁਰੂ ਗ੍ਰੰਥ ਸਾਹਿਬ ਹੀ ਸੱਚਾ ਗੁਣਤਾਸ ਗੁਰੂ ਗੁਰਦੇਵ ਹੈ, ਜਿਸ ਪਾਸੋਂ ਹਰੀ ਗੋਸ਼ਟ ਗੁੰਫੀ ਜਾ ਸਕਦੀ ਹੈ । ਜਿਸ ਗੋਸ਼ਟ ਨੂੰ ਗੁੰਫ ਗੁੰਫ ਕੇ, ਸੁਣ ਸੁਣ ਕੇ ਹੀ ਗੋਸ਼ਟ ਗੁੰਫਣ ਸੁਣਨਹਾਰੇ ਤੇ ਗੁਣ ਗਾਵਣ-ਹਾਰੇ ਦਾ ਜੀਉੜਾ ਅਮਰ ਜੀਉਣੀ ਸੁਰਜੀਤਤਾ ਪਾ ਕੇ ਕਲੀ-ਫੂਲ ਹੋ ਜਾਂਦਾ ਹੈ ।

ਅਤੇ ਜਿਨ੍ਹਾਂ ਗੁਣਾਂ ਨੂੰ (ਗੁਰਬਾਣੀ ਗੁਰਉਪਦੇਸ਼ ਗੁਰ-ਗੋਸ਼ਟ-ਮਈ ਅੰਮ੍ਰਿਤ ਗੁਣਾਂ ਨੂੰ) ਵਿਸਰਨ ਸਾਰ ਹੀ ਜੀਊੜਾ ਮੁਰਝਾ ਜਾਂਦਾ ਹੈ, ਉਨ੍ਹਾਂ ਹਰੀ ਗੁਣਾਂ ਨੂੰ ਸੰਮ੍ਹਾਲਣਾ ਗੁਣਾਂ ਦੇ ਸੁਆਮੀ ਵਾਹਿਗੁਰੂ ਨੂੰ ਸੰਮ੍ਹਾਲਣਾ ਹੈ । ਹਰੀ ਗੁਣਾਂ ਨੂੰ ਵਿਸਰਨਾ ਗੁਣੀ ਵਾਹਿਗੁਰੂ ਨੂੰ ਵਿਸਰ ਜਾਣਾ ਹੈ । ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨ ਲਿਆਂ,ਅਰਥਾਤ ਗੁਰਬਾਣੀ ਕਹਿਆਂ, ਸੁਣਿਆਂ, ਗੁਣਿਆਂ, ਗਾਂਵਿਆਂ ਹੀ ਵਾਹਿਗੁਰੂ ਸੁਆਮੀ ਦੀ ਕਦੇ ਨਾ ਵਿਸਰਨਹਾਰੀ ਸਮੀਪਤਾ ਸਨਮੁਖਤਾ ਪ੍ਰਾਪਤ ਹੁੰਦੀ ਹੈ । ਏਸ ਭਾਵ ਪ੍ਰਥਾਇ ਹੀ ਅਜਿਹੇ ਗੁਰਵਾਕ ਉਚਾਰਨ ਹੋਏ ਹਨ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਨਿੰਨ ਉਪਾਸ਼ਨਾ ਸਿਧ ਕਰਾਉਂਦੇ ਹਨ । ਯਥਾ ਗੁਰਵਾਕ :—

ਗੁਰੁ ਸਜਣੁ ਮੇਰਾ ਮੇਲਿ ਹਰੇ ਜਿਤੁ ਮਿਲਿ ਹਰਿ ਨਾਮੁ ਧਿਆਵਾ ॥
ਗੁਰ ਸਤਿਗੁਰ ਪਾਸਹੁ ਹਰਿ ਗੋਸਟਿ ਪੂਛਾਂ ਕਰਿ ਸਾਂਝੀ ਹਰਿ ਗੁਣ ਗਾਵਾਂ ॥
ਗੁਣ ਗਾਵਾ ਨਿਤ ਨਿਤ ਸਦ ਹਰਿ ਕੇ ਮਨੁ ਜੀਵੈ ਨਾਮੁ ਸੁਣਿ ਤੇਰਾ ॥

---

* ਵਡਹੰਸੁ ਮ: ੪ ਘਰੁ ੨,॥੧॥ ਪੰਨਾ ੫੬੧

ਨਾਨਕ ਜਿਤੁ ਵੇਲਾ ਵਿਸਰੈ ਮੇਰਾ ਸੁਆਮੀ
ਤਿਤੁ ਵੇਲੈ ਮਰਿ ਜਾਇ ਜੀਉ ਮੇਰਾ ॥੫॥(੬॥੧॥੩)
ਵਡਹੰਸੁ ਮ: ੪ ਘਰੁ ੨, ਪੰਨਾ ੫੬੨

ਵਾਹਿਗੁਰੂ ਨੂੰ ਵੇਖਣ ਲਈ ਸਭ ਕੋਈ ਲੋਚਦਾ ਹੈ ਅਤੇ ਵਾਹਿਗੁਰੂ ਨੂੰ ਵਿਖਾਵਣ, ਮਿਲਾਵਣ ਦੇ ਦਾਅਵੇ ਭੀ ਹਰ ਕੋਈ ਦੇਹਧਾਰੀ ਗੁਰੂ ਬੰਨ੍ਹ ਬੈਠਦਾ ਹੈ। ਪਰ ਵਾਹਿਗੁਰੂ ਨੂੰ ਵੇਖਦਾ ਤੇ ਮਿਲਦਾ ਸੋਈ ਹੈ ਜਿਸ ਨੂੰ ਆਪ ਵਾਹਿਗੁਰੂ ਵਿਖਾਲੇ ਤੇ ਮਿਲਾਵੇ। ਜਿਸ ਜਨ ਉਤੇ ਵਾਹਿਗੁਰੂ ਦੀ ਨਦਰ ਹੁੰਦੀ ਹੈ, ਜਿਸ ਜਨ ਤਾਈਂ ਵਾਹਿਗੁਰੂ ਨੂੰ ਆਪਣਾ ਆਪ ਵਿਖਾਲਣਾ ਅਤੇ ਆਪਣਾ ਮਿਲਾਪ ਕਰਾਉਣਾ ਮਨਜ਼ੂਰ ਹੈ, ਸੋ ਜਨ ਵਾਹਿਗੁਰੂ ਦਾ ਨਾਮ ਸਦਾ ਸਦਾ ਸੰਮ੍ਹਾਲਦਾ ਹੈ। ਅਤੇ ਵਾਹਿਗੁਰੂ ਦਾ ਨਾਮ ਸਦਾ ਸਦਾ ਸਿਰਫ ਸੋਈ ਜਨ ਸੰਮ੍ਹਾਲਦਾ ਹੈ, ਜਿਸ ਨੂੰ ਵਾਹਿਗੁਰੂ ਦੀ ਨਦਰ ਮਿਹਰ ਦੁਆਰਾ ਸਤਿਗੁਰੂ ਪੂਰਾ ਮਿਲ ਜਾਂਦਾ ਹੈ, ਪੂਰਾ ਤੇ ਸੱਚਾ ਗੁਰੂ ਗੁਣਤਾਸ ਗੁਰੂ ਨਾਨਕ ਜੋਤਿ ਜੁਗਤਾਸ ਗੁਰੂ, ਗੁਰੂ ਨਾਨਕ ਦਸਮੇਸ਼ ਗੁਰਗੱਦੀ ਤੇ ਵਾਹਿਗੁਰੂ ਦੀ ਰਜ਼ਾ ਅਨੁਸਾਰ ਟਿਕਿਆ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਮਿਲਿਆ ਹੈ। ਐਸੇ ਗੁਰਦੇਵ ਗੁਰੂ, ਕੇਵਲ ਏਸੇ ਸਤਿਗੁਰੂ ਸੱਚੇ ਪਾਤਸ਼ਾਹ ਦੀ ਦੀਖਿਆ ਦੁਆਰਾ ਸਿਮਰਨ ਵਿਚ ਅਰੂੜ ਹੋਇਆ ਹੋਇਆ ਹਰਿ-ਜਨ, ਵਾਹਿਗੁਰੂ ਨੂੰ ਜਪ ਜਪ ਕੇ ਵਾਹਿਗੁਰੂ ਦੀ ਜੋਤਿ ਨਾਲ ਹੀ ਰਲ ਗਿਆ ਹੈ ਅਤੇ ਜੋਤੀ ਜੋਤਿ ਨਾਲ ਰਲ ਕੇ ਹਰੀ ਤੇ ਹਰੀ-ਜਨ ਦੋਇ ਇਕ ਹੋ ਜਾਂਦੇ ਹਨ, ਜੈਸਾ ਕਿ ਗੁਰਵਾਕ ਦਾ ਭਾਵ ਹੈ :—

ਹਰਿ ਵੇਖਣ ਕਉ ਸਭੁ ਕੋਈ ਲੋਚੈ ਸੋ ਵੇਖੈ ਜਿਸੁ ਆਪਿ ਵਿਖਾਲੇ ॥
ਜਿਸ ਨੋ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਹਰਿ ਸਦਾ ਸਮਾਲੇ ॥
ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ
ਜਿਸੁ ਸਤਿਗੁਰੁ ਪੂਰਾ ਮੇਰਾ ਮਿਲਿਆ ॥
ਨਾਨਕ ਹਰਿ ਜਨ ਹਰਿ ਇਕੇ ਹੋਏ ਹਰਿ ਜਪਿ ਹਰਿ ਸੇਤੀ ਰਲਿਆ ॥੬॥
੧॥੩॥ ਵਡਹੰਸ ਮ: ੪ ਘਰੁ ੨, ਪੰਨਾ ੫੬੨

ਸੋ ਇਸ ਗੁਰਵਾਕ ਅੰਦਰ ਦਰਸਾਏ ਪੱਦ ਨੂੰ ਕੋਈ ਦੇਹਧਾਰੀ ਗੁਰੂ ਨਹੀਂ ਪੁਜ ਸਕਦਾ, ਨਾ ਕਿਸੇ ਨੂੰ ਪੁਜਾ ਸਕਦਾ ਹੈ। ਏਥੇ ਤਾਂ ਗੁਰੂ ਸਤਿਗੁਰੂ ਨਾਨਕ ਦੇਵ ਜੀ ਦੀ ਸੱਚੀ ਟਕਸਾਲ ਦਾ ਸ਼ਬਦ-ਸਿਮਰਨੀ-ਦਾਤਿ-ਵਾਲਾ ਸਿੱਕਾ ਹੀ ਪ੍ਰਧਾਨ ਹੈ ਅਤੇ ਸਰਬ ਗੁਣਾਂ ਸੰਪੰਨ ਹੈ।

**ਅਕਾਲੀ ਬਾਣੀ ਰੂਪੀ ਗੁਣ ਹੀ ਗੁਰੂ ਸਰੂਪ ਹਨ—**

ਵਾਹਿਗੁਰੂ ਅਕਾਲ ਪੁਰਖ ਦੇ ਗੁਰੂ ਰੂਪ ਗੁਣਾਂ ਦਾ ਤਾਸੁ (ਥਾਲ੍ਹ) ਗੁਰੂ ਗ੍ਰੰਥ ਸਾਹਿਬ ਹੈ। ਅਕਾਲੀ ਬਾਣੀ ਰੂਪੀ ਗੁਣ ਹੀ ਗੁਰੂ ਸਰੂਪ ਹਨ। ਅਕਾਲੀ ਗੁਣ

ਅਤੇ ਗੁਰਬਾਣੀ ਇਕੋ ਗੱਲ ਹੈ ਅਤੇ "ਬਾਣੀ ਗੁਰੂ ਗੁਰੂ ਹੈ ਬਾਣੀ" ਵਾਲੇ ਗੁਰਵਾਕ ਦੇ ਭਾਵ ਅਨੁਸਾਰ ਗੁਣੀ ਦੇ ਗੁਣ ਹੀ ਗੁਰੂ ਸਰੂਪ ਹਨ, ਤਾਂ ਹੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਗੁਣਤਾਸ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਹੋਰ ਕੋਈ ਦੇਹਧਾਰੀ ਗੁਰੂ-ਪਦਵੀ ਦਾ ਹੱਕਦਾਰ ਨਹੀਂ, ਨਾ ਹੀ ਅਜਿਹਾ ਕੋਈ ਗੁਰੂ ਸਿਮਰਨ ਦੀ ਦਾਤਿ ਦਾ ਦਾਤਾ ਬਣਨ ਦਾ ਅਧਿਕਾਰੀ ਹੈ। ਐਸਾ ਸਤਿਗੁਰੂ ਪੂਰਾ ਨਾਮ ਦਾ ਦਾਤਾ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ, ਜਿਸਦੀ ਸ਼ਰਨੀ ਗੁਰੂ-ਭਾਵਨਾ ਸੇਤੀ ਆਉਣ ਕਰਿ ਹੀ ਏਕ ਸੱਚਾ ਨਾਮ-ਗੁਰਮੰਤਰ ਰੂਪੀ ਸਿਮਰਨ ਦ੍ਰਿੜ੍ਹ ਹੁੰਦਾ ਹੈ ਅਤੇ ਜਿਸ ਦੇ ਦ੍ਰਿੜ੍ਹਾਏ ਗੁਰਮੰਤਰ ਰੂਪੀ ਅਉਖਧ ਉਰਿ ਧਾਰਿਆਂ ਹੀ ਮੋਹ ਸੋਗ ਰੂਪੀ ਰੋਗ ਅਤੇ ਅਗਿਆਨ ਰੂਪੀ ਭਰਮ-ਅੰਧੇਰੇ ਮਿਟਦੇ ਹਨ,ਜਿਸ ਸਿਮਰਨ ਦੀ ਦਾਤਿ ਨੂੰ ਅਗਣਤ ਦੇਵੀ ਦੇਵਤੇ ਪਏ ਤਰਸਦੇ ਅਤੇ ਭਟਕਦੇ ਫਿਰਦੇ ਹਨ। ਜਿਸ ਨਾਮ ਦੀ ਸੇਵਾ ਪੂਜਾ ਅਰਾਧਨਾ-ਮਈ ਅਕਾਂਖਿਆਂ ਸੇਤੀ ਸਗਲ ਮੱਤ-ਮਤਾਂਤ੍ਰੀ ਭਗਤ ਜਨ ਨਾਨਾ ਪ੍ਰਕਾਰ ਦੀ ਭਗਤੀ ਦੀਆਂ ਉਕਤੀਆਂ ਜੁਗਤੀਆਂ ਮਈ ਜੋਗ ਸਾਧਨਾ ਕਰਦੇ ਹਨ, ਐਸਾ ਅਨਾਥਾਂ ਦਾ ਨਾਥ ਅਤੇ ਦੀਨਾ ਦਾ ਦੁਖ-ਭੰਜਨ ਨਾਮ ਕੇਵਲ ਗੁਰੂ ਘਰ ਵਿਚੋਂ, ਗੁਰੂ ਨਾਨਕ ਦਸਮੇਸ਼ ਦੇ ਘਰ ਵਿਚੋਂ,ਦਸੋਂ ਪਾਤਸ਼ਾਹੀਆਂ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰ ਦਰਗਾਹੀ ਦਰਬਾਰੋਂ ਹੀ ਲਭਦਾ ਹੈ। ਏਸ ਗੁਰੂ ਘਰ ਬਿਨਾਂ ਨਾਮ ਦੇ ਲਭਣ ਦਾ ਦੁਆਰਾ ਹੋਰ ਕੋਈ ਹੈ ਹੀ ਨਹੀਂ, ਉਕਾ ਹੀ ਨਹੀਂ ਹੈ। ਜੇ ਕੋਈ ਲਭਣਹਾਰਾ ਨਾਮ ਦਾ ਮੁਤਲਾਸ਼ੀ ਤਿੰਨ ਲੋਕ ਚੌਦਾਂ ਭਵਨਾਂ ਵਿਖੇ ਸਾਰੀ ਉਮਰ ਹੀ ਢੂੰਡਦਾ ਫਿਰੇ, ਉਸ ਨੂੰ ਨਾਮ ਦੀ, ਸੱਚੇ ਨਾਮ ਦੀ ਰੰਚਕ ਭੀ ਸੂਝ ਬੂਝ ਨਹੀਂ ਪੈ ਸਕਦੀ। ਇਹ ਸਤਿਗੁਰੂ (ਸ੍ਰੀ ਗੁਰੂ ਗ੍ਰੰਥ ਸਾਹਿਬ) ਹੀ ਸੱਚਾ ਸ਼ਾਹ ਹੈ, ਸ਼ਾਹਾਂ ਸਿਰ ਸੱਚਾ ਪਾਤਸ਼ਾਹ ਹੀ ਹੈ, ਜੋ ਨਾਮ ਰੂਪੀ ਸੱਚੇ ਭੰਡਾਰ ਦਾ ਮਾਲਕ ਹੈ। ਇਹ ਨਾਮ ਰੂਪੀ ਰਤਨ ਜਵੇਹਰ ਮਾਣਕ ਹੀਰਾ ਏਸੇ ਸਤਿਗੁਰੂ ਦੇ ਦੁਆਰਿਓਂ ਹੀ ਪਾਈਦਾ ਹੈ, ਹੋਰ ਕਿਸੇ ਦੁਆਰੇ ਤੋਂ ਇਸ ਦੀ ਸੂਝ ਬੂਝ ਨਹੀਂ ਪੈਂਦੀ। ਮੁਸ਼ਕ ਮਾਤਰ ਭੀ ਸੱਚੇ ਨਾਮ ਦੀ ਸੂਝ ਬੂਝ ਹੋਰ ਕਿਤੋਂ ਨਹੀਂ ਪੈ ਸਕਦੀ, ਜਿਸ ਦੀ ਧੂੜੀ ਹੀ ਪਤਿਤਾਂ ਪਾਤਿਕਾਂ ਨੂੰ ਪਵਿਤ੍ਰ ਪੁਨੀਤ ਕਰਨਹਾਰੀ ਹੈ, ਜਿਸ ਦੀ ਧੂੜੀ ਨੂੰ ਸੁਰ ਨਰ ਦੇਵ ਲੋਚਦੇ ਹਨ, ਪਰ ਪ੍ਰਾਪਤਿ ਕਰਨੋਂ ਅਸਮਰੱਥ ਹਨ, ਸੋ ਐਸਾ ਸਤਿਪੁਰਖ ਪਰਮੇਸ਼ਰ ਰੂਪ ਸਤਿਗੁਰੂ ਹੀ ਹੈ। ਇਸ ਸਤਿਗੁਰੂ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਦੀ ਪਾਰਸ-ਰਸਾਇਣੀ-ਧੂੜੀ ਨੂੰ ਪਰਸ ਕੇ ਅਤੇ ਇਸ ਸਤਿਗੁਰੂ ਨੂੰ ਭੇਟ ਕੇ ਹੀ ਭਵਜਲੋਂ ਪਾਰ ਪਰੀਦਾ ਹੈ, ਐਵੇਂ ਨਹੀਂ। ਇਸ ਗੁਰ ਪੂਰੇ ਦੀ ਸੇਵਾ ਤੋਂ, ਇਸ ਗੁਰ ਪੂਰੇ ਦੇ ਦ੍ਰਿੜ੍ਹਾਏ ਨਾਮ ਦੀ ਪਾਰਸ-ਰਸਾਇਣੀ-ਕਮਾਈ ਤੋਂ ਹੀ ਸੱਚੀ ਸੰਤੋਖ-ਤ੍ਰਿਪਤੀ ਆਉਂਦੀ ਹੈ। ਇਸ ਗੁਰੂ ਦੇ ਦਰਬਾਰ ਤੋਂ ਹੀ ਮਨ-ਲੋੜੰਦੜੀ ਪਾਰਜਾਤ ਅਤੇ ਸੋਭ-ਸੋਹੰਦੜੀ-ਕਾਮਧੇਨ ਪ੍ਰਾਪਤਿ ਹੁੰਦੀ ਹੈ। ਏਸ ਸੱਚੇ ਅਤੇ ਪੂਰੇ ਗੁਰੂ ਦੇ ਦੁਆਰਿਓਂ ਪ੍ਰਾਪਤੀ ਹੋਇਆ ਨਾਮ ਗੁਰਮੰਤਰ ਰੂਪੀ

ਸ਼ਬਦ ਐਸਾ ਰਸਾਇਣ ਚੁੰਭਕੀ ਮਾਰਣ ਦਾਰੂ ਹੈ ਜਿਸ ਦੇ ਗੁਰਮਤਿ ਬਿਧੀ ਸੰਯੁਕਤ ਸੇਵਨ ਕੀਤਿਆਂ (ਵਰਤਿਆਂ) ਪੰਜਾਂ ਦੂਤਾਂ ਦੇ ਮੂਲ ਪੰਜੇ ਧਾਤੂ ਹੀ ਮਰ ਜਾਂਦੇ ਹਨ ਅਤੇ ਇਨ੍ਹਾਂ ਧਾਤੂਆਂ ਦਾ ਕੁਸ਼ਤਾ ਹੋ ਕੇ ਪਾਰਬ੍ਰਹਮ ਪਰਮੇਸ਼ਰ ਦਾ ਸੱਚਾ ਭਾਉ-ਭਾਵਨੀ ਰੂਪ ਅਤੇ ਨਿਰਮਲ ਭੈ ਰਿਦੇ ਵਿਚ ਉਪਜ ਉਗਵ ਆਉਂਦਾ ਹੈ। ਹੋਰ ਪਾਰਸ ਤਾਂ ਦੂਜੀਆਂ ਧਾਤਾਂ ਨੂੰ ਪਰਸ ਕੇ ਸੋਨਾ ਬਣਾਉਂਦੇ ਹਨ, ਪਰੰਤੂ ਸਤਿਗੁਰੂ ਐਸਾ ਅਕਸੀਰ ਪਾਰਸ ਹੈ ਕਿ ਇਸ ਨੂੰ ਪਰਸਨਹਾਰਾ ਭੀ ਪਾਰਸ ਹੀ ਹੋ ਜਾਂਦਾ ਹੈ। ਸਤਿਗੁਰੂ ਪਾਰਸ ਨੂੰ ਭੇਟਣ (ਪਰਸਣ)-ਹਾਰੇ ਅਨੇਕਾਂ ਆਤਮਕ (ਸਤਿਗੁਰ ਕੇ ਜਨਮੇ) ਜੀਵਨ ਪਾਰਸ ਕਰ ਕੇ ਸਤਿਗੁਰੂ ਨੇ ਪਰਤੱਖ (ਹਸਤਾਮਲ ਵਤ) ਦਿਖਾ ਦਿਤੇ ਹਨ। ਯਥਾ ਗੁਰਵਾਕ:—

ਗੁਰ ਪੂਰੇ ਕੀ ਪਉ ਸਰਣਾਈ ॥ ਮੋਹੁ ਸੋਗੁ ਸਭੁ ਭਰਮੁ ਮਿਟਾਈ ॥
ਏਕੋ ਮੰਤ੍ਰੁ ਦ੍ਰਿੜਾਏ ਅਉਖਧੁ ਸਚੁ ਨਾਮੁ ਰਿਦ ਗਾਇਣਾ ॥੨॥
ਜਿਸੁ ਨਾਮੈ ਕਉ ਤਰਸਹਿ ਬਹੁ ਦੇਵਾ ॥
ਸਗਲ ਭਗਤ ਜਾ ਕੀ ਕਰਦੇ ਸੇਵਾ ॥
ਅਨਾਥਾ ਨਾਥੁ ਦੀਨ ਦੁਖਭੰਜਨੁ ਸੋ ਗੁਰ ਪੂਰੇ ਤੇ ਪਾਇਣਾ ॥੩॥
ਹੋਰੁ ਦੁਆਰਾ ਕੋਇ ਨ ਸੂਝੈ ॥ ਤ੍ਰਿਭਵਣ ਧਾਵੈ ਤਾ ਕਿਛੂ ਨ ਬੂਝੈ ॥
ਸਤਿਗੁਰੁ ਸਾਹੁ ਭੰਡਾਰੁ ਨਾਮ ਜਿਸੁ ਇਹੁ ਰਤਨੁ ਤਿਸੈ ਤੇ ਪਾਇਣਾ ॥੪॥
ਜਾ ਕੀ ਧੂਰਿ ਕਰੇ ਪੁਨੀਤਾ ॥ ਸੁਰਿ ਨਰ ਦੇਵ ਨ ਪਾਵਹਿ ਮੀਤਾ ॥
ਸਤਿਪੁਰਖੁ ਸਤਿਗੁਰੁ ਪਰਮੇਸਰੁ ਜਿਸੁ ਭੇਟਤ ਪਾਰਿ ਪਰਾਇਣਾ ॥੫॥
ਪਾਰਜਾਤੁ ਲੋੜਹਿ ਮਨ ਪਿਆਰੇ ॥ ਕਾਮਧੇਨੁ ਸੋਹੀ ਦਰਬਾਰੇ ॥
ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ ਨਾਮੁ ਕਮਾਇ ਰਸਾਇਣਾ ॥੬॥
ਗੁਰ ਕੈ ਸਬਦਿ ਮਰਹਿ ਪੰਚ ਧਾਤੂ ॥ ਭੈ ਪਾਰਬ੍ਰਹਮ ਹੋਵਹਿ ਨਿਰਮਲਾ ਤੂ
ਪਾਰਸੁ ਜਬ ਭੇਟੈ ਗੁਰੁ ਪੂਰਾ ਤਾ ਪਾਰਸੁ ਪਰਸਿ ਦਿਖਾਇਣਾ ॥੭॥
(੧੫। ੨।੭) ਮਾਰੂ ਸੋਲਹੇ ਮ: ੫, ਪੰਨਾ ੧੦੭੭-੭੮

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਐਸੇ ਪਾਰਸ ਗੁਣਾਂ ਦਾ ਤਾਸ (ਗੁਣਤਾਸ ਗੁਰੂ ਹੈ) ਜਿਨ੍ਹਾਂ ਗੁਣਾਂ ਦੇ ਕਹਿਣ, ਸੁਨਣ, ਗਾਵਨ ਪੜ੍ਹਨ ਦੀ ਪਾਰਸ-ਕਲਾ ਦੁਆਰਾ ਗੁਣ ਪਰਸਨ (ਭੇਟਣ)-ਹਾਰਾ (ਅਰਥਾਤ ਗੁਣ ਕਹਿਣ, ਕਥਨ, ਮਥਨ, ਰਟਨਹਾਰਾ) ਗੁਣੀ ਵਾਹਿਗੁਰੂ ਵਿਖੇ ਜਾਏ ਸਮਾਉਂਦਾ ਹੈ। ਯਥਾ ਗੁਰਵਾਕ :—

ਸੇ ਜਨ ਮਿਲੇ ਧੁਰਿ ਆਪਿ ਮਿਲਾਏ ॥ ਸਾਚੀ ਬਾਣੀ ਸਬਦਿ ਸੁਹਾਏ ॥
ਨਾਨਕ ਜਨੁ ਗੁਣ ਗਾਵੈ ਨਿਤ ਸਾਚੇ ਗੁਣ ਗਾਵਹ ਗੁਣੀ ਸਮਾਹਾ ਹੇ ॥
੧੬॥੪॥੧੩॥ ਮਾਰੂ ਸੋ: ਮ: ੩, ਪੰਨਾ ੧੦੫੭

ਤਥਾ—ਏਹ ਕਾਇਆ ਪਵਿਤੁ ਹੈ ਸਰੀਰੁ ॥ ਗੁਰ ਸਬਦੀ ਚੇਤੈ ਗੁਣੀ ਗਹੀਰੁ ॥

ਅਨਦਿਨੁ ਗੁਣ ਗਾਵੈ ਰੰਗਿ ਰਾਤਾ ਗੁਣ ਕਹਿ ਗੁਣੀ ਸਮਾਇਦਾ ॥੧੧॥
ਮਾਰੂ ਸੋ: ਮ: ੩, ਪੰਨਾ ੧੦੬੫

ਪੁਨਾ:—ਤੇਰੇ ਗੁਣ ਕਹਾ ਮੈ ਕਹਣੁ ਨ ਜਾਈ ॥
ਅੰਤੁ ਨ ਪਾਰਾ ਕੀਮਤਿ ਨਹੀ ਪਾਈ ॥
ਆਪੇ ਦਇਆ ਕਰੇ ਸੁਖਦਾਤਾ ਗੁਣ ਮਹਿ ਗੁਣੀ ਸਮਾਇਆ ॥੫॥
ਮਾਰੂ ਸੋ: ਮ: ੩, ਪੰਨਾ ੧੦੬੭

## 'ਗੁਣੀ' ਵਾਹਿਗੁਰੂ ਦੀ ਪ੍ਰਾਪਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਵਾਰਾ ਹੀ—

ਇਹ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਰੂਪੀ ਗੁਣ ਹੀ ਹਨ, ਜਿਨ੍ਹਾਂ ਪ੍ਰਥਾਇ "ਗੁਣ ਮਹਿ ਗੁਣੀ ਸਮਾਇਆ" ਵਾਲੀ ਘਟਨਾ ਘਟਦੀ ਹੈ, ਅਰਥਾਤ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਐਸਾ ਗੁਣਾਂ ਦਾ ਤਾਸ ਹੈ, ਜਿਨ੍ਹਾਂ ਅੰਦਰ ਕਿ ਗੁਣੀ ਵਾਹਿਗੁਰੂ ਸਮਾਇਆ ਹੋਇਆ ਹੈ। ਇਹ ਧੁਰੋਂ ਆਏ ਅਕਾਸ਼ੀ ਗੁਣ ਜੋ ਹੋਏ ਸੋ ਸਮੂਚੇ ਹੋ ਕੇ ਪਾਰਸ-ਕਲਾ ਦੀ ਸਮੁਚਤਾ ਸੰਯੁਕਤ ਅਉਤਾਰ ਧਾਰ ਕੇ ਗੁਰਬਾਣੀ ਗੁਰੂ ਰੂਪ ਬਾਣੀ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਆਣ ਉਤਰੇ ਹਨ। ਗੁਣੀ ਦੇ ਗੁਣਾਂ ਦੀ ਸਮੁਚਤਾ ਦਾ ਏਥੇ ਸਵਾਲ ਨਹੀਂ। ਗੁਰ ਇਸ਼ਟ ਆਦਰਸ਼ੀ ਵਿਲੱਖਣਤਾ ਵਿਸ਼ੇਸ਼ਤਾ ਗੁਣਾਂ ਦੀ ਏਸ ਪਾਰਸ-ਕਲਾ ਸਮੁਚਤਾ ਵਿਚ ਹੈ, ਜਿਸ ਦੇ ਕਾਰਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਉ ਗੁਣਤਾਸ ਗੁਰੂ ਹਨ। ਹਰਿ ਜੀਉ ਸਫਲਿਉ ਅੰਮ੍ਰਿਤ ਬਿਰਖ ਹੋ ਕੇ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀਉ ਵਿਖੇ ਆਣ ਵੁਠਾ ਹੈ, ਅਰਥਾਤ ਗੁਣੀ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਉ ਵਿਖੇ ਸਸ਼ੋਭਤ ਹੋ ਕੇ ਆਪਣੇ ਅੰਮ੍ਰਿਤ ਗੁਣਾਂ ਵਿਚ ਸਮਾਇ ਕੇ ਪਾਰਸ-ਕਲਾ ਕਰ ਸਫਲ ਫਲਿਆ ਹੈ। ਜਿਨ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਸਮਾਏ ਗੁਣੀ ਦੇ ਅੰਮ੍ਰਿਤ ਗੁਣਾਂ ਦੇ ਪਾਰਸ-ਕਲਾ-ਰਸਾਇਣੀ-ਅੰਮ੍ਰਿਤ ਨੂੰ ਪੀਤਾ ਹੈ, ਉਹ ਸਭੇ ਗੁਣੀ ਵਿਖੇ ਸਮਾ ਗਏ ਹਨ। ਅੰਮ੍ਰਿਤ-ਗੁਣਾਂ ਦੀ ਪਾਰਸ-ਕਲਾ ਭਰਪੂਰ-ਲੀਣੀ ਸਤਿਸੰਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੁਆਰਾ ਗੁਣੀ ਦੇ ਗੁਣ ਗਾਵਣਾ ਹੈ। ਯਥਾ ਗੁਰਵਾਕ—

ਸਤਿਗੁਰੁ ਸੇਵਿਐ ਵਡੀ ਵਡਿਆਈ ॥
ਹਰਿ ਜੀ ਅਚਿੰਤੁ ਵਸੈ ਮਨਿ ਆਈ ॥
ਹਰਿ ਜੀਉ ਸਫਲਿਓ ਬਿਰਖੁ ਹੈ ਅੰਮ੍ਰਿਤੁ
ਜਿਨਿ ਪੀਤਾ ਤਿਸੁ ਤਿਖਾ ਲਹਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਸਚੁ ਸੰਗਤਿ ਮੇਲਿ ਮਿਲਾਵਣਿਆ ॥
ਹਰਿ ਸਤਸੰਗਤਿ ਆਪੇ ਮੇਲੈ ਗੁਰਸਬਦੀ ਹਰਿਗੁਣ ਗਾਵਣਿਆ ॥
੧॥ਰਹਾਉ॥(੮॥੯॥੧੦) ਮਾਝ ਮ: ੩, ਪੰਨਾ ੧੧੮

ਪੂਰੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮਿਲ ਕੇ ਹੀ ਗੁਣੀ ਦੇ ਤੱਤ ਗੁਣ ਵਖਾਣੀਦੇ ਹਨ (ਵਖਾਣ ਸਕੀਦੇ ਹਨ)। ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮਿਲ ਕੇ ਹੀ ਦਿਨ ਰਾਤੀ ਸੱਚੀ ਸ਼ਾਂਤਿ-ਭਗਤੀ ਕਰੀ ਜਾ ਸਕਦੀ ਹੈ ਅਤੇ ਨਾਮੀ ਦਾ ਪੂਰਾ ਨਾਮ ਮਨ ਵਿਖੇ ਵਸਾ ਸਕੀਦਾ ਹੈ ਅਤੇ ਇਤ ਬਿਧਿ ਗੁਣ ਕਹਿ ਕੇ ਗੁਣੀ ਵਿਖੇ ਸਮਾ ਸਕੀਦਾ ਹੈ। ਯਥਾ ਗੁਰਵਾਕ :—

ਹਉ ਵਾਰੀ ਜੀਉ ਵਾਰੀ ਗੁਰੁ ਪੂਰਾ ਮੰਨਿ ਵਸਾਵਣਿਆ ॥
ਗੁਰ ਤੇ ਸਾਤਿ ਭਗਤਿ ਕਰੇ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ ॥
੧॥ਰਹਾਉ॥(੮॥੧੩॥੧੪) ਮਾਝ ਮ: ੩, ਪੰਨਾ ੧੧੭.

ਗੁਣਤਾਸ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਬਾਰ ਅਤੇ ਗੁਣੀ ਅਕਾਲ ਪੁਰਖ ਦੇ ਸੱਚੇ ਦਰਬਾਰ ਵਿਚ, ਗੁਰ ਕੇ ਸ਼ਬਦ-ਸਵਾਰੇ, ਨਾਮ-ਨਿਸਾਰੇ, ਗੁਰੂ ਘਰ ਦੇ ਗੁਰਮੁਖ ਭਗਤ ਜਨ ਪਿਆਰੇ ਹੀ ਸੋਹੰਦੇ ਹਨ। ਗੁਣੀ ਦੇ ਗੁਣ (ਸ੍ਰੀ ਗੁਰੂ ਗ੍ਰੰਥ ਸਾਹਿਬ ਵਿਦਤਾਏ ਗੁਣ) ਕਹਿ ਕਹਿ ਦਿਨ ਰਾਤੀ ਸਦਾ ਆਨੰਦ ਮਾਣਦੇ ਹਨ ਅਤੇ ਗੁਣੀ ਵਾਹਿਗੁਰੂ ਜੋਤੀ ਸਰੂਪ ਦੀ ਲੀਨਤਾ ਵਿਚ ਵਾਸਾ ਪਾਉਂਦੇ ਹਨ। ਯਥਾ ਗੁਰਵਾਕ :—

ਤੇਰੇ ਭਗਤ ਸੋਹਹਿ ਸਾਚੈ ਦਰਬਾਰੇ ॥
ਗੁਰ ਕੇ ਸਬਦਿ ਨਾਮਿ ਸਵਾਰੇ ॥
ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ ॥੧॥
(੮॥੨੨॥੨੩) ਮਾਝ ਮ: ੩. ਪੰਨਾ ੧੨੮

# ਸਤਿਗੁਰ ਦਾਤਾ ਨਾਮ ਕਾ

ਸਤਿਗੁਰੁ ਦਾਤਾ ਹਰਿਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ ॥
ਸਤਿਗੁਰਿ ਹਰਿ ਪ੍ਰਭੁ ਬੁਝਿਆ ਗੁਰ ਜੇਵਡੁ ਅਵਰੁ ਨ ਕੋਇ ॥
ਹਉ ਗੁਰ ਸਰਣਾਈ ਢਹਿ ਪਵਾ ਕਰਿ ਦਇਆ ਮੇਲੇ ਪ੍ਰਭੁ ਸੋਇ ॥੨॥
(੪॥੧॥੬੫) ਸਿਰੀਰਾਗੁ ਮ: ੪, ਪੰਨਾ ੩੯

ਸਤਿਗੁਰੁ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ ॥
ਸਦਾ ਸਦਾ ਸਾਲਾਹੀਐ ਅੰਤੁ ਨ ਪਾਰਾਵਾਰੁ ॥੩॥ (੪॥੧੯॥੮੯)
ਸਿਰੀਰਾਗੁ ਮ: ੫, ਪੰਨਾ ੪੯

ਸਤਿਗੁਰੁ ਦਾਤਾ ਰਾਮ ਨਾਮ ਕਾ ਹੋਰੁ ਦਾਤਾ ਕੋਈ ਨਾਹੀ ॥
ਜੀਅ ਦਾਨੁ ਦੇਇ ਤ੍ਰਿਪਤਾਸੇ ਸਚੈ ਨਾਮਿ ਸਮਾਹੀ...॥੨॥(੫॥੪)
ਮਲਾਰ ਮ: ੩, ਪੰਨਾ ੧੨੫੮

ਉਪਰਲੇ ਗੁਰਵਾਕ ਸਾਫ਼ ਪ੍ਰਗਟ ਕਰਦੇ ਹਨ ਕਿ ਕੇਵਲ ਸਤਿਗੁਰੂ ਹੀ ਨਾਮ ਦਾ ਦਾਤਾ ਹੈ ਤੇ ਐਸੇ ਸਤਿਗੁਰੂ ਦਾ ਮੇਲ ਪ੍ਰਭੂ ਪ੍ਰਮਾਤਮਾ ਦੀ ਨਦਰ ਪ੍ਰਸਾਦਿ ਮਿਲੌਣੀ ਦੁਆਰਾ ਹੀ ਹੁੰਦਾ ਹੈ । ਧੁਰੋਂ ਪਠਾਏ ਹੁਕਮ ਅਨੁਸਾਰ ਸਤਿਗੁਰੂ ਨਾਨਕ ਦੇਵ ਜੀ ਇਸ ਸੰਸਾਰ ਵਿਚ ਆਏ ਅਤੇ ਉਨ੍ਹਾਂ ਨੇ ਸਾਰੇ ਸੰਸਾਰ ਵਿਚ ਨਾਮ ਦਾ ਚੱਕਰ ਫਿਰਾਇਆ । ਨਾਮ ਵੀ ਗੁਰੂ ਸਾਹਿਬ ਨੇ ਸਤਿਨਾਮ ਵਾਲਾ ਗੁਰਮੰਤ੍ਰ ਬਖ਼ਸ਼ਿਆ, ਜੋ ਕਿਰਤਮ ਨਾਮਾਂ ਤੋਂ ਵੱਖਰਾ ਤੇ ਅਕਾਲ ਪੁਰਖ ਦਾ ਨਿਜ ਸੰਕੇਤਿਆ ਨਾਮ ਹੈ। ਧੁਰ ਲਿਖਤ ਸੰਜੋਗਾਂ ਅਨੁਸਾਰ ਹੀ ਅਧਿਕਾਰੀ ਜਨਾਂ ਨੂੰ ਐਸੇ ਗੁਰੂ ਦਾ ਮਿਲਾਪ ਪ੍ਰਾਪਤ ਹੁੰਦਾ ਹੈ। ਗੁਰੂ ਕਿਸੇ ਆਦਮੀ ਦੇ ਬਣਾਏ ਨਹੀਂ ਬਣਦੇ ਅਤੇ ਨਾ ਹੀ ਆਪਣੀ ਬਣਾਉਟ ਦੁਆਰਾ ਬਣਦੇ ਹਨ। ਇਹ ਤਾਂ ਧੁਰੋਂ ਪਠਾਏ ਹੁੰਦੇ ਹਨ। ਅਕਾਲੀ ਹੁਕਮ ਅਨੁਸਾਰ ਏਸ ਕਲੀਕਾਲ ਅੰਦਰ ਸਤਿਗੁਰੂ ਦੀ ਪਦਵੀ ਪ੍ਰਾਪਤ ਹੋਈ ਤਾਂ ਕੇਵਲ ਸਤਿਗੁਰੂ ਨਾਨਕ ਦੇਵ ਨੂੰ ਹੀ ਹੋਈ । ਆਪ ਤੋਂ ਪਿਛੋਂ ਇਹ ਪਦਵੀ ਬਾਕੀ ਨੌਂ ਗੁਰੂ ਸਾਹਿਬਾਨ ਅਤੇ ਉਨ੍ਹਾਂ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੋਈ। ਹੋਰ ਕਿਸੇ ਦੇਹਧਾਰੀ ਨੂੰ ਨਾ ਇਹ ਪਦਵੀ ਪ੍ਰਾਪਤ ਹੋਈ, ਨਾ ਹੋਣੀ ਹੈ ਅਤੇ ਨਾ ਹੋਵੇਗੀ। ਗੁਰੂ ਸਤਿਗੁਰੂ ਦਾ ਪਦ ਕੇਵਲ ਧੁਰੋਂ ਪਠਾਏ ਗੁਰੂ ਨਾਨਕ

ਸਾਹਿਬ ਜੀ ਪ੍ਰਥਾਇ ਹੀ ਘਟਦਾ ਹੈ। ਐਸੇ ਸਤਿਗੁਰੂ ਤੋਂ ਹੀ ਹਰਿ ਪ੍ਰਭ ਬੁੱਝੀਦਾ ਹੈ, ਐਸੇ ਸਤਿਗੁਰੂ ਦੀ ਸ਼ਰਨੀ ਢਹਿ ਪੈਣ ਕਰ ਕੇ ਹੀ ਗੁਰਸਿੱਖਾਂ ਦਾ ਨਿਸਤਾਰਾ ਹੈ।

ਭਾਈ ਗੁਰਦਾਸ ਜੀ ਨੇ ਨਾਮ ਦੇ ਦਾਤੇ ਤੇ ਸਾਧ ਤੇ ਗੁਰਮੁਖ ਸੰਬੰਧੀ ਇਉਂ ਫੁਰਮਾਇਆ ਹੈ:—

ਥੰਮੇ ਕੋਇ ਨ ਸਾਧ ਬਿਨ ਸਾਧ ਨ ਦਿਸੈ ਜਗ ਵਿਚ ਕੋਆ ॥

ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੨

ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜਿ ਮੰਤ੍ਰ ਸੁਣਾਇਆ ॥
ਕਲਿ ਤਾਰਣ ਗੁਰੁ ਨਾਨਕ ਆਇਆ ॥੨੩॥

ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੩

ਇਨ੍ਹਾਂ ਤੁਕਾਂ ਵਿਚ ਭਾਈ ਗੁਰਦਾਸ ਜੀ ਨੇ 'ਸਾਧ' ਸ਼ਬਦ ਸ੍ਰੀ ਗੁਰੂ ਨਾਨਕ ਸਾਹਿਬ ਲਈ ਵਰਤਿਆ ਹੈ ਅਤੇ ਸਤਿਨਾਮ ਦਾ ਦਾਤਾ ਤੇ ਕਲਿਜੁਗ ਦੇ ਤਾਰਨਹਾਰ ਵੀ ਉਨ੍ਹਾਂ ਨੂੰ ਹੀ ਲਿਖਿਆ ਹੈ। ਗੁਰਬਾਣੀ ਵਿੱਚ "ਸੰਤ" "ਸਾਧ" ਪਦ ਬਹੁਤੇ ਗੁਰੂ ਸਾਹਿਬਾਨ ਪ੍ਰਥਾਇ ਹੀ ਵਰਤੇ ਗਏ ਹਨ। "ਗੁਰਮੁਖ ਕਲਿ ਵਿਚ ਪਰਗਟ ਹੋਇਆ"* ਦੀ ਪੰਗਤੀ ਅੰਦਰ "ਗੁਰਮੁਖ" ਪਦ ਸ੍ਰੀ ਗੁਰੂ ਨਾਨਕ ਸਾਹਿਬ ਪ੍ਰਥਾਇ ਹੀ ਵਰਤਿਆ ਹੈ। ਸੋ ਗੁਰਬਾਣੀ ਵਿਚ ਜਿੱਥੇ "ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ"‡ ਵਾਕ ਆਉਂਦਾ ਹੈ ਉੱਥੇ ਗੁਰਮੁਖ ਕੇਵਲ ਗੁਰੂ ਸਾਹਿਬ ਪ੍ਰਥਾਇ ਹੀ ਘਟਦਾ ਹੈ, ਕਿਸੇ ਇੱਕ ਗੁਰਸਿੱਖ ਪ੍ਰਥਾਇ ਨਹੀਂ ਘਟਦਾ। ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜ ਪਿਆਰੇ ਹੀ ਅੰਮ੍ਰਿਤ-ਧਾਰੀ ਸਿੰਘ ਨੂੰ ਨਾਮ (ਗੁਰਮੰਤ੍ਰ) ਦੇ ਸਕਦੇ ਹਨ। ਹੋਰ ਕੋਈ ਇਕੱਲਾ ਸਿੱਖ, ਸੰਤ, ਸਾਧ, ਭਗਤ, ਗੁਰਮੁਖ ਨਾਮ ਦੇਣ ਲਈ ਉਪਦੇਸ਼ਟਾ ਗੁਰੂ, ਜਾਂ ਮੰਜੀ ਗੁਰੂ, ਅਥਵਾ ਕੋਈ ਗਿਆਰਵਾਂ ਚੌਧਵਾਂ ਗੁਰੂ ਨਹੀਂ ਹੋ ਸਕਦਾ, ਅਤੇ ਨਾ ਹੀ ਕੋਈ ਸਿੱਖ ਸੰਤ ਆਪਣੇ ਆਪ ਨੂੰ ਸ੍ਰੀ ਗੁਰੂ ਨਾਨਕ ਜਾਂ ਕਿਸੇ ਹੋਰ ਗੁਰੂ ਦਾ ਅਵਤਾਰ ਕਹਾ ਸਕਦਾ ਹੈ। ਐਸਾ ਕਰਨਾ ਗੁਰਮਤਿ ਤੋਂ ਉਲਟ ਅਤੇ ਘਾਟੇ ਦਾ ਸੌਦਾ ਹੈ।

---

*ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੭

‡ਸੋਰਠਿ ਮ: ੫ ॥੨॥(੪॥੨) ਪੰਨਾ ੬੦੮

## ੧੨

# ਜੋਤਿ ਚਾਨਣਾ

ਜੋ ਸੁਖੁ ਦਰਸਨੁ ਪੇਖਤੇ ਪਿਆਰੇ ਮੁਖ ਤੇ ਕਹਣੁ ਨ ਜਾਇ ॥੫॥
ਸਾਚੀ ਪ੍ਰੀਤਿ ਨ ਤੁਟਈ ਪਿਆਰੇ ਜੁਗੁ ਜੁਗੁ ਰਹੀ ਸਮਾਇ ॥੬॥
ਆਸਾ ਮ: ੫ ਬਿਰਹੜੇ, ਪੰਨਾ ੪੩੧-੩੨

ਆਹ ! ਜੁਗ ਜੁਗ ਸਮਾਇ ਰਹੀ ਪ੍ਰੀਤਿ !! ਵਾਹਿ ਸੁਖ-ਦਰਸ਼ਨੀ ਸੱਚੀ ਪ੍ਰੀਤਿ !! ਚਰਨ ਕੰਵਲ ਦੇ ਜਲਵਿਆਂ ਵਾਲੀ ਪ੍ਰੀਤਿ ! ਕਦੇ ਨਾ ਤੁਟਣ ਵਾਲੀ ਪੀਡੀਆਂ ਗੰਢਾਂ ਵਾਲੀ ਪ੍ਰੀਤਿ !! ਪ੍ਰਸਪਰ ਪ੍ਰੇਮ-ਜਫੀਆਂ ਵਿਚ ਜਕੀੜੇ ਰਹਿਣ ਵਾਲੀ ਪ੍ਰੀਤਿ, ਕੇਵਲ ਤਿਨ੍ਹਾਂ ਨਾਮ-ਤਾਰ ਵਿਚਿ ਪ੍ਰੋਤੀਆਂ ਜਿੰਦੜੀਆਂ ਦੇ ਅੰਤਰਿ ਆਤਮੇ ਹੀ ਸਦ ਸਦਾ ਜੋਤਿ ਜਲਵਨਿਆਂ ਅਲਾਂਬਿਆਂ ਵਿਚਿ ਕਾਇਮ ਦਾਇਮ ਰਹਿੰਦੀ ਹੈ ਅਤੇ ਰਹਿ ਸਕਦੀ ਹੈ, ਜਿਨ੍ਹਾਂ ਨੇ ਜੋਤੀ ਸਰੂਪ ਪ੍ਰੀਤਮੁ, ਪ੍ਰੀਤਮੀ ਜੋਤਿ-ਬੁੱਕੇ ਦਾ ਸੁਖ-ਦਰਸ਼ਨ ਪਰਤੱਖ ਪੇਖਿਆ ਹੈ। ਤਿਸ ਸੁਖ-ਦਰਸ਼ਨ ਦਾ ਪ੍ਰੀਤਮੀ ਪ੍ਰਤਿਬਿੰਬ ਜਿਨ੍ਹਾਂ ਦੇ ਆਤਮੇ ਅੰਦਰਿ ਇਕ ਕ੍ਰਿਣ ਕ੍ਰਿਸ਼ਮਾਣੀ ਚਮਤਕਾਰੇ ਮਾਤਰ ਭੀ ਪ੍ਰਤਿਬਿੰਬਤ ਹੋ ਗਿਆ ਹੈ ਤਿਥੇ ਅਤੇ ਤਿਨ੍ਹਾਂ ਨੂੰ ਦਰਸ਼ਨ-ਝਲਕਾਰੇ ਦੀਆਂ ਜੋਤਿ-ਤਾਰਾਂ ਇਕ ਅਧਿਭੁਤ ਜੋਤਿ-ਚਾਨਣੇ ਵਿਚਿ ਦਿਨੋ ਦਿਨ ਅਤੇ ਖਿਨੋ ਖਿਨ ਨੂਰ ਠਰੁੰਮੇ ਵਿਗਸਾਉ ਵਿਗਸਾਉਂਦੀਆਂ ਰਹਿੰਦੀਆਂ ਹਨ। ਵਾਹ ! ਵਾਹ !! ਇਸ ਜੋਤਿ-ਚਾਨਣੇ ਦੀ ਦਾਤਿ ਦਾ ਫ਼ੈਜ਼ ਕੇਵਲ ਗੁਰਮੁਖਿ ਜੀਉੜਿਆਂ ਨੂੰ ਹੀ ਪ੍ਰਾਪਤਿ ਹੈ ਅਤੇ ਇਸ ਜੋਤਿ-ਚਾਨਣੇ ਦਾ ਫ਼ੈਜ਼-ਚਸ਼ਮਾ ਨਿਰੰਕਾਰੀ ਗੁਰੂ ਨਾਨਕ ਹੀ ਹੈ, ਹੋਰ ਕੋਈ ਨਹੀਂ। ਨਿਰੰਕਾਰ ਨਾਲਿ ਇੱਕ ਮਿੱਕ ਹੋਏ ਅਜ਼ਲ ਅਬਦੀ ਅਭੇਦਤਾ ਵਾਲੇ ਗੁਰੂ ਨਾਨਕ ਨਿਰੰਕਾਰੀ ਨੇ ਜੋ ਖ਼ਾਸ ਆਦਰਸ਼ ਵਿਲੱਖਣੀ ਉਪਕਾਰ ਸਾਰੇ ਸੰਸਾਰ ਉਤੇ ਕੀਤਾ, ਓਹ ਇਹ ਕਿ ਸੱਚੇ ਜੋਤਿ-ਚਾਨਣੇ ਦੀ ਸੱਚੀ ਸੂਝ ਬੂਝ ਸੰਸਾਰੀਆਂ ਨੂੰ ਕਰਾਈ। ਪਰਮ ਜੋਤਿ-ਆਤਮੀ ਜੋਤਿ ਚਾਨਣੇ ਵਲੋਂ ਅਗਿਆਤ ਅਤੇ ਅੰਧਕਾਰ ਵਿਚ ਪਈ ਹੋਈ ਸ੍ਰਿਸ਼ਟੀ ਨੂੰ ਜਾਗਤ ਜੋਤਿ ਦੇ ਪਰਤੱਖ ਸੁਖ-ਦਰਸ਼ਨੀ ਜੋਤਿ ਨੂਰ ਜਲਵਿਆਂ ਦਾ ਦੀਦਾਰ ਕਰਾਇਆ। ਇਸ ਬਿਧਿ ਆਪਣੇ ਜੋਰਿ ਪੰਨੇ ਪਾਇਕੈ ਸ੍ਰਿਸ਼ਟਾਰੀਆਂ ਨੂੰ ਨਿਰੰਕਾਰੀ ਨੂਰ ਵਿਚ ਨੂਰਾਇਆ, ਲਖ ਕ੍ਰੋੜਾਂ ਅਰਬਾਂ ਖਰਬਾਂ ਗਗਨ-ਗੈਣਾਰੀ ਤਾਰਿਆਂ ਸਤਾਰਿਆਂ ਚੰਦ ਸੂਰਜ ਨਖਿਅਤ੍ਰਾਂ ਦੇ ਚਾਨਣੇ ਦੇ ਹੋਂਦਿਆਂ ਘੋਰ ਅੰਧਾਰ ਹੀ

ਸੀ। ਸੱਚ ਮੁੱਚ "ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ"* ਹੀ ਹੈ। ਇਸ ਅਸਮਾਨ ਉਤੇ, ਗਗਨ ਅੰਬਰ ਉਤੇ ਦਿਸਣਹਾਰੇ ਤਾਰੇ ਸਤਾਰੇ ਸਾਰੇ ਚੰਦ ਸੂਰਜਾਂ ਦਾ ਜੋ ਚਾਨਣਾ ਹੈ, ਸੋ ਓਪਰਾ ਅਕਸ ਮਾਤਰੀ ਉਧਾਰਾ ਲਿਆ ਹੋਇਆ ਚਾਨਣਾ ਹੈ। ਏਹਨਾਂ ਅੰਬਰੀ ਦ੍ਰਿਸ਼ਟਮਾਨ ਭਾਨ ਪਸਾਰਿਆਂ ਪਲੈਨਟਾਂ (planits) ਦੇ ਨਿਜ ਵਜੂਦ ਅੰਦਰ ਕੋਈ ਚਾਨਣਾ ਨਹੀਂ। ਆਪੋਂ ਇਹ ਸਾਰੇ ਹੀ ਚਾਨਣੇ ਤੋਂ ਸੁਨ ਹਨ। ਇਹ ਸਭ ਜੋਤੀ ਸਰੂਪ ਵਾਹਿਗੁਰੂ ਦੇ ਜੋਤਿ-ਚਾਨਣੇ ਦੇ ਚਨਣਾਏ ਹੋਏ ਚਮਕਦੇ ਹਨ। ਹਾਂ ਜੀ :—

ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥

ਧਨਾਸਰੀ ਮ: ੧ ਆਰਤੀ, ਪੰਨਾ ੬੬੩

ਅਸਲ ਜੋਤਿ ਤਾਂ ਓਹ ਜ਼ੋਤੀਸ਼ਰ ਜੋਤਿ ਸਰੂਪ, ਜੋਤਿ-ਮੰਬਾ, ਜੋਤਿ-ਚਸ਼ਮਾ ਨਿਰੰਕਾਰ ਕਰਤਾਰ ਆਪ ਹੀ ਹੈ। ਤਿਸੈ ਤੱਤ ਜੋਤਿ ਦੀ ਜੋਤਿ, ਜੋਤੀਯ ਦੀ ਅੰਸ ਜੋਤਿ ਸਭ ਮਹਿੰ ਪ੍ਰਤਿਬਿੰਬਤ ਹੋ ਕੇ ਬਿਰਾਜਮਾਨ ਹੈ ਅਤੇ ਤਿਸੈ ਦੇ ਜੋਤਿ-ਚਾਨਣੇ ਕਰ ਕੇ ਹੀ ਸਭ ਮਹਿੰ ਚਾਨਣ ਹੁੰਦਾ ਹੈ। ਨਹੀਂ ਤਾਂ ਵਾਸਤਵ ਵਿਚ ਇਹ ਉਫ਼ਕ ਅਫ਼ਾਕੀ (ਅਕਾਸ਼ੀ) ਤਾਰਾ-ਮੰਡਲੀ ਸਾਰੇ ਬ੍ਰਹਿਮੰਡ ਉਕੇ ਹੀ ਚਾਨਣ-ਸੁਨ ਹਨ, ਚਾਨਣੇ ਤੋਂ ਨਿਕੋਰ ਖ਼ਾਲੀ ਹਨ।

ਪ੍ਰੰਤੂ ਬੜੇ ਅਸਚਰਜ ਦੀ ਗੱਲ ਜੇ ਹੈ ਤਾਂ ਇਹ ਹੈ ਕਿ ਤੱਤ-ਜੋਤਿ-ਅੰਸ਼ ਹੀਣ ਸੂਰਜ ਚੰਦ ਤਾਰਾ-ਮੰਡਲੀ-ਬ੍ਰਹਿਮੰਡ ਤਾਂ ਚਮਕਦੇ ਨਜ਼ਰ ਆਉਂਦੇ ਹਨ, ਪਰ ਜਿਸ ਜੋਤੀਸ਼-ਜੋਤੀ ਸਰੂਪ ਦੇ ਜੋਤਿ-ਚਾਨਣੇ ਦੇ ਆਧਾਰ ਤੇ ਜੋਤਿ-ਪ੍ਰਤਿਬਿੰਬਤ ਹੋ ਕੇ ਜਿਸ ਜੋਤਿ ਜਗਦੀਸ ਦੇ ਤੱਤ-ਜੋਤਿ-ਚਾਨਣੇ ਤੋਂ ਇਕ ਅਕਸ ਮਾਤ੍ਰੀ ਚਾਨਣਾ ਉਧਾਰਾ ਲੈ ਕੇ ਇਹ ਸੂਰਜ ਚੰਦ ਤਾਰੇ ਚਮਕ ਰਹੇ ਹਨ ਅਤੇ ਦ੍ਰਿਸ਼ਟੀ ਅੰਦਰਿ ਆ ਰਹੇ ਹਨ ਓਹ ਜੋਤਿ, ਚਾਨਣੇ ਦਾ ਬੁੱਕਾ ਜੋਤੀਸ਼, ਪਰਮ-ਜੋਤੀਸ਼ ਪਾਰਬ੍ਰਹਮ ਜਗਦੀਸ਼ ਨਜ਼ਰ ਨਹੀਂ ਆਉਂਦਾ ਅਤੇ ਏਹਨਾਂ ਸੂਰਜ ਚੰਦ ਤਾਰਿਆ ਵਾਂਗੂ ਚਮਕਦਾ ਨਹੀਂ ਦੀਹਦਾ (ਦਿਸਦਾ)। ਕਿਸ ਓਹਲੇ ਦੇ ਓਹਲੇ ਹੋ ਕੇ ਏਹਨਾਂ ਨੂੰ ਚਾਨਣਾ ਪੁਚਾਇ ਰਿਹਾ ਹੈ? ਇਹ ਇਕ ਮੁਇੰਮਾ ਹੈ ਜੋ "ਗੁਰ ਸਾਖੀ ਜੋਤਿ ਪਰਗਟੁ ਹੋਇ"† ਬਿਨਾਂ ਹੱਲ ਨਹੀਂ ਹੋ ਸਕਦਾ। ਜੋਤੀਸ਼ ਵਾਹਿਗੁਰੂ ਦੀ ਲੁਪਤ ਗੁਪਤ ਅਦ੍ਰਿਸ਼ਟ ਅਗੋਚਰ ਜੋਤਿ ਸਰੂਪ ਪਰਤੱਖਣੀ ਜੋਤਿ, ਕੇਵਲ ਗੁਰੂ ਸਤਿਗੁਰੂ ਦੁਆਰਾ ਹੀ ਪ੍ਰਗਟ ਹੋ ਸਕਦੀ ਹੈ। ਗੁਰੂ ਸਤਿਗੁਰੂ ਦੇ ਲਖਾਇਆਂ ਹੀ ਲਖੀ ਜਾ ਸਕਦੀ ਹੈ। ਗੁਰੂ ਸਤਿਗੁਰੂ ਦੇ ਸਾਖਸ਼ਾਤ ਕਰਾਇਆਂ ਹੀ ਸਾਖਸ਼ਾਤਕਾਰ ਹੋ ਸਕਦੀ ਹੈ। ਗੁਰੂ ਸਤਿਗੁਰੂ ਸੱਚਾ ਗੁਰੂ

---

* ਮਹਲਾ ੨, ਆਸਾ ਦੀ ਵਾਰ, ਪੰਨਾ ੪੬੩
† ਧਨਾਸਰੀ ਮ: ੧ ਆਰਤੀ, ਪੰਨਾ ੬੬੩

ਕੇਵਲ ਗੁਰੂ ਨਾਨਕ ਹੀ ਹੈ ਜੋ ਆਪਣੇ ਦਸਾਂ ਹੀ ਗੁਰੂ-ਜੋਤਿ-ਜਾਮਿਆਂ ਅੰਦਰਿ ਅਤੇ ਦਸੇ ਗੁਰੂ-ਜੋਤਿ-ਜਾਮਿਆਂ ਦੇ ਸਾਖਸ਼ਾਤ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਦੁਆਰਾ ਇਸ ਜੋਤੀਸ਼ ਜੋਤਿ ਨੂੰ ਪਰਤੱਖ ਕਰਨ ਹਿਤ ਸਮਰਥ ਹੈ। ਜੋਤਿ ਸਾਕਸ਼ਾਤ-ਕਰਨਹਾਰ-ਸਮਰੱਥਤਾ ਗੁਰ ਸਾਖੀ ਰੂਪ ਪਾਰਸ ਰਸਾਇਣੀ ਗੁਰਸ਼ਬਦ ਗੁਰਮੰਤ੍ਰ ਹੈ,ਜਿਸ ਦੀ ਪਾਰਸ-ਸ਼ਕਤਿ-ਅਭਿਆਸ-ਕਮਾਈ ਪ੍ਰਿਥਮ ਘਟ ਅੰਤਰਿ ਅਭਿਆਸੀ ਜਨ,ਸ਼ਬਦ ਅਭਿਆਸੀ ਜਨ ਦੇ ਘਟ ਅੰਤਰਿ ਇਸ ਜੋਤਿ ਨੂੰ ਪ੍ਰਗਟ ਕਰਾਉਂਦੀ ਹੈ, ਤਾਂ ਹੀ ਤੇ "ਗੁਰਸਾਖੀ ਜੋਤਿ ਪ੍ਰਗਟ ਹੋਇ" ਰੂਪੀ ਗੁਰ ਪ੍ਰਮਾਣ ਰਸਾਇਣੀ ਸਿਧ ਪਾਰਸ ਪਰਮਾਣਿਆ ਗਿਆ ਹੈ। ਇਸ ਬਿਧਿ ਗੁਰਸਾਖੀ ਗੁਰ ਸਾਖਸ਼ਾਤਕਾਰਕ ਅਉਖਧੀ (ਰਸਾਇਣ ਬੂਟੀ) ਦੁਆਰਾ ਪ੍ਰਿਥਮ ਘਟ ਅੰਦਰਿ ਪ੍ਰਜੁਲਤ ਪਰਗਟ ਹੋਈ ਜੋਤਿ, ਫੁਨ ਸਰਬ ਘਟਾਂ ਪਟਾਂ ਨਭ ਨਾਭ ਖੰਡਾਂ ਬ੍ਰਹਿਮੰਡਾਂ ਵਿਖੇ ਭੀ ਪ੍ਰਗਟ ਪਾਹਾਰੇ ਜਾਪਣ ਲਗ ਪੈਂਦੀ ਹੈ। ਇਸ ਸਾਖੀ ਜੋਤਿ ਪ੍ਰਗਟ ਹੋਏ ਬਾਝ ਘਟ ਘਟ ਅੰਦਰਿ ਭੀ ਅੰਧੇਰਾ ਹੈ ਅਤੇ ਬਾਹਰ ਭੀ ਸਾਰੇ ਅੰਧਕਾਰ ਹੀ ਅੰਧਕਾਰ ਹੈ। ਇਹ ਜੋਤਿ-ਚਾਨਣ ਗੁਰ-ਸ਼ਬਦ ਮਈ ਅਹਿਨਿਸ ਕੀਤੀ ਅਭਿਆਸ ਕਮਾਈ ਦੁਆਰਾ ਹੀ ਉਜਿਆਰਾ ਹੋ ਸਕਦਾ ਹੈ। ਯਥਾ ਗੁਰਵਾਕ—

ਘਰ ਹੀ ਮਾਹਿ ਦੂਜੈ ਭਾਇ ਅਨੇਰਾ ॥ ਚਾਨਣੁ ਹੋਵੈ ਛੋਡੈ ਹਉਮੈ ਮੇਰਾ ॥
ਪਰਗਟੁ ਸਬਦੁ ਹੈ ਸੁਖਦਾਤਾ ਅਨਦਿਨੁ ਨਾਮੁ ਧਿਆਵਣਿਆ ॥੫॥
ਅੰਤਰਿ ਜੋਤਿ ਪਰਗਟੁ ਪਾਸਾਰਾ ॥ ਗੁਰ ਸਾਖੀ ਮਿਟਿਆ ਅੰਧਿਆਰਾ ॥
ਕਮਲ ਬਿਗਾਸਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਵਣਿਆ ॥੬॥
(੮॥੨੭॥੨੮) ਮਾਝ ਮ: ੩, ਪੰਨਾ ੧੨੬

ਵਾਹ ! ਇਹ ਸੁਖਦਰਸ਼ਨੀ-ਜੋਤਿ-ਚਾਨਣਾ ਗੁਰ ਸਾਖੀ ਦੁਆਰਾ ਹੀ ਉਜਿਆਰਤ ਹੁੰਦਾ ਹੈ। ਘਟ ਅੰਤਰਿ ਉਜਿਆਰਤ ਹੋ ਕੇ ਫਿਰ ਸਾਗਰ ਬ੍ਰਹਿਮੰਡ ਅੰਦਰ ਹੀ ਉਜਿਆਰਤ ਹੋਇ ਆਉਂਦਾ ਹੈ। ਇਹ ਜੋਤਿ-ਜਗਮਗੀ-ਉਜਿਆਰਾ ਮੌਜੂਦ ਤਾਂ ਪਹਿਲਾਂ ਹੀ ਹੈ, ਪਰ ਸਾਖਸ਼ਾਤ ਗੁਰ ਸਾਖੀ ਦੁਆਰਾ ਹੀ ਹੁੰਦਾ ਹੈ, ਐਵੇਂ ਨਹੀਂ। ਗੁਰ-ਦੀਖਿਆ ਗੁਰਮੰਤ੍ਰ ਗੁਰਮਤਿ ਨਾਮ ਮਈ ਸਾਖੀ ਜਦ ਅੰਤਰਿ ਆਤਮੇ ਜਾਗਤ ਜੋਤਿ ਹੋ ਕੇ ਜਾਗਦੀ ਹੈ ਤਾਂ ਦੁਰਮਤਿ ਬੁਧਿ ਅਛਾਦਨੀ ਚੰਚਲ ਮਾਇਆ ਦੇ ਛਉੜ ਸਭ ਕਟੇ ਜਾਂਦੇ ਹਨ ਅਤੇ ਅੰਧਿਆਰੇ ਦੀ ਤਿਮਰਤਾ ਸਭ ਚੁਕੀ ਜਾਂਦੀ ਹੈ। ਘਟ ਅੰਤਰਿ ਉਜਿਆਰਾ ਹੀ ਉਜਿਆਰਾ ਹੋ ਜਾਂਦਾ ਹੈ। ਯਥਾ ਗੁਰਵਾਕ—

ਗੁਰ ਸਾਖੀ ਅੰਤਰਿ ਜਾਗੀ ॥ ਤਾ ਚੰਚਲ ਮਤਿ ਤਿਆਗੀ ॥
ਗੁਰ ਸਾਖੀ ਕਾ ਉਜਿਆਰਾ ॥ ਤਾ ਮਿਟਿਆ ਸਗਲ ਅੰਧ੍ਯਾਰਾ ॥੨॥
(੪॥੧॥੧੨) ਸੋਰਠਿ ਮ: ੧, ਪੰਨਾ ੫੯੯

ਹਾਂ ਜੀ, ਸਗਲ ਅੰਧਾਰਾ ਮਿਟ ਜਾਂਦਾ ਹੈ, ਐਸਾ ਪ੍ਰਤਾਪ ਹੈ ਅੰਤਰਿ ਜਾਗੀ ਗੁਰਸਾਖੀ ਦਾ। ਇਹ ਗੁਰਸਾਖੀ ਕੀ ਹੈ—ਨਾਮ ਦੀ ਜਗਾਈ ਦੀਪਕ ਜੋਤਿ ਹੈ, ਜੋ

ਕਿ ਚਾਨਣ ਦਾ ਪੁੰਜ ਸਤਿਗੁਰੂ ਆਪਣੇ ਗੁਰਦੀਖਤ ਗੁਰਸਿਖਾਂ ਦੇ ਅੰਤਰਿ-ਆਤਮੇ ਗੁਰਦੀਖਿਆ ਦੇਣ ਸਮੇਂ ਹੀ ਆਪ ਆਇ ਖਲੋਂਦਾ ਹੈ ਅਤੇ ਗੁਰਸਾਖੀ ਜੋਤਿ ਜਗਾਇ ਕੇ ਦੀਵਾ ਬਾਲ ਦਿੰਦਾ ਹੈ।

ਗੁਰਸਾਖੀ ਜੋਤਿ ਜਗਾਇ ਦੀਵਾ ਬਾਲਿਆ...॥੧੪॥
ਵਾਰ ਮਲਾਰ ਕੀ, ਪਉੜੀ, ਪੰਨਾ ੧੨੮੪

ਗੁਰਦੀਖਿਆ ਗੁਰਮੰਤ੍ਰ ਦੀ ਪਾਰਸ ਕਮਾਈ ਦੁਆਰਾ ਇਹ ਦੀਵਾ ਹਰ ਇਕ ਗੁਰਮੰਤ੍ਰ ਅਭਿਆਸੀ ਦੇ ਰਿਦੰਤਰਿ ਜਗ ਉਠਦਾ ਹੈ। ਇਹ ਰਿਦੰਤਰਿ ਨਾਮ ਦੀ ਜੋਤਿ ਜਗੀ ਹੋਈ ਫੇਰ ਸਾਰੇ ਭਵਨ ਅੰਦਰਿ ਜਗ ਉਠਦੀ ਹੈ ਅਤੇ ਸਗਲਾਰਾ ਭਵਨ ਹੀ ਉਜਿਆਰਾ ਹੋ ਜਾਂਦਾ ਹੈ।

ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥੨॥
(੪॥੩) ਧਨਾਸਰੀ ਰਵਿਦਾਸ ਜੀ, ਪੰਨਾ ੬੯੪

ਇਕ ਭਵਨ ਕੀ, ਸਾਰੇ ਹੀ ਨਭ-ਨਾਭੀਏ ਭਵਨ ਉਜਿਆਰਤ ਹੋ ਜਾਂਦੇ ਹਨ, ਇਹ ਹੱਥ ਤੇ ਸਰ੍ਹੋਂ ਜਮਾਉਣ ਵਾਲੀ ਗੱਲ ਹੈ। ਕੋਈ ਕਰ ਕੇ ਦੇਖ ਲਵੇ ਅਭਿਆਸ ਕਮਾਈਆਂ, ਪਰ ਅਭਿਆਸ ਨਾਮ ਕਮਾਈਆਂ ਅਜਿਹੀਆਂ ਅਤੁਟ ਹੋਣ ਕਿ ਦਿਨ ਰੈਣ ਘੜੀ ਚਸਾ ਮਾਤਰ ਭੀ ਇਹ ਨਾਮ ਅਭਿਆਸ ਨਾ ਬਿਸਰੇ, ਸਾਸਿ ਸਾਸਿ ਇਹ ਨਾਮ ਨਿਰੰਜਨੀ ਅਭਿਆਸ ਨਾ ਵਿਸਰੇ। ਬਸ ਫੇਰ ਤਾਂ ਇਹ ਭਵ-ਭੰਜਨੀ ਸ਼ਬਦ ਨਿਰੰਜਨੀ ਨਾਮੁ ਆਪੇ ਹੀ ਲਟ ਲਟ ਦੀਪਕੀ ਜੋਤਾਂ ਜਗਾ ਉਠਦਾ ਹੈ। ਅਤੇ ਇਹ ਦੀਪਕ ਜੋਤਿ ਸਣੇ ਸਣੇ ਜੋਤਿ ਸਬਾਇੜੀ ਹੋ ਕੇ ਤ੍ਰਿਭਵਣਿ ਸਾਰੇ ਹੀ ਜਗਮਗਾ ਉਠਦੀ ਹੈ ਅਤੇ ਜੋਤਿ ਜਗਦੀਸ਼ੀ ਅਲਖ ਅਪਾਰ ਪ੍ਰੀਤਮ ਪਾਰਬ੍ਰਹਮ ਸਾਰੇ ਘਟਾਂ ਅੰਦਰਿ ਘਟ ਘਟ ਅੰਦਰਿ ਰਵ ਰਹਿਆ ਸਾਂਗੋ ਪਾਂਗ ਦਿਖਾਈ ਦਿੰਦਾ ਹੈ। ਯਥਾ ਗੁਰਵਾਕ—

ਦਿਨੁ ਰੈਣਿ ਘੜੀ ਨ ਚਸਾ ਵਿਸਰੈ ਸਾਸਿ ਸਾਸਿ ਨਿਰੰਜਨੋ ॥
ਸਬਦਿ ਜੋਤਿ ਜਗਾਇ ਦੀਪਕੁ ਨਾਨਕਾ ਭਉ ਭੰਜਨੋ ॥੩॥
ਜੋਤਿ ਸਬਾਇੜੀਏ ਤ੍ਰਿਭਵਨ ਸਾਰੇ ਰਾਮ ॥
ਘਟਿ ਘਟਿ ਰਵਿ ਰਹਿਆ ਅਲਖ ਅਪਾਰੇ ਰਾਮ ..॥੪॥੧॥
ਬਿਲਾਵਲੁ ਮ: ੧ ਛੰਤ, ਪੰਨਾ ੮੪੩

ਵਾਸਤਵ ਵਿਚ ਸਾਰਾ ਬ੍ਰਹਿਮੰਡ-ਪਸਾਰਾ ਹੀ ਜੋਤੀ ਸਰੂਪ ਜੋਤੀਸ਼ ਪਰਮ ਈਸ਼ਰ ਦਾ ਅੰਸਾਰਾ ਹੈ। ਪ੍ਰੰਤੂ ਖ਼ੁਦ ਇਹ ਜੋਤੀਸ਼ ਪਾਰਬ੍ਰਹਮ ਓਦੋਂ ਤੀਕ ਅਲੱਖ ਅਪਾਰਾ ਹੀ ਰਹਿੰਦਾ ਹੈ ਜਦ ਤੀਕ—

ਗੁਰ ਸਾਖੀ ਜੋਤਿ ਜਗਾਇ ਦੀਵਾ ਬਾਲਿਆ ॥੧੪॥(੧੨੮੪)

ਵਾਲਾ ਵਰਤਾਰਾ ਨਹੀਂ ਵਰਤਦਾ। ਇਹ ਸਾਰਾ ਪਸਾਰਾ ਜੋਤੀਸ਼ ਵਾਹਿਗੁਰੂ ਨੇ

ਤਰ ਕੇ ਅੰਦਰ ਹੀ ਧਰਿਆ ਹੋਇਆ ਹੈ । ਇਸ ਕਰਕੇ ਇਹ ਪਸਾਰਾ ਭੀ ਸੂਰਜ ਚੰਦ ਗੈਣਾਰਾਈ ਜੋਤੀ ਸਰੂਪੀਆ ਹੋ ਗਿਆ ਹੈ । ਗੁਰਸਾਖੀ ਜੋਤਿ ਜਗਾਇ ਕੇ ਦੀਵਾ ਜਿਨ੍ਹਾਂ ਦੇ ਘਟ ਅੰਦਰ ਨਹੀਂ ਬਲਿਆ, ਉਨ੍ਹਾਂ ਨੂੰ ਏਨ੍ਹਾਂ ਚੰਦ ਸੂਰਜਾਂ ਦਾ ਉਜਿਆਰਾ ਤਿਮਰ ਧੁੰਧਿਆਰਾ ਜਿਹਾ ਝਉਲਾ ਝਉਲਾ ਹੀ ਦਿਸਦਾ ਹੈ, ਜੈਸਾ ਕਿ ਦ੍ਰਿਸ਼ਟਮਾਨ ਚਮਕਾਰੇ ਅੰਦਰ ਆ ਰਿਹਾ ਹੈ । ਪਰ ਜਿਨ੍ਹਾਂ ਦੇ ਅੰਦਰ ਗੁਰਸਾਖਿਆਤੀ ਨਾਮ ਦੀ ਪੱਕੀ ਜੋਤਿ ਜਗ ਉਠਦੀ ਹੈ ਤਿਨ੍ਹਾਂ ਨੂੰ ਇਹ ਚੰਦ ਸੂਰਜ ਭੀ ਜੋਤਿ ਸਰੂਪ ਹੀ ਦਿਖਾਈ ਦਿੰਦੇ ਹਨ ਅਤੇ ਇਹ ਬ੍ਰਹਿਮੰਡ ਭੀ ਬ੍ਰਹਮ-ਜੋਤੀਆ ਬ੍ਰਹਮ ਅਨੂਪ ਹੀ ਦਿਖਾਈ ਦਿੰਦਾ ਹੈ । ਅਤੇ ਸਾਰਾ ਬ੍ਰਹਮ ਪਸਾਰਾ ਜੋਤੀ ਅੰਦਰ ਹੀ ਧਰਿਆ ਪਰਤੱਖ ਹੁੰਦਾ ਹੈ । ਯਥਾ ਗੁਰਵਾਕ :–

ਚੰਦੁ ਸੂਰਜੁ ਦੁਇ ਜੋਤਿ ਸਰੂਪੁ ॥ ਜੋਤੀ ਅੰਤਰਿ ਬ੍ਰਹਮੁ ਅਨੂਪੁ ॥੧॥
ਕਰੁ ਰੇ ਗਿਆਨੀ ਬ੍ਰਹਮ ਬੀਚਾਰੁ ॥ ਜੋਤੀ ਅੰਤਰਿ ਧਰਿਆ ਪਸਾਰੁ ॥
੧॥ਰਹਾਉ॥(੨॥੨॥੧੧) ਰਾਮਕਲੀ ਕਬੀਰ ਜੀ, ਪੰਨਾ ੯੭੨

ਜਦੋਂ ਸਤਿਗੁਰ ਸ਼ਬਦ ਸਾਖਿਆਤੀ ਉਜਿਆਰਾ ਅੰਤਰਗਤਿ ਹੁੰਦਾ ਹੈ ਤਾਂ ਨਾਮ ਤੱਤ ਜੋਤਿ ਤੇਲ ਦੀਪਕੀ ਬੱਤੀ ਕੇਵਲ ਦੇਹ ਉਜਿਆਰਾ ਹੀ ਨਹੀਂ ਕਰਦੀ, ਬਲਕਿ ਇਸ ਜੋਤਿ ਦੀਪਕ ਦੀ ਪਾਰਸ-ਵੱਟੀ ਨੂੰ ਲਾਇ ਕੇ ਜੋਤਿ ਜਗਦੀਸ਼ ਭੀ ਅੰਦਰੋਂ ਜਗਾਇ ਪ੍ਰਗਟਾਇ ਲਈਦਾ ਹੈ ।

ਤਤੁ ਤੇਲੁ ਨਾਮ ਕੀਆ ਬਾਤੀ ਦੀਪਕੁ ਦੇਹ ਉਜ੍ਯਾਰਾ ॥
ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨਹਾਰਾ ॥੨॥(੩॥੫)
ਪ੍ਰਭਾਤੀ ਕਬੀਰ ਜੀ, ਪੰਨਾ ੧੩੫੦

ਹਾਂ ਜੀ ! ਸਚਮੁਚ ਕੋਈ ਬੁਝਣਹਾਰਾ ਹੀ ਬੁੱਝਦਾ ਹੈ । ਬੁਝਦਾ ਕੀ, ਉਸ ਨੂੰ ਤਾਂ ਸਭ ਕੁਝ ਹੀ ਸੁਝਿ ਆਵੰਦਾ ਹੈ । ਗੁਰਸਾਖੀ ਜੋਤਿ ਜਗਾਉਣਹਾਰੇ ਨੂੰ ਜਦ ਜੋਤੀ ਪੁਰਖ ਜਗਦੀਸ਼ ਹੀ ਪਰਤੱਖ ਹੋ ਗਿਆ ਤਾਂ ਹੋਰ ਪਿੱਛੇ ਕੀ ਰਹਿ ਗਿਆ, ਸਭ ਕੁਛ ਹੀ ਸੁਝ ਆਇਆ । ਇਸ ਜੋਤੀ ਨੂੰ ਹੀ ਸਭ ਚਾਨਣਾ, ਸਾਰੇ ਖੰਡਾਂ ਬ੍ਰਹਿਮੰਡਾਂ ਵਿਖੇ ਚਾਨਣਾ ਹੋਇਆ ਹੈ । ਯਥਾ :–

ਜੋਤੀ ਹੂ ਸਭੁ ਚਾਨਣਾ ਸਤਿਗੁਰਿ ਸਬਦੁ ਸੁਣਾਇਆ ॥੨॥
ਗੂਜਰੀ ਕੀ ਵਾਰ, ਪਉੜੀ, ਪੰਨਾ ੫੦੯

ਇਸ ਜੋਤਿ ਸਰੂਪੀ ਤਤ-ਅਨੂਪ ਚਾਨਣੇ ਤੋਂ ਐਸਾ ਉਜਿਆਰਾ ਹੋਇ ਆਵੰਦਾ ਹੈ ਜਿਸ ਨੂੰ ਕਦੇ ਭੀ ਅੰਧਿਆਰਾ ਨਹੀਂ ਹੁੰਦਾ । ਅੰਧਿਆਰੇ ਤਿਮਰ ਮੈਲ ਤੋਂ ਰਹਿਤ ਇਹ ਉਜਿਆਰਾ ਹੁੰਦਾ ਹੈ, ਜਿਸ ਨੂੰ ਕਦੇ ਭੀ ਤਿਮਰਤਾ ਦੀ ਮਲ (ਮੈਲ) ਨਹੀਂ ਲਗਦੀ ਅਤੇ ਨਾ ਹੀ ਇਸ ਚਾਨਣੇ ਦੀ ਸੂਰਜ ਚੰਦ ਦੇ ਚਾਨਣੇ ਵਾਂਗੂ

ਕਦੇ ਧੁਪ ਛਾਉਂ ਹੁੰਦੀ ਹੈ।

ਜੋਤਿ ਸਰੂਪੀ ਤਤ ਅਨੂਪ ॥ ਅਮਲ ਨ ਮਲਨ ਛਾਹ ਨਹੀ ਧੂਪ ॥੧੧॥
ਗਉੜੀ ਥਿਤੀ ਕਬੀਰ ਜੀ, ਪੰਨਾ ੩੪੪

ਅਜਿਹੀ ਤੱਤ ਅਨੂਪੀ ਜੋਤਿ ਦਾ ਚਾਨਣਾ, ਮੇਰੇ ਜੋਤਿ ਨੂਰੀ ਬੁਕੇ ਗੁਰ ਚਾਨਣ ਜੋਤਿ ਚਰਾਗ਼ ਗੁਰ ਨਾਨਕ ਨਿਰੰਕਾਰੀ ਨੇ ਹੀ ਇਸ ਸੰਸਾਰ ਵਿਖੇ ਅਵਤਾਰ ਧਾਰ ਕੇ ਪ੍ਰਕਾਸ਼ ਕਰਾਇਆ ਅਤੇ ਇਸ ਜੋਤਿ ਚਾਨਣੇ ਪ੍ਰਕਾਸ਼ ਵਿਚ ਹੀ ਸਭ ਤਿਮਰ ਅੰਧੇਰ ਮਿਟਾਇਆ । ਐਸਾ ਉਪਕਾਰ ਕਿਸੇ ਭੀ ਪੀਰ ਪੈਗੰਬਰ ਅਉਲੀਏ ਅਵਤਾਰ ਤੋਂ ਨਾ ਹੋਇਆ ਨਾ ਹੋਸੀ। ਜਿਨ੍ਹਾਂ ਵਡਭਾਗੇ ਗੁਰਮੁਖਾਂ ਨੇ ਇਸ ਜੋਤਿ-ਚਾਨਣੇ ਨੂੰ ਅੰਤਰਿ-ਆਤਮੇ ਜਗਾਇਆ ਹੈ, ਜਿਨ੍ਹਾਂ ਜੋਤਿ-ਜਗੰਨੀਆਂ ਜਿੰਦੜੀਆਂ ਨੇ ਇਸ ਜੋਤਿ-ਚਾਨਣੇ ਦਾ ਦਰਸ਼ਨ ਪਾਇਆ ਹੈ, ਤਿਨ੍ਹਾਂ ਨੇ ਹੀ ਸੱਚੇ ਅਰਥਾਂ ਵਿਚ ਇਸ ਗੁਰ-ਪੁਰਬ ਪੁੰਨਿਆ ਨੂੰ ਮਨਾਇਆ ਹੈ। ਤਿਨ੍ਹਾਂ ਦਾ ਹੀ ਸਫਲ ਜੀਵਨ ਜਗਿ ਆਇਆ ਹੈ। ਜਿਨ੍ਹਾਂ ਦੇ ਹਿਰਦੇ ਕਮਲ ਅੰਦਰਿ ਗੁਰੂ ਨਾਨਕ ਸਾਹਿਬ ਜੋਤਿ-ਸੁਖ-ਦਰਸ਼ਨੀ ਨਿਵਾਸ ਹੋਇਆ ਹੈ, ਜਿਨ੍ਹਾਂ ਜੋਤਿ-ਵਿਗਾਸੀਆਂ ਦੇ ਰਿਦ ਨਾਭੀ ਆਕਾਸ਼ ਵਿਚ ਜੋਤਿ ਨੂਰਾਨੀ ਸੱਚ ਦੇ ਚੰਦ੍ਰਮਾ ਦਾ ਪ੍ਰਗਾਸ ਹੋਇਆ ਹੈ ਤਿਨ੍ਹਾਂ ਦਾ ਹੀ ਪੂਰਨ ਚੰਦ ਪ੍ਰਗਾਸੀ ਪੁੰਨਿਆ ਦਾ ਪੁਰਬ ਪਰਵਾਣ ਪਿਆ ਹੈ। ਯਥਾ ਗੁਰਵਾਕ :-

ਪੂਨਿਓ ਪੂਰਾ ਚੰਦ ਅਕਾਸ ॥ ਪਸਰਹਿ ਕਲਾ ਸਹਜ ਪਰਗਾਸ...॥੧੬॥
ਗਉੜੀ ਥਿਤੀ ਕਬੀਰ ਜੀ, ਪੰਨਾ ੩੪੪

ਮੇਰਾ ਸਹਿਜ ਕਲਾ ਪ੍ਰਗਾਸੀ ਗੁਰ ਨਾਨਕ ਸਦਾ ਸਦਾ ਮਉਜੂਦ ਹੈ। ਅੱਜ ਭੀ ਮਉਜੂਦ ਹੈ। ਸਦਾ ਮਉਜੂਦ ਰਹੇਗਾ। ਮੇਰਾ ਸਦ ਜਾਗਤਾ ਗੁਰਦੇਵ ਗੁਰ ਨਾਨਕ ਸਦ ਸਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਜੂਦ ਵਿਚ ਸੋਲ੍ਹਾਂ ਕਲਾਂ ਸੰਪੂਰਨ ਜੋਤਿ ਚਾਨਣੇ ਵਿਚਿ ਮਉਜੂਦ ਹੈ।

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥੧੩॥
ਸੂਹੀ ਮ: ੪ ਅਸਟ:, ਪੰਨਾ ੭੫੯

ਉਹ ਪੂਰਨ ਹੈ। ਮੇਰਾ ਸਤਿਗੁਰ ਐਸਾ ਪੂਰਨ ਚੰਦ੍ਰਮਾ, ਸੱਚ ਦਾ ਚੰਦ੍ਰਮਾ ਹੈ। ਸੱਚੀ ਸੀਤਲਤਾ ਦਾ ਤੇਜ ਮਈ ਚੰਦ੍ਰਮਾ ਹੈ। ਸਦਾ ਭਾਨਾਨ ਭਾਨੀ ਨੂਰ ਠਰੂਰੀ ਚੰਦ੍ਰਮਾ ਹੈ ਕਿ ਜਿਸ ਦਾ ਜੋਤਿ-ਚਾਨਣਾ ਕਦੇ ਘਟਦਾ ਵਧਦਾ ਨਹੀਂ। ਸਦਾ ਅਡੋਲ ਜੋਤਿ-ਚਾਨਣੇ ਵਾਲਾ ਮੇਰਾ ਸਤਿਗੁਰੂ ਨਾਨਕ ਦੇਵ ਨੂਰ ਜ਼ਹੂਰੀ ਪੂਰਾ ਇਸ ਕਰਕੇ ਹੈ ਕਿ ਉਹ ਪੂਰੇ ਨੇ ਆਪ ਪੂਰਾ ਕੀਤਾ ਹੈ। ਧੁਰਿ ਅਜ਼ਲ ਤੋਂ ਅਬਦ ਲਈ ਪੂਰਾ ਕੀਤਾ ਹੈ। ਜਿਸ ਦਾ ਜੋਤਿ-ਰੰਗੀ ਜੋਤਿ-ਨੂਰਾਨੀ-ਚਾਨਣਾ ਜੋਤਿ-ਵਿਗਾਸੀ ਸਿਖਾਂ ਭਗਤਾਂ

ਦੇ ਸਾਮ੍ਹਣੇ ਸਦਾ ਸਦਾ ਨਿਤ ਨਵੇਂ ਵਿਗਾਸ ਵਿਚ ਚੜ੍ਹਦਾ ਖਿੜਦਾ ਵਿਗਸਦਾ ਜਲਵੇ ਮਾਰਦਾ ਰਹੇਗਾ, ਚੜ੍ਹਦੀ ਕਲਾ ਵਿਚ ਜੋਤਿ ਜਲਵੇ ਜਲਵਾਉਂਦਾ ਰਹੇਗਾ। ਇਸ ਜੋਤਿ-ਜਲਵਨੀ-ਵਿਗਾਸ ਨੂੰ ਘਾਟ ਕਦੇ ਨਹੀਂ ਹੋਵੇਗੀ, ਸਦਾ ਵਾਸਤੇ ਵਧ ਵਿਗਾਸ ਹੁੰਦਾ ਰਹੇਗਾ। ਅਬਿਨਾਸ਼ੀ ਵਿਗਾਸ ਵਾਲਾ ਜੋਤਿ-ਚਾਨਣਾ ਜੁ ਹੋਇਆ। ਯਥਾ ਗੁਰਵਾਕ :—

ਪੂਰਨੁ ਕਬਹੁ ਨ ਡੋਲਤਾ ਪੂਰਾ ਕੀਆ ਪ੍ਰਭ ਆਪਿ ॥
ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ ॥੧੯॥

ਸਲੋਕ ਥਿਤੀ ਗਉੜੀ ਮ ੫ ਪੰਨਾ ੩੦੦

ਐਸਾ ਪੂਰਨ ਕਲਾ ਸੰਪੂਰਨ ਮੇਰਾ ਪ੍ਰਭੂ ਹਰਿ ਗੁਰੂ ਸਤਿਗੁਰ ਨਾਨਕ ਏਕ ਹੀ ਹੈ। ਓਹੀ ਜੋਤਿ-ਚਾਨਣਾ ਚਨਣਾਉਣ ਨੂੰ ਕਰਨ ਕਾਰਨ ਸਮਰੱਥ ਹੈ। ਓਹੀ ਸਰਬ ਜੀਅ ਜੰਤ ਦਾ ਦਇਆਲ ਪੁਰਖ ਹੈ। ਓਹੀ ਇਕੋ ਸਤਿਗੁਰ ਪੁਰਖ ਗੁਰੂ ਨਾਨਕ ਹੈ, ਜਿਸਦਾ ਸਭ ਉਪਰ ਹੱਥ ਹੈ। ਗੁਣ ਨਿਧਾਨ ਗੋਵਿੰਦ ਗੁਰੂ ਮੇਰਾ ਸਤਿਗੁਰ ਨਾਨਕ ਦੇਵ ਹੀ ਹੈ, ਜਿਸ ਦਾ ਕੀਤਾ ਹੀ ਜੋਤਿ-ਚਾਨਣਾ ਹੁੰਦਾ ਹੈ। ਓਹੀ ਅੰਤਰਜਾਮੀ ਸੁਜਾਨ ਪੁਰਖ ਅਲਖ ਨਿਰੰਜਨ ਪਾਰਬ੍ਰਹਮ ਪ੍ਰਮੇਸਰ ਰੂਪ ਹੈ ਅਤੇ ਸਭ ਬਿਧਿ ਜਾਨਣਹਾਰ ਹੈ। ਜੋਤਿ-ਚਾਨਣ ਚਨਣਾਉਣਹਾਰ ਹੈ। ਆਪਣੇ ਸਿਖ ਸੰਤਾਂ ਭਗਤਾਂ ਦਾ ਸਹਾਈ ਹੈ। ਧੰਨ ਮੇਰਾ ਸਤਿਗੁਰ ਨਾਨਕ, ਸਰਨ ਜੋਗ ਗੁਰ ਨਾਨਕ। ਮੈਂ ਅਠੋ ਪਹਿਰ ਤੈਨੂੰ ਪਰਤੱਖ ਪੇਖਿ ਪੇਖਿ ਨਮਸਕਾਰ ਜੋਹਾਰ ਕਰਦਾ ਹਾਂ।

ਪੂਰਨਮਾ ਪੂਰਨ ਪ੍ਰਭੁ ਏਕੁ ਕਰਣ ਕਾਰਣ ਸਮਰਥੁ ॥
ਜੀਅ ਜੰਤ ਦਇਆਲ ਪੁਰਖੁ ਸਭ ਊਪਰਿ ਜਾ ਕਾ ਹਥੁ ॥
ਗੁਣ ਨਿਧਾਨ ਗੋਬਿੰਦ ਗੁਰ ਕੀਆ ਜਾ ਕਾ ਹੋਇ ॥
ਅੰਤਰਜਾਮੀ ਪ੍ਰਭੁ ਸੁਜਾਨੁ ਅਲਖ ਨਿਰੰਜਨ ਸੋਇ ॥
ਪਾਰਬ੍ਰਹਮੁ ਪਰਮੇਸਰੋ ਸਭ ਬਿਧਿ ਜਾਨਣਹਾਰ ॥
ਸੰਤ ਸਹਾਈ ਸਰਨਿ ਜੋਗੁ ਆਠ ਪਹਰ ਨਮਸਕਾਰ ॥
ਅਕਥ ਕਥਾ ਨਹ ਬੂਝੀਐ ਸਿਮਰਹੁ ਹਰਿ ਕੇ ਚਰਨ ॥
ਪਤਿਤ ਉਧਾਰਨ ਅਨਾਥ ਨਾਥ ਨਾਨਕ ਪ੍ਰਭ ਕੀ ਸਰਨ ॥੧੯॥

ਪਉੜੀ ਥਿਤੀ ਗਉੜੀ ਮ: ੫, ਪੰਨਾ ੩੦੦

## ੧੩

# ਨਿਸ਼ਕਾਮ ਭਗਤੀ

ਗੁਰਮਤਿ ਅਨੁਸਾਰ ਸੱਚਾ ਭਗਤ ਜਨ ਸੋ ਹੈ ਜੋ ਹਰ ਪ੍ਰਕਾਰ ਦੀ ਕਾਮਨਾ ਤੋਂ ਰਹਿਤ ਹੋ ਕੇ ਕੇਵਲ ਪਾਰਬ੍ਰਹਮ ਅਕਾਲ ਪੁਰਖ ਦੀ ਹੀ ਪ੍ਰਾਪਤੀ ਲਈ ਸੱਚੀ ਭਗਤੀ ਵਿਖੇ ਅਰੂੜ੍ਹ ਰਹੇ ਅਤੇ ਸਾਰੀ ਉਮਰ ਹੀ ਭਗਤੀ ਪ੍ਰਾਇਣ ਰਹੇ। ਕਈ ਅਮਰ-ਜੀਵਨੀ ਭਗਤ ਜਨ ਜੀਵਨ ਪ੍ਰੀਖਿਆ ਦਾ ਧੁਰਵਾ ਬੰਨ੍ਹਦੇ ਹੋਏ ਨਿਖੜੰਮੀ ਅਤੇ ਲੋਕ-ਲਾਜ ਭਰੀ ਵਡਿਆਈ ਨੂੰ ਹੀ ਮੁਖ ਰੱਖਦੇ ਹਨ। ਉਨ੍ਹਾਂ ਦੇ ਨਿਕਟ ਹਰ-ਦਿਲ-ਅਜ਼ੀਜ਼ ਹੋਣਾ ਹੀ ਜੀਵਨ-ਪ੍ਰੀਖਿਆ ਹੈ । ਗੁਰਮਤਿ ਅਨੁਸਾਰ ਭਗਤ ਜਨ ਸੇਵਕ ਜਨ ਸੋਈ ਹੈ ਜੋ ਭਗਤੀ ਰੂਪੀ ਸੇਵਾ ਕਰਦਾ ਹੋਇਆ ਆਨ ਲੋਕ-ਲਾਜ-ਮਈ ਹਰ ਪ੍ਰਕਾਰ ਦੀ ਕਨੌਡ ਤੋਂ ਰਹਿਤ ਹੋ ਕੇ ਸੇਵਾ ਭਗਤੀ ਕਰੇ। ਯਥਾ ਗੁਰਵਾਕ :—

ਸੇਵਾ ਕਰਤ ਹੋਇ ਨਿਹਕਾਮੀ ॥
ਤਿਸੁ ਕਉ ਹੋਤ ਪਰਾਪਤਿ ਸੁਆਮੀ...॥੨॥(੧੮)

ਗਉੜੀ ਸੁਖਮਨੀ ਮ: ੫

ਨਾਮੀ ਵਾਹਿਗੁਰੂ ਦੀ ਪ੍ਰਾਪਤੀ ਲਈ ਵਾਹਿਗੁਰੂ ਨਾਮ ਦੀ ਯਾਚਨਾ ਬਿਨਾਂ ਹੋਰ ਯਾਚਨਾ ਰੱਖਣੀ ਹੀ ਮਹਾਂ ਮਨਮਤਿ ਹੈ। ਯਥਾ ਗੁਰਵਾਕ :—

ਜਾਚਕ ਜਨੁ ਜਾਚੈ ਪ੍ਰਭ ਦਾਨੁ ॥
ਕਰਿ ਕਿਰਪਾ ਦੇਵਹੁ ਹਰਿ ਨਾਮੁ ॥੧॥(੨੦)

ਗਉੜੀ ਸੁਖਮਨੀ ਮ: ੫, ਪੰਨਾ ੨੮੯

ਵਾਹਿਗੁਰੂ ਦਾਤਾਰ ਦੇ ਨਾਮ ਬਿਨਾਂ ਸੱਚੇ ਭਗਤ ਜਨਾਂ ਨੂੰ ਹੋਰ ਯਾਚਨਾ (ਇੱਛਾ) ਸਫੁਰਨ ਹੀ ਨਹੀਂ ਹੁੰਦੀ । ਲੋਕਾਂ ਭਾਣੇ ਹਰ-ਦਿਲ-ਅਜ਼ੀਜ਼ ਹੋਣ ਦੀ ਇੱਛਾ ਬੜੀ ਹੀ ਖੋਟੀ ਵਾਸ਼ਨਾ ਹੈ, ਅਮਰ-ਜੀਵਨੀ ਭਗਤ ਕਹਾਉਣ ਵਾਲੇ ਕਈ ਇਕ ਭਗਤ ਜਨ ਇਸ ਹੋਛੀ ਹਰ-ਦਿਲ-ਅਜ਼ੀਜ਼ੀ ਨੂੰ ਜੀਵਨ-ਪ੍ਰੀਖਿਆ ਦਾ ਮਿਆਰ ਸਮਝੀ ਬੈਠੇ ਹਨ, ਹਾਲਾਂਕਿ ਉਨ੍ਹਾਂ ਦਾ ਸਮਝਿਆ ਹੋਇਆ ਇਹ ਮਿਆਰ ਬੜੀ ਹੀ ਨੀਵੀਂ ਹੋਛੀ ਅਤੇ ਤੁਛ ਜਿਹੀ ਗੱਲ ਹੈ । ਹਰ-ਦਿਲ-ਅਜ਼ੀਜ਼ੀ ਇਕ ਲੌਕਿਕ ਵਡਿਆਈ ਵਾਲੀ ਗੱਲ ਤਾਂ ਜ਼ਰੂਰ ਹੈ, ਪਰ ਗੁਰਮਤਿ-ਜੀਵਨ-ਪ੍ਰੀਖਿਆ ਦੇ ਮੁਕਾਬਲੇ ਵਿਚ ਨਿਰੀ ਹੀ ਰਹਿ ਖੜੋਤੀ ਹੋਈ ਜੀਵਨ-ਕਸੌਟੀ ਹੈ । ਨਿਸ਼ਕਾਮ ਭਗਤੀ ਗੁਰਮਤਿ-ਜੀਵਨ-ਪ੍ਰੀਖਿਆ ਵਾਲੇ ਅਖੌਤੀ ਭਗਤ ਜਨਾਂ ਨੂੰ ਪ੍ਰਾਪਤ ਨਹੀਂ ਹੋ ਸਕਦੀ ।

ਗੁਰਮਤਿ ਅਨੁਸਾਰ ਸਾਰ-ਭਗਤੀ ਰੂਪੀ ਜੀਵਨ ਵਾਲੇ ਭਗਤ ਜਨਾਂ ਨੂੰ ਸਿਵਾਏ ਅਕਾਲ ਪੁਰਖ ਦੀ ਕਾਮਨਾ ਰਹਿਤ ਭਗਤੀ ਦੇ ਹੋਰ ਇੱਛਾ ਕਰਨੀ ਹੀ ਕਲੰਕ ਰੂਪ ਹੈ। ਇਥੋਂ ਤਾਈਂ ਕਿ ਰਾਜ (ਸ੍ਵਰਾਜ) ਦੀ ਇੱਛਾ ਰਖਣ ਵਾਲੇ ਨਿਰੇ ਰਾਜ-ਅਭਿਮਾਨੀ ਹੀ ਹੋ ਜਾਂਦੇ ਹਨ। ਅਜਿਹੇ ਰਾਜ-ਅਭਿਮਾਨੀ ਇੱਛਕਾਂ ਪ੍ਰਥਾਇ ਹੀ ਇਹ ਗੁਰਵਾਕ ਆਉਂਦਾ ਹੈ :–

ਜਿਸ ਕੈ ਅੰਤਰਿ ਰਾਜ ਅਭਿਮਾਨੁ ॥
ਸੋ ਨਰਕ ਪਾਤੀ ਹੋਵਤ ਸੁਆਨੁ ..॥੧॥(੧੨)

ਗਉੜੀ ਸੁਖਮਨੀ ਮ: ੫, ਪੰਨਾ ੨੭੮

ਸਪੱਸ਼ਟ ਭਾਵ ਇਸ ਦੋ-ਤੁਕੀ ਦਾ ਇਹ ਹੈ ਕਿ ਨਿਰਾ ਰਾਜ-ਅਭਿਮਾਨੀ ਸ੍ਵੈਰਾਜ-ਇਛਕ ਪੁਰਸ਼ ਨਰਕਾਂ ਦਾ ਪਾਤਰ ਅਤੇ ਕੁੱਤੇ ਦੀ ਨਿਆਈਂ ਹੀ ਹੈ। ਤਾਂਤੇ ਨਿਸ਼ਕਾਮ ਭਗਤੀ ਵਾਲਿਆਂ ਲਈ ਉਪਰਲੇ ਗੁਰਵਾਕ ਅਨੁਸਾਰ ਜਦੋਂ ਰਾਜ ਦੀ ਇੱਛਾ ਹੀ ਤੁਛ ਮਾਤਰ ਹੈ ਤਦੋਂ ਉਨ੍ਹਾਂ ਨੂੰ ਨਿਰੀ ਲੌਕਿਕ ਵਡਿਆਈ ਅਤੇ ਲੋਕਾਂ ਵਿਚ ਵੱਡਾ ਅਖਵਾਉਣ ਵਾਲੀ ਚਤੁਰਾਈ, ਖਾਸ ਕਰ ਲੋਕਾਂ ਵਿਚ ਹਰ-ਦਿਲ-ਅਜ਼ੀਜ਼ ਹੋਣ ਵਾਲੀ ਛੁਟਿਆਈ ਕਦੋਂ ਭਾ ਸਕਦੀ ਹੈ। ਯਥਾ ਗੁਰਵਾਕ :–

ਸਗਲ ਮਨੋਰਥ ਪਾਈਅਹਿ ਮੀਤਾ ॥
ਚਰਨ ਕਮਲ ਸਿਉ ਲਾਈਐ ਚੀਤਾ ॥੧॥
ਹਉ ਬਲਿਹਾਰੀ ਜੋ ਪ੍ਰਭੂ ਧਿਆਵਤ ॥
ਜਲਨਿ ਬੁਝੈ ਹਰਿ ਹਰਿ ਗੁਨ ਗਾਵਤ ॥੧॥ਰਹਾਉ॥
ਸਫਲ ਜਨਮੁ ਹੋਵਤ ਬਡਭਾਗੀ ॥ ਸਾਧ ਸੰਗਿ ਰਾਮਹਿ ਲਿਵ ਲਾਗੀ ॥੨॥
ਮਤਿ ਪਤਿ ਧਨੁ ਸੁਖ ਸਹਜ ਅਨੰਦਾ ॥
ਇਕ ਨਿਮਖ ਨ ਵਿਸਰਹੁ ਪਰਮਾਨੰਦਾ ॥੩।
ਹਰਿ ਦਰਸਨ ਕੀ ਮਨਿ ਪਿਆਸ ਘਨੇਰੀ ॥
ਭਨਤਿ ਨਾਨਕ ਸਰਨਿ ਪ੍ਰਭ ਤੇਰੀ ॥੪॥੮॥੧੩॥

ਬਿਲਾਵਲੁ ਮ: ੫, ਪੰਨਾ ੮੦੪

ਗੁਰਵਾਕ ਦੇ ਭਾਵ ਅਨੁਸਾਰ ਕੇਵਲ ਵਾਹਿਗੁਰੂ (ਪ੍ਰਭੂ) ਧਿਆਵਣਹਾਰੇ ਅਨਿੰਨ ਭਗਤ ਜਨਾਂ ਨੂੰ ਹੀ ਨਿਸ਼ਕਾਮ ਭਗਤੀ ਪ੍ਰਾਪਤ ਹੋ ਸਕਦੀ ਹੈ। ਤਿਨ੍ਹਾਂ ਨਿਹਕਾਮ ਭਗਤੀ ਵਾਲੇ ਭਗਤ ਜਨਾਂ ਦੀ ਕੇਵਲ ਵਾਹਿਗੁਰੂ ਦੇ ਸਿਫਤ ਸਲਾਹ ਰੂਪੀ ਗੁਣ ਗਾਵਣ ਕਰਕੇ ਹੀ ਜਲਨ ਬੁਝਦੀ ਹੈ। ਤਿਨ੍ਹਾਂ ਵਡਭਾਗੀ ਜਨਾਂ ਦਾ ਸਾਰਾ ਜਨਮ ਹੀ ਸਫਲ ਹੋ ਜਾਂਦਾ ਹੈ ਜਿਨ੍ਹਾਂ ਦੀ ਗੁਰੂ ਦੀ ਸੰਗਤ ਦਵਾਰਾ ਵਾਹਿਗੁਰੂ ਦੇ ਵਿਚ ਅਤੁਟ ਲਗਨ ਲਗ ਜਾਂਦੀ ਹੈ। ਉਹੀ, ਕੇਵਲ ਉਹੀ ਭਗਤ ਜਨ ਹੀ ਵਾਹਿਗੁਰੂ ਪਰਮਾਨੰਦ ਦੀ ਪ੍ਰੇਮਾ-ਭਗਤੀ ਵਿਚ ਪ੍ਰਬੀਨ ਹੁੰਦੇ ਹਨ। ਉਹ ਇਕ ਨਿਮਖ ਭਰ ਭੀ ਵਾਹਿਗੁਰੂ ਨੂੰ ਨਹੀਂ ਵਿਸਾਰਦੇ,

ਕਿਉਂਕਿ ਉਨ੍ਹਾਂ ਦੇ ਹਿਰਦੇ ਅੰਦਰ ਵਾਹਿਗੁਰੂ ਦੀ ਬਹੁਤੀ ਘਨੇਰੀ ਪਿਆਸ ਲੱਗੀ ਹੋਈ ਹੁੰਦੀ ਹੈ। ਅਜਿਹੇ ਭਗਤ ਜਨ ਹਰਦਮ ਵਾਹਿਗੁਰੂ ਦੀ ਸ਼ਰਨਾਗਤ ਨੂੰ ਪ੍ਰਾਪਤ ਰਹਿੰਦੇ ਹਨ। ਨਿਹਕਾਮ ਭਗਤੀ ਕੇਵਲ ਅਜਿਹੇ ਭਗਤ ਜਨਾਂ ਦੇ ਵਿਰਸੇ ਵਿਚ ਆਈ ਹੈ।

ਇਸ ਵਿਚ ਰੰਚਕ ਸੰਦੇਹ ਨਹੀਂ ਕਿ ਅਜਿਹੇ ਅਨਿੰਨ ਭਗਤ ਜਨਾਂ ਦੇ ਸਗਲ ਮਨੋਰਥ ਸੁਤੇ ਸਿੱਧ ਹੀ ਪੂਰੇ ਹੁੰਦੇ ਰਹਿੰਦੇ ਹਨ, ਕਿਉਂਕਿ ਅਜਿਹੇ ਅਨਿੰਨ ਤੇ ਨਿਹਕਾਮ ਭਗਤਾਂ ਦਾ ਚਿਤ ਵਾਹਿਗੁਰੂ ਦੇ ਚਰਨ ਕਮਲਾਂ ਵਿੱਚ ਹੀ ਲਗਿਆ ਰਹਿੰਦਾ ਹੈ, ਤਿਨ੍ਹਾਂ ਨੂੰ ਹੋਰ ਕਾਮਨਾ ਨਿਹਕਾਮ ਭਗਤੀ ਬਿਨਾਂ ਸਫੁਰਨ ਹੀ ਨਹੀਂ ਹੁੰਦੀ। ਜਿਨ੍ਹਾਂ ਭਗਤ ਜਨਾਂ ਨੂੰ ਇਸ ਬਿਧਿ ਸੁਤੇ ਸਿਧ ਹੀ ਮਨੋ-ਕਾਮਨਾ ਨਸੀਬ ਹੋ ਜਾਵੇ, ਉਹ ਦਰ-ਹਕੀਕਤ ਨਿਸ਼ਕਾਮ ਭਗਤੀ ਵਾਲੇ ਹੀ ਭਗਤ ਜਨ ਹੁੰਦੇ ਹਨ।

ਤਿਨ੍ਹਾਂ ਨਿਸ਼ਕਾਮ ਭਗਤੀ ਵਾਲਿਆਂ ਨੂੰ ਇਸ ਨਿਸ਼ਕਾਮ ਭਗਤੀ ਦੇ ਬਿਹੂਣ ਹੋਰ ਹੋਛੀਆਂ ਇਛਾਵਾਂ ਚਿਤ-ਚੇਤੇ ਹੀ ਨਹੀਂ ਆਉਂਦੀਆਂ। ਉਹ ਨਿਸ਼ਕਾਮ ਭਗਤ ਜਨ ਹਰਦਮ ਨਿਹਕਾਮ ਭਗਤੀ ਵਿਚ ਹੀ ਲੀਨ ਰਹਿੰਦੇ ਹਨ, ਮਨ ਬਚਨ ਕ੍ਰਮ ਕਰਕੇ। ਤਿਨ੍ਹਾਂ ਗੁਰਮਤਿ ਦੇ ਨਿਸ਼ਕਾਮ ਭਗਤੀ ਵਾਲੇ ਨਿਹਕਾਮੀ ਜਨਾਂ ਨੂੰ ਦੁਨੀਆ ਕਰਕੇ ਹਰਦਿਲ-ਅਜ਼ੀਜ਼ ਹੋਣ ਵਾਲੀ ਇੱਛਾ, ਬੜਾ ਹੀ ਆਤਮ-ਘਾਟਾ ਪ੍ਰਤੀਤ ਹੁੰਦਾ ਹੈ। ਨਿਸ਼ਕਾਮ ਭਗਤੀ ਤਿਨ੍ਹਾਂ ਨੂੰ ਨਸੀਬ ਹੀ ਨਹੀਂ ਹੋ ਸਕਦੀ, ਜੋ ਉਪਰ ਦਸੇ ਲੌਕਿਕ ਹਰਦਿਲ-ਅਜ਼ੀਜ਼ੀ ਦੇ ਖੋਟਿਆਂ ਲਾਹਿਆਂ ਵਿਚ ਪੈ ਕੇ ਆਪਣਾ ਜੀਵਨ ਬਰਬਾਦ ਕਰਦੇ ਹਨ। ਅਜਿਹੀ ਗੁਰਮਤਿ ਸੁਮੱਤੜੀ, ਨਿਸ਼ਕਾਮ ਭਗਤੀ ਵਾਲੀ, ਤਿਸ ਭਗਤ ਜਨ (ਸੇਵਕ ਜਨ) ਨੂੰ ਹੀ ਪ੍ਰਾਪਤ ਹੁੰਦੀ ਹੈ, ਜਿਸ ਦੇ ਉਪਰ ਵਾਹਿਗੁਰੂ ਦੀ ਖਾਸ ਮਿਹਰ ਨਦਰਿ (ਕਿਰਪਾ) ਹੋਵੇ। ਗੁਰਮਤਿ ਮਤਿ, ਸੱਚੜੀ ਗੁਰਮਤਿ, ਤਿਸੇ ਭਗਤ ਜਨ ਨੂੰ ਹੀ ਮਿਲਦੀ ਹੈ ਜੋ ਉਪਰ ਦਸੇ ਅਨੁਸਾਰ ਨਿਸ਼ਕਾਮ ਭਗਤੀ ਦਾ ਉਤਪੁਤਲਾ (ਮੁਜੱਸਮਾ) ਹੋਵੇ। ਸੱਚੀ ਗੁਰਮਤਿ ਨਿਸ਼ਕਾਮ ਭਗਤੀ ਹੀ ਹੈ। ਨਿਸਕਾਮ ਭਗਤੀ ਵਿਚ ਪ੍ਰਾਇਣ ਹੋ ਕੇ ਲੀਨ ਹੋਣ ਵਾਲਿਆਂ ਨੂੰ ਹੋਰ ਕੁਮੱਤੜੀ, ਹੋਛੀਆਂ ਇਛਾਵਾਂ ਵਾਲੀ, ਸੁਪਨ ਸਾਰਖੀ ਵੀ ਨਹੀਂ ਫੁਰਦੀ।

ਜਿਹੜਾ ਵਾਹਿਗੁਰੂ ਦੇ ਦਰ ਤੇ ਪਰਵਾਨ ਹੈ ਉਹੀ ਸੰਤ ਭਗਤ ਵਾਹਿਗੁਰੂ ਨੂੰ ਚੰਗਾ ਲਗਦਾ ਹੈ। ਉਹੀ ਜੀਵ ਸ੍ਰੇਸ਼ਟ ਜਨ ਹਨ ਜਿਨ੍ਹਾਂ ਨੇ ਵਾਹਿਗੁਰੂ ਨੂੰ ਧਿਆਇਆ ਹੈ। ਅੰਮ੍ਰਿਤ ਰੂਪੀ ਨਾਮ ਦਾ ਖਜ਼ਾਨਾ ਤਿਨ੍ਹਾਂ ਦੇ ਵਿਰਸੇ ਵਿਚ ਆਇਆ ਹੈ। ਯਥਾ ਗੁਰਵਾਕ :—

ਸੰਤ ਭਗਤ ਪਰਵਾਣੁ ਜੋ ਪ੍ਰਭਿ ਭਾਇਆ ॥
ਸੇਈ ਬਿਚਖਣ ਜੰਤ ਜਿਨੀ ਹਰਿ ਧਿਆਇਆ ॥
ਅੰਮ੍ਰਿਤੁ ਨਾਮੁ ਨਿਧਾਨੁ ਭੋਜਨੁ ਖਾਇਆ ..॥੨੯॥

ਸੋਰਠ ਕੀ ਵਾਰ, ਪੰਨਾ ੬੫੨

ਅਜਿਹੇ ਸੰਤ ਭਗਤ ਜਨਾਂ ਨੂੰ ਵਾਹਿਗੁਰੂ ਦੇ ਨਾਮ ਬਿਨਾਂ ਹੋਰ ਕੁਛ ਭਾਉਂਦਾ ਹੀ ਨਹੀਂ। ਉਹ ਹਰ ਦਮ ਨਿਸ਼ਕਾਮ ਭਗਤੀ ਵਿਚ ਹੀ ਲੀਨ ਰਹਿੰਦੇ ਹਨ। ਤਿਨ੍ਹਾਂ ਨੂੰ ਲੌਕਿਕ ਵਡਿਆਈ ਵਾਲੇ ਕਾਰਜ ਸੁਪਨੇ ਮਾਤ੍ਰ ਹੀ ਨਹੀਂ ਪੋਂਹਦੇ। ਜੋ ਜਨ ਹਰਦਿਲ-ਅਜ਼ੀਜ਼ੀ ਦਾ ਚਾਹਵਾਨ ਹੈ ਉਸ ਦੇ ਨਿਕਟ ਨਿਸ਼ਕਾਮ ਭਗਤੀ ਫਟਕਦੀ ਹੀ ਨਹੀਂ। ਸੱਚੇ ਪਾਤਸ਼ਾਹ ਤਿਸ ਗੁਣ ਗਾਵਣਹਾਰੇ ਢਾਢੀ ਦੇ ਕੁਰਬਾਨ ਜਾਂਦੇ ਹਨ, ਜੋ ਵਾਹਿਗੁਰੂ ਦਾ ਸੱਚਾ ਸੇਵਕ ਭਗਤ ਜਨ ਹੈ। ਤਿਸ ਭਗਤ ਜਨ ਢਾਢੀ ਦਾ ਸਭ ਤੋਂ ਸ੍ਰੇਸ਼ਟ ਕੰਮ ਵਾਹਿਗੁਰੂ ਦੇ ਗੁਣ ਗਾਵਣਾ ਹੀ ਹੈ। ਉਸੇ ਢਾਢੀ ਜਨ ਦੇ ਨਿਰੰਕਾਰ ਵਾਹਿਗੁਰੂ ਸਦਾ ਹੀ ਹਿਰਦੇ ਅੰਦਰ ਵਸਦੇ ਹਨ ਜੋ ਹਰ ਦਮ ਵਾਹਿਗੁਰੂ ਨੂੰ ਹੀ ਲੋੜਦਾ ਹੈ। ਉਹੀ ਗੁਣ ਗਾਵਣਹਾਰਾ ਭਗਤ ਜਨ ਢਾਢੀ ਸਭ ਤੋਂ ਭਾਗਾਂ ਵਾਲਾ ਹੈ, ਜਿਸ ਦਾ ਵਾਹਿਗੁਰੂ ਦਾ ਦੁਆਰਾ ਹੀ ਸੱਚਾ ਠਿਕਾਣਾ ਬਣਿਆ ਹੋਇਆ ਹੈ। ਐਸਾ ਭਗਤ ਜਨ ਦਿਨੇ ਰਾਤ ਵਾਹਿਗੁਰੂ ਨੂੰ ਹੀ ਧਿਆਉਂਦਾ ਰਹਿੰਦਾ ਹੈ ਤੇ ਵਾਹਿਗੁਰੂ ਦੀ ਹੀ ਸਿਫਤ ਸਾਲਾਹ ਕਰਦਾ ਰਹਿੰਦਾ ਹੈ। ਉਹ ਵਾਹਿਗੁਰੂ ਦੇ ਦੁਆਰਿਓਂ ਖਿਨ ਖਿਨ ਅੰਮ੍ਰਿਤ ਨਾਮ ਦੀ ਦਾਤਿ ਹੀ ਮੰਗਦਾ ਹੈ ਅਤੇ ਉਸ ਨੂੰ ਕਦੇ ਹਾਰ ਨਹੀਂ ਆਉਂਦੀ। ਸੱਚ ਨਾਮ ਹੀ ਉਸ ਦਾ ਕਪੜਾ ਤੇ ਭੋਜਨ ਹੈ ਅਤੇ ਉਸ ਦੇ ਹਿਰਦੇ ਅੰਦਰ ਵਾਹਿਗੁਰੂ ਦੀ ਸੱਚੀ ਪ੍ਰੀਤੀ ਹੀ ਧਾਰਨ ਰਹਿੰਦੀ ਹੈ। ਉਹ ਭਗਤ ਢਾਢੀ ਜਨ ਸਭ ਤੋਂ ਗੁਣਵੰਤ ਹੈ ਜਿਸ ਨੂੰ ਵਾਹਿਗੁਰੂ ਦਾ ਸਚਾ ਪਿਆਰ ਹੈ। ਯਥਾ ਗੁਰਵਾਕ :—

ਹਉ ਤਿਸੁ ਢਾਢੀ ਕੁਰਬਾਣੁ ਜਿ ਤੇਰਾ ਸੇਵਦਾਰੁ ॥
ਹਉ ਤਿਸੁ ਢਾਢੀ ਬਲਿਹਾਰ ਜਿ ਗਾਵੈ ਗੁਣ ਅਪਾਰ ॥
ਸੋ ਢਾਢੀ ਧਨੁ ਧੰਨੁ ਜਿਸੁ ਲੋੜੇ ਨਿਰੰਕਾਰੁ ॥
ਸੋ ਢਾਢੀ ਭਾਗਠੁ ਜਿਸੁ ਸਚਾ ਦੁਆਰ ਬਾਰੁ ॥
ਓਹੁ ਢਾਢੀ ਤੁਧੁ ਧਿਆਇ ਕਲਾਣੇ ਦਿਨੁ ਰੈਣਾਰ ॥
ਮੰਗੈ ਅੰਮ੍ਰਿਤ ਨਾਮੁ ਨ ਆਵੈ ਕਦੇ ਹਾਰਿ ॥
ਕਪੜੁ ਭੋਜਨੁ ਸਚੁ ਰਹਿਦਾ ਲਿਵੈ ਧਾਰਿ ॥
ਸੋ ਢਾਢੀ ਗੁਣਵੰਤੁ ਜਿਸ ਨੋ ਪ੍ਰਭ ਪਿਆਰੁ ॥੧੧॥

ਰਾਮਕਲੀ ਕੀ ਵਾਰ ਮ: ੫, ਪੰਨਾ ੯੬੨

ਨਿਸ਼ਕਾਮ ਭਗਤੀ ਵਾਲੇ ਭਗਤ ਨੂੰ ਫੁਰਸਤ ਹੀ ਨਹੀਂ ਮਿਲਦੀ ਕਿ ਉਹ ਲੋਕਾਂ ਤੋਂ ਉਸਤਤ ਕਰਾਵੇ ਅਤੇ ਹਰਦਿਲ-ਅਜ਼ੀਜ਼ੀ ਦਾ ਪਾਤਰ ਬਣੇ। ਉਹ ਤਾਂ ਨਿਰੰਕਾਰ ਵਾਹਿਗੁਰੂ ਦੇ ਸਰੂਪ ਵਿਚ ਖੀਵਾ ਰਹਿੰਦਾ ਹੈ ਅਤੇ ਦਿਨ ਰਾਤ ਵਾਹਿਗੁਰੂ ਨਾਮ ਦੇ ਅਭਿਆਸ ਵਿਚ ਹੀ ਖਿਨ ਖਿਨ ਮਸਤੂਲ ਮਸਤ ਹੈ। ਉਸ ਨੂੰ ਦੁਨੀਆ ਦੀਆਂ ਚਾਤਰੀਆਂ ਚੰਗਿਆਈਆਂ ਹਰਗਿਜ਼ ਭਾਉਂਦੀਆਂ ਹੀ ਨਹੀਂ, ਉਸ ਨੂੰ ਵਡਾ

ਕਹਾਉਣ ਦਾ ਫੁਰਨਾ ਫੁਰਦਾ ਹੀ ਨਹੀਂ। ਤਾਂਤੇ ਨਿਸ਼ਕਾਮ ਭਗਤੀ ਵਾਲੇ ਸੱਚੇ ਭਗਤ ਜਨ ਦੀ ਜੀਵਨ-ਪ੍ਰੀਖਿਆ ਨਿਸ਼ਕਾਮ ਭਗਤੀ ਬਿਨਾਂ ਹੋਰ ਕੁਛ ਬਾਕੀ ਰਹਿੰਦੀ ਹੀ ਨਹੀਂ। ਉਸ ਦੀਆਂ ਸਾਰੀਆਂ ਲੋੜਾਂ ਨਿਸ਼ਕਾਮ ਭਗਤੀ ਬਿਹੂਣ ਉਡ ਜਾਂਦੀਆਂ ਹਨ। ਲੋਕਾਂ ਦਾ ਹਰ-ਮਨ ਪਿਆਰਾ ਬਣਨ ਲਈ ਉਸ ਦੇ ਅੰਦਰ ਜਜ਼ਬਾ ਹੀ ਨਹੀਂ ਉਠਦਾ। ਅਮਰ-ਜੀਵਨੀ ਭਗਤ ਜਨ ਕੀ ਆਖ ਅਤੇ ਹਰ-ਮਨ-ਪਿਆਰਾ ਬਣਨ ਦਾ ਜਜ਼ਬਾ ਕੀ ਆਖ ? ਇਹ ਦੋਈ ਮੁਤਜ਼ਾਦ ਗੱਲਾਂ ਹਨ। ਨਿਸ਼ਕਾਮ ਭਗਤੀ ਵਾਲੇ ਭਗਤ ਜਨ ਨੂੰ ਭਗਤੀ ਰੂਪੀ ਸਿਮਰਨ ਸੇਵਾ ਬਿਨਾਂ ਹੋਰ ਕੋਈ ਸੇਵਾ ਹੀ ਨਹੀਂ ਸੁਝਦੀ। ਉਹ ਸਾਸ ਗਿਰਾਸ ਸੱਚੇ ਸਿਮਰਨ ਦਾ ਸੇਵਾਦਾਰ ਹੀ ਬਣਿਆ ਰਹਿੰਦਾ ਹੈ। ਉਸ ਨੂੰ ਅਪਾਰ ਵਾਹਿਗੁਰੂ ਦੇ ਗੁਣਾਂ ਦੇ ਗਾਵਣ ਬਿਨਾਂ ਹੋਰ ਕਿਸੇ ਪਾਸੇ ਵਿਹਲ ਹੀ ਨਹੀਂ ਮਿਲਦਾ। ਬਸ, ਨਿਸ਼ਕਾਮ ਭਗਤੀ ਤਿਸੇ ਸੇਵਕ ਜਨ ਨੂੰ ਹੀ ਪ੍ਰਾਪਤ ਹੁੰਦੀ ਹੈ ਜੋ ਹਰਦਮ ਵਾਹਿਗੁਰੂ ਦੀ ਸੇਵਾ-ਭਗਤੀ ਦੇ ਖਮੀਰ ਵਿਚ ਹੀ ਗੁੱਧਾ ਰੁਧਾ ਰਹੇ। ਇਸ ਗੂੜ੍ਹੇ ਰੁਝੇਵੇਂ ਤੋਂ ਘੁਥਿਆ (ਖਿਸਕਿਆ) ਨਹੀਂ ਅਤੇ ਨਿਸ਼ਕਾਮ ਭਗਤੀ ਵਾਲੀ ਸੱਚੀ ਖੇਡ ਤੋਂ ਖੁੰਝਿਆ ਨਹੀਂ। ਨਿਸ਼ਕਾਮ ਭਗਤੀ ਵਿਚ ਹੀ ਲਿਵ-ਮਸਤ ਰਹਿਣਾ ਉਸ ਦਾ ਸੱਚਾ ਅਹਾਰ ਤੇ ਲਿਬਾਸ ਹੋ ਜਾਂਦਾ ਹੈ। ਵਾਹਿਗੁਰੂ ਦੇ ਪ੍ਰੇਮ-ਪਿਆਰ, ਪ੍ਰੇਮ-ਭਗਤੀ ਸਹਿਤ ਜੁੜਿਆ ਰਹਿਣਾ ਨਿਸ਼ਕਾਮ ਭਗਤੀ ਵਾਲੇ ਸੱਚੇ ਭਗਤ ਦਾ ਸੱਚੜਾ ਸੁਆਰ (ਸੁਭਾਅ) ਹੀ ਹੋ ਜਾਂਦਾ ਹੈ। ਤਿਸ ਦੇ ਨੇੜੇ ਵਡਾ ਬਣਨ ਯਾ ਵੱਡਾ ਅਖਵਾਉਣ ਵਾਲੀ ਚਸਕਾ-ਬਾਜ਼ੀ ਕਦੇ ਵੀ ਨਹੀਂ ਢੁਕਦੀ।

## ੧੪

# ਨਾਮ ਦੇ ਵਾਪਾਰੀ

ਵਣਜਾਰੇ ਤਾਂ ਬਹੁ ਭਾਂਤੀ ਹਨ, ਪਰ ਸ਼ੁਸ਼ਕ ਮੁੱਲੀਆਂ ਵਸਤਾਂ ਦੇ। ਖੋਟੀਆਂ ਵਸਤਾਂ ਦੀ ਖੇਪ ਲਦ ਕੇ ਲੈ ਚਲਣ ਵਾਲਾ ਤਾਂ ਸਾਰਾ ਸੰਸਾਰ ਹੈ। ਖਰੇ ਸੌਦੇ ਦਾ ਖ਼ਰੀਦਾਰ ਅਤੇ ਤੱਤ ਵਸਤੂ ਦਾ ਵਿਹਾਜਣਹਾਰਾ ਕੋਈ ਵਿਰਲਾ ਹੀ ਹੈ। ਸੱਚ ਤਾਂ ਇਹ ਹੈ ਕਿ ਵਿਹਾਜਣ ਯੋਗ ਵਖਰ ਦੀ ਸਾਰ ਹੀ ਵਿਰਲੀ ਵਾਂਜੀ ਹੈ। ਅਸਾਨੂੰ ਇਤਨਾ ਪਤਾ ਤਕ ਨਹੀਂ ਕਿ ਅਸਾਂ ਸੰਸਾਰ ਵਿਚ ਆ ਕੇ ਖੱਟ ਕੇ ਲੈ ਜਾਣਾ ਕੀ ਹੈ ? ਜਿਨ੍ਹਾਂ ਪਦਾਰਥਾਂ ਦੇ ਖੱਟਣ ਹਿਤ ਅਸੀਂ ਨਿਤਾਪ੍ਰਤ ਖਪ ਖਪ ਮਰਦੇ ਹਾਂ, ਉਹਨਾਂ ਨੂੰ ਖਟ ਕਮਾ ਕੇ ਅਸਾਂ ਇਥੇ ਦੇ ਇਥੇ ਹੀ ਛਡ ਜਾਣਾ ਹੈ। ਇਕ ਵਿਖ ਉਹ ਪਦਾਰਥ ਅਸਾਡੇ ਨਾਲ ਨਹੀਂ ਜਾਂਦੇ, ਸਗੋਂ ਅੰਤੀ ਵਾਰ ਉਲਟੇ ਦੁਖਦਾਈ ਹੁੰਦੇ ਹਨ। ਨਿਤ ਨਵੇਂ ਦਿਨ ਦੇਖੀਦਾ ਹੈ ਕਿ ਖੱਟੇ ਪਦਾਰਥਾਂ ਨੂੰ ਛਡ ਕੇ ਸਭ ਖ਼ਾਲੀ ਹੱਥ ਤੁਰੇ ਜਾਂਦੇ ਹਨ। ਫੇਰ ਉਹਨਾਂ ਪਦਾਰਥਾਂ ਦੇ ਖੱਟਣ ਨੂੰ ਹੀ ਖ਼ਫਾਖ਼ੂਨ ਹੁੰਦੇ ਫਿਰਦੇ ਹਾਂ। 'ਕੂੜਾ ਸਉਦਾ ਕਰਿ ਗਏ'* ਦੇਖ ਕੇ ਭੀ ਅਸੀਂ ਉਹਨਾਂ ਕੁਸੌਦਿਆਂ ਨੂੰ ਹੱਥ ਪਾਉਂਦੇ ਹਾਂ। ਸੱਚੇ ਸੌਦੇ ਦੀ ਸਾਰ ਇਕ ਨਿਮਖ ਮਾਤਰ ਭੀ ਨਹੀਂ ਆਉਂਦੀ। ਇਹ ਗੱਲ ਸੁਝਦੀ ਹੀ ਨਹੀਂ ਕਿ ਅਸੀਂ ਕਿਸ ਸੌਦੇ ਨੂੰ ਕਿਸ ਵਖਰ ਨੂੰ ਵਿਹਾਜਣ ਆਏ ਹਾਂ। ਇਤਨੀ ਭੀ ਨਹੀਂ ਔੜਦੀ ਕਿ ਅਸੀਂ ਆਏ ਹਾਂ ਤਾਂ ਕਿਸ ਲਈ ਆਏ ਹਾਂ। ਇਸ ਦਸ਼ਾ ਦੇ ਹੁੰਦਿਆਂ ਭੀ ਅਸਾਡੇ ਉਤੇ ਇਸ ਗੁਰਵਾਕ ਦੀ ਤਾੜਨਾ (ਸੱਟ) ਪੈਂਦੀ ਨਹੀਂ ਖੁਟਕਦੀ। ਗੁਰਵਾਕ :—

ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥੧॥(੬)
ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੧

ਇਹ ਗੱਲ ਸੱਚ ਹੈ ਕਿ ਅਜਿਹੀ ਔੜਨੀ ਦਾ ਆਪੋਂ ਔੜਨਾ, ਅਜਿਹੀ ਬੁਝਾਰਤ ਦਾ ਆਪੋਂ ਬੁਝਣਾ ਅਤਿਅੰਤ ਹੀ ਅਸੰਭਵ ਗੱਲ ਹੈ। ਪਰ ਜੇ ਬੁਝਾਈ ਵਸਤ ਭੀ ਨਾ ਬੁਝੀ ਜਾਏ, ਫੇਰ ਕੋਈ ਥਾਂ ਮੁਕਰਨ ਨੂੰ ਹੈ ? ਸਤਿਗੁਰ ਗੁਰੂ ਨਾਨਕ ਦੇਵ ਜੀ ਇਹ ਢੰਡੋਰਾ ਫੇਰਨ ਸ੍ਰਿਸ਼ਟੀ ਉਤੇ ਆਏ ਅਤੇ ਡੰਕੇ ਦੀ ਚੋਟ ਨਾਲ ਵਿਹਾਜਣ ਯੋਗ ਵਸਤੂ ਤੋਂ ਘੁਥੀ ਜਾਂਦੀ ਲੁਕਾਈ ਨੂੰ ਦਸਿਆ, ਕਿ :—

---

*ਸਲੋਕ ਫਰੀਦ ਜੀ ਨੰ: ੪੬, ਪੰਨਾ ੧੩੮੦

ਜਿਸੁ ਵਖਰ ਕਉ ਲੈਨਿ ਤੂ ਆਇਆ ॥
ਰਾਮ ਨਾਮੁ ਸੰਤਨ ਘਰਿ ਪਾਇਆ ॥
ਤਜਿ ਅਭਿਮਾਨੁ ਲੇਹੁ ਮਨ ਮੋਲਿ ॥
ਰਾਮ ਨਾਮੁ ਹਿਰਦੇ ਮਹਿ ਤੋਲਿ ॥
ਲਾਦਿ ਖੇਪ ਸੰਤਹ ਸੰਗਿ ਚਾਲੁ ॥
ਅਵਰ ਤਿਆਗਿ ਬਿਖਿਆ ਜੰਜਾਲ ॥
ਧੰਨਿ ਧੰਨਿ ਕਹੈ ਸਭੁ ਕੋਇ ॥
ਮੁਖ ਊਜਲ ਹਰਿ ਦਰਗਹ ਸੋਇ ॥
ਇਹੁ ਵਾਪਾਰੁ ਵਿਰਲਾ ਵਾਪਾਰੈ ॥
ਨਾਨਕ ਤਾ ਕੈ ਸਦ ਬਲਿਹਾਰੈ ॥੫॥(੧੫)

ਗਉੜੀ ਸੁਖਮਨੀ ਮ: ੫, ਪੰਨਾ ੨੮੩

ਦਸ ਜਾਮੇ ਧਾਰ ਕੇ ਇਥੇ ਸੱਚੇ ਵਾਪਾਰੀ ਬਣਾਉਣ ਲਈ ਨਾਮ ਦਾ ਖੰਡਾ ਖੜਕਾਇਆ ਅਤੇ ਹੁਣ ਦਸਾਂ ਗੁਰਾਂ ਦੇ ਸੱਚੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਭੀ ਇਸੇ ਨਾਮ ਦੇ ਵਾਪਾਰ ਦਾ ਹੀ ਨਗਾਰਾ ਬਜਾਉਂਦੇ ਹਨ। ਸਹਾਰ ਸਹਾਰ ਕੇ ਚੋਟਾਂ ਲਗਾਉਂਦੇ ਹਨ। ਘੂਕ ਸੁੱਤਿਆਂ ਨੂੰ ਬਥੇਰਾ ਜਗਾਉਂਦੇ ਹਨ। ਪਰ ਅਸੀਂ ਹਾਂ ਕਿ ਜਿਮਕਦੇ ਭੀ ਨਹੀਂ। ਅਸੀਂ ਹਾਂ ਕਿ ਕੰਨ ਵਲ੍ਹੇਟੀ ਪਏ ਹਾਂ, ਕੁਸਕਦੇ ਭੀ ਨਹੀਂ, ਰੰਚਕ ਪਸੀਜਦੇ ਨਹੀਂ। ਅਸਾਡੇ ਕੋਲੋਂ ਹੀ ਸਚਿਆਰ ਸਿਖ ਲਾਹਾ ਲਈ ਜਾਂਦੇ ਹਨ। ਤਿਨ੍ਹਾਂ ਨੂੰ ਦੇਖ ਦੇਖ ਕੇ ਭੀ ਅਸਾਡੇ ਚਿਤ ਚਾਉ ਨਹੀਂ ਉਠਦਾ। ਸਤਿਗੁਰੂ ਦੇ ਬਣ ਕੇ, ਗੁਰੂ ਦੇ ਗ੍ਰਿਹਿ ਵਿਖੇ ਸੱਚਾ ਜਨਮ ਧਾਰ ਕੇ ਭੀ ਜੇ ਅਸੀਂ ਨਾਮ ਦੇ ਵਪਾਰੀ ਨਹੀਂ ਬਣੇ ਤਾਂ ਅਸੀਂ ਗੁਰੂ ਘਰ ਤੋਂ ਵਾਂਜੇ ਹੋਇਆਂ ਬਪੜੇ ਸੰਸਾਰੀਆਂ ਉਤੇ ਕੀ ਰੋਸ ਦੋਸ਼ ਚਿਤਾਰਨਾ ਹੈ। ਨਾਮ ਦੇ ਵਾਪਾਰੀ ਗੁਰਸਿਖਾਂ ਦੀ ਮਹਿਮਾ ਗੁਰੂ ਜੀ ਇਸ ਬਿਧ ਕਰਦੇ ਹਨ। ਯਥਾ ਗੁਰਵਾਕ :—

ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥(੧੧)

ਗਉੜੀ ਕੀ ਵਾਰ ਮ: ੪, ਪੰਨਾ ੩੦੬

ਨਾਮ ਦੇ ਵਾਪਾਰੀਆਂ ਦਾ ਇਹ ਵਾਪਾਰ ਇਕ ਅਜਿਹਾ ਵਾਪਾਰ ਹੈ ਜੋ ਲੋਕ ਪਰਲੋਕ ਵਿਚ ਜੀਅ ਦੇ ਨਾਲ ਨਿਭਦਾ ਹੈ। ਇਸ ਦਾ ਲਾਹਾ ਲੈ ਕੇ ਨਾਲ ਲੈ ਚਲਣਾ ਹੈ, ਇਥੇ ਨਹੀਂ ਛਡ ਜਾਣਾ। ਕੂੜਾਵੇ ਧਨ-ਧਾਮ ਤਾਂ ਇਥੇ ਦੇ ਇਥੇ ਰਹਿ ਜਾਂਦੇ ਹਨ, ਪਰ ਇਹ ਸਚਾਵਾ ਧਨ 'ਜੀਐ ਸੇਤੀ ਰਵਿ ਰਹਿਆ ਜੀਐ ਨਾਲੇ ਜਾਇ ॥'*

---

*ਮ: ੩, ਗੂਜਰੀ ਕੀ ਵਾਰ, ॥੨॥(੭) ਪੰਨਾ ੫੧੧

ਅਸਚਰਜ ਗੱਲ ਇਹ ਹੈ ਕਿ ਵਿਹਾਜਣ ਯੋਗ ਵਸਤੂ ਗੁਰੂ ਮਹਾਰਾਜ ਬਾਰ ਬਾਰ ਪੁਕਾਰ ਪੁਕਾਰ ਕੇ ਦਸਣ, ਪਰ ਅਸਾਂ ਸਿਖ ਸਦਾਵਣ-ਹਾਰਿਆਂ ਨੂੰ ਰੰਚਕ ਪਰਤੀਤ ਨਾ ਆਵੇ ਅਤੇ ਗੁਰੂ ਦੱਸੀ ਸੱਚੀ ਵਸਤੂ ਨਾ ਵਿਹਾਜੀਏ। ਗੁਰੂ ਜੀ ਦਾ ਸਾਰਾ ਜ਼ੋਰ ਅਸਾਡੇ ਪ੍ਰਤੀ ਇਹੋ ਹੋਵੇ ਕਿ ਨਾਮ ਦੀ ਖੇਪ ਲੱਦ ਕੇ ਸੱਚੇ ਵਾਪਾਰੀ ਬਣ ਕੇ ਲੋਕ ਪਰਲੋਕ ਸੰਵਾਰ ਲਵੋ; ਪਰ ਅਸੀਂ ਗੁਮੇਹ ਨ ਕਰੀਏ। ਕੀ ਇਸ ਸੂਰਤ ਵਿਚ ਅਸੀਂ ਗੁਰੂ ਜੀ ਦੇ ਸਚਿਆਰ ਸਿਖ ਸਦਵਾ ਸਕਦੇ ਹਾਂ? ਕਦਾਚਿਤ ਨਹੀਂ। ਗੁਰੂ ਉਤੇ ਅਸਾਡਾ ਭਰੋਸਾ ਹੀ ਕੱਖ ਨਹੀਂ। ਅਸੀਂ ਗੁਰੂ ਸਾਹਿਬ ਦਾ ਹੁਕਮ ਨਹੀਂ ਮੰਨਦੇ, ਕਿਉਂਕਿ ਹੁਕਮਨ ਸਿਰ ਸੱਚਾ ਹੁਕਮ —

ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥੫॥
ਸਿਰੀਰਾਗੁ ਮ: ੫, ਪੰਨਾ ੭੨

ਨਾਮ ਦਾ ਵਾਪਾਰੀ ਬਣਨਾ ਹੈ। ਨਾਮ ਦੇ ਵਾਪਾਰੀ ਬਣ ਕੇ ਹੀ ਪ੍ਰਸਪਰ ਮਿਲਣਾ, ਨਾਮ ਦੇ ਵਾਪਾਰੀ ਹੋ ਕੇ ਹੀ ਸੰਸਾਰ ਵਿਖੇ ਵਿਚਰਨਾ, ਨਾਮ ਦੇ ਵਾਪਾਰੀ ਬਣ ਕੇ ਹੀ ਸਮਾਗਮਾਂ ਵਿਚ ਜੁੜਨਾ ਗੁਰਸਿਖਾਂ ਦੇ ਜੀਵਨ ਦੇ ਸੱਚੇ ਸੁੱਚੇ ਲਾਹੇ ਹਨ। ਜੋ ਸਜਣ ਇਸ ਲਾਹੇ ਤੋਂ ਵਾਂਜੇ ਹਨ, ਉਹਨਾਂ ਦਾ ਸੰਸਾਰ ਵਿਖੇ ਆਉਣਾ ਹੀ ਬਿਰਥਾ ਹੈ। ਅਸਲ ਗੱਲ ਇਹ ਦਿਸਦੀ ਹੈ ਕਿ ਉਹਨਾਂ ਨੂੰ ਇਸ ਵੱਖਰ ਦੇ ਵਿਹਾਜਣ ਦੀ ਲੋੜ ਨਹੀਂ ਪਰਤੀਤ ਹੋਈ। ਉਹਨਾਂ ਨੂੰ ਨਾਮ ਦੇ ਸਰੂਪ ਦੀ ਲਖਤਾ ਹੀ ਨਹੀਂ। ਇਹ ਲੋਚਾ, ਪਿਆਸ ਅਤੇ ਲਖਤਾ ਹੋਵੇ ਭੀ ਕਿਕੂੰ? ਦ੍ਰਿਸ਼ਟਮਾਨ ਪਦਾਰਥ ਇਹ ਹੈ ਨਹੀਂ, ਜਿਸ ਨੂੰ ਦੇਖ ਕੇ ਲੁਭਾਇਮਾਨ ਹੋ ਜਾਈਏ। ਇਹ ਤਾਂ ਅਜਿਹੀ ਅਨੂਪ ਅਗੰਮ ਅਤੇ ਅਗੋਚਰ ਵਸਤੂ ਹੈ, ਜੋ ਕੇਵਲ ਗੁਰੂ ਦੇ ਲਖਾਏ ਹੀ ਲਖੀ ਜਾ ਸਕਦੀ ਹੈ। ਪਰ ਗੁਰੂ ਲਖਾਉਂਦਾ ਉਹਨਾਂ ਨੂੰ ਹੈ, ਜੋ ਗੁਰੂ ਕੇ ਹੋ ਰਹਿਣ ਅਤੇ ਗੁਰੂ ਦੇ ਪੂਰਨ ਭਾਣੇ ਅੰਦਰ ਆ ਜਾਣ।

# ੧੫

# ਗੁਰ-ਮੰਤ੍ਰ ਬਾਰੇ ਟਪਲੇ

[ਭਾ: ਸਾ: ਭਾਈ ਰਣਧੀਰ ਸਿੰਘ ਜੀ ਆਪਣੇ ਸਮੇਂ ਦੇ ਪਰਸਿੱਧ ਨਿਰਮਾਣ ਸੇਵਕ ਹੋਏ ਹਨ। ਜੀਵਨ ਪ੍ਰਯੰਤ ਆਪ ਜੀ ਖ਼ਾਲਸਾ ਰਹਿਤ ਬਹਿਤ ਵਿਚ ਪਰਪੱਕ ਰਹਿ ਕੇ ਨਾਮ-ਸਿਮਰਨ ਅਤੇ ਗੁਰਬਾਣੀ ਕੀਰਤਨ ਵਿਚ ਜੁਟੇ ਰਹੇ। ਵਰ੍ਹਿਆਂ ਬਧੀ ਜਰਵਾਣਿਆਂ ਦੀਆਂ ਜੇਲ੍ਹਾਂ ਵਿਚ ਅਤੁੱਟ ਨਾਮ-ਅਭਿਆਸ ਕਮਾਈ ਕੀਤੀ ਤੇ 'ਪੂਰਨ ਜੋਤਿ ਜਗੈ ਘਟ ਮਹਿ' ਦੀ ਉਚਤਮ ਅਵਸਥਾ ਪ੍ਰਾਪਤ ਕੀਤੀ। ਨਿਰਮਾਣਤਾ ਏਨੀ ਕਿ ਸਾਰੀ ਉਮਰ ਸੰਤ ਨ੍ਹਹੀਂ ਅਖਵਾਇਆ ਅਤੇ ਭਾਈ ਸਾਹਿਬ ਹੀ ਰਹੇ।

ਭਾਈ ਸਾਹਿਬ ਨੂੰ ਕਈ ਸਜਣ 'ਭਸੌੜੀਏ' ਬਿਆਨਦੇ ਹਨ। ਇਸ ਵਿਚ ਸ਼ਕ ਨਹੀਂ ਕਿ ਆਪ ਜੀ ਕਾਫ਼ੀ ਸਮਾਂ 'ਪੰਚ ਖ਼ਾਲਸਾ ਦੀਵਾਨ' ਨਾਲ ਸੰਬੰਧਤ ਰਹੇ ਅਤੇ ਅੰਮ੍ਰਿਤ ਦੀ ਦਾਤਿ ਵੀ ਖ਼ਾਲਸਾ ਦੀਵਾਨ ਭਸੌੜ ਵਲੋਂ ਪਿੰਡ ਬੱਕਾਪੁਰ (ਫ਼ਿਲੌਰ) ਵਿਖੇ ਰਖੇ ਗਏ ਅੰਮ੍ਰਿਤ ਸਿੰਚਾਰ ਸਮਾਗਮ ਵਿਚ ਹੀ ਪ੍ਰਾਪਤ ਕੀਤੀ। ਇਸ ਇਤਿਹਾਸਕ ਸਮਾਗਮ ਵਿਚ ਸਿੰਘ ਸਭਾਵਾਂ ਦੇ ਸੈਂਕੜੇ ਮੁਖੀ ਸੇਵਕ ਤੇ ਚੀਫ਼ ਖ਼ਾਲਸਾ ਦੀਵਾਨ ਦੇ ਮੁਖੀਏ ਵੀ ਸ਼ਾਮਲ ਹੋਏ। ਇਸੇ ਸਮਾਗਮ ਵਿਚ ਮੌਲਵੀ ਕਰੀਮ ਬਖ਼ਸ਼ ਅੰਮ੍ਰਿਤ ਛਕ ਕੇ ਸੰਤ ਲਖਬੀਰ ਸਿੰਘ ਜੀ ਕਰ ਕੇ ਪਰਸਿਧ ਹੋਏ।

ਇਹ ਓਦੋਂ ਦੀਆਂ ਗੱਲਾਂ ਹਨ ਜਦੋਂ ਖ਼ਾਲਸਾ ਦੀਵਾਨ ਭਸੌੜ ਤੱਤ ਗੁਰਮਤਿ ਪ੍ਰਚਾਰਨ ਤੇ ਕਮਾਉਣ ਵਿਚ ਮੂਹਰੇ ਸੀ ਅਤੇ ਸਮੁਚੇ ਪੰਥ ਵਿਚ ਇਸ ਦੀਵਾਨ ਦੀ ਪੂਰੀ ਚੜ੍ਹਤ ਸੀ। ਮਗਰੋਂ ਜਾ ਕੇ ਇਸ ਦੀਵਾਨ ਦੇ ਕਰਤਿਆਂ ਧਰਤਿਆਂ ਵਿਚੋਂ ਬਾਬੂ ਤੇਜਾ ਸਿੰਘ ਉਤੇ ਭਾਵੀ ਦਾ ਅਜਿਹਾ ਪੁੱਠਾ ਚੱਕਰ ਚਲਿਆ ਕਿ ਉਸ ਦੀ ਬੁਧ ਫਿਟ ਗਈ ਅਤੇ ਉਸ ਨੇ ਗੁਰ-ਮੰਤ੍ਰ ਦਾ ਰੂਪ ਬਦਲਣ ਅਤੇ ਭਗਤ-ਬਾਣੀ ਅਥਵਾ ਭਟ-ਬਾਣੀ ਤੇ ਕਿੰਤੂ ਕਰਨ ਦੀ ਹਮਾਕਤ ਕੀਤੀ। ਫਲ-ਸਰੂਪ ਪੰਥ ਵਿਚੋਂ ਉਸ ਨੂੰ ਛੇਕ ਦਿਤਾ ਗਿਆ। ਭਾ: ਸਾ: ਭਾ: ਰਣਧੀਰ ਸਿੰਘ ਜੀ ਜਦੋਂ ਜੇਲ੍ਹ ਤੋਂ ਰਿਹਾ ਹੋ ਕੇ ਆਏ ਤਾਂ ਬਾਬੂ ਤੇਜਾ ਸਿੰਘ ਭਸੌੜ ਉਨ੍ਹਾਂ ਨੂੰ ਮਿਲਣ ਆਇਆ। ਭਾਈ ਸਾਹਿਬ ਨੇ ਪੰਥ ਦਾ ਹੁਕਮਨਾਮਾ ਮਨ-ਬਚਨ-ਕਰਮ ਕਰਕੇ ਮੰਨਦਿਆਂ, ਉਸ ਨੂੰ ਮੂੰਹ ਨਾ ਲਾਇਆ। ਇਸ ਮਗਰੋਂ ਭਸੌੜ ਦੀਵਾਨ ਨਾਲ ਭਾਈ ਸਾਹਿਬ ਦਾ ਕੋਈ ਵਾਸਤਾ ਨਹੀਂ ਰਿਹਾ।

ਭਸੌੜ ਦੀਵਾਨ ਦੇ ਲੇਖਕ ਗਿ: ਲਾਲ ਸਿੰਘ ਭਸੌੜੀਏ ਵਲੋਂ ੧੯੩੪ ਵਿਚ ਗੁਰ-ਮੰਤ੍ਰ ਸੰਬੰਧੀ ਆਪਣੀ ਮਨਮਤੀ ਧਾਰਨਾ ਦੀ ਪੁਸ਼ਟੀ ਵਿਚ ਭਾਈ ਸਾਹਿਬ ਦੇ ਨਾਂ ਹੇਠ ਸਿਖ ਸੰਗਤਾਂ ਨੂੰ ਟਪਲੇ ਵਿਚ ਪਾਉਣ ਦੀ ਕੋਸ਼ਸ਼ ਕੀਤੀ ਗਈ ਅਤੇ ਉਸ ਨੇ ਆਪਣੇ ਅਖ਼ਬਾਰ 'ਖ਼ਾਲਸਾ ਪਾਰਲੀਮੈਂਟ ਗਜ਼ਟ' ਵਿਚ ਛਾਪਿਆ ਕਿ ਸ੍ਰੀ ਮਾਨ ਭਾਈ ਸਾਹਿਬ ਰਣਧੀਰ ਸਿੰਘ ਜੀ ਨੂੰ (ਐਬਟਾਬਾਦ ਵਿਚ) "ਵਾਹੁਗੁਰ" ਨਾਮ ਪ੍ਰਾਪਤ ਹੋਇਆ। ਉਪਰੋਕਤ ਟਪਲੇ ਦੀ ਕਲੀ ਖੋਲ੍ਹਣ ਲਈ ਭਾਈ ਸਾਹਿਬ ਜੀ ਨੇ "ਖ਼ਾਲਸਾ ਸਮਾਚਾਰ" ੨੫ ਅਕਤੂਬਰ ੧੯੩੪ ਦੇ ਪਰਚੇ ਵਿਚ ਆਪਣੀ ਧੜੱਲੇਦਾਰ ਲਿਖਤ ਦੁਆਰਾ ਉਨ੍ਹਾਂ ਦਾ ਮੂੰਹ ਭੰਨਿਆ ਅਤੇ ਸਥਿਤੀ ਨੂੰ ਸਪੱਸ਼ਟ ਕੀਤਾ। ਭਾਈ ਸਾਹਿਬ ਜੀ ਦਾ ਉਹ ਸੰਬੰਧਤ ਲੇਖ, ਐਬਟਾਬਾਦ ਦੇ ਹਵਾਲੇ ਵਾਲੇ ਲੇਖ ਸਮੇਤ ਹੇਠਾਂ ਦਿਤਾ ਜਾ ਰਿਹਾ ਹੈ।] —ਸੰਪਾਦਕ

## ਗਿਆਨੀ ਲਾਲ ਸਿੰਘ ਦੀਆਂ ਕਜ-ਛਹਿਮੀਆਂ ਅਤੇ ਗ਼ਲਤ-ਬਿਆਨੀਆਂ–

[ਸ੍ਰੀਮਾਨ ਭਾਈ ਸਾਹਿਬ ਰਣਧੀਰ ਸਿੰਘ ਜੀ ਦਾ ਬਿਆਨ]

ਅਜ ਦਾਸ ਨੂੰ ਕਿਸੇ ਸਜਣ ਨੇ ਮਹੀਨਾ ਅੱਸੂ ਦੇ ਸੱਜਰੇ ਖ਼ਾਲਸਾ ਪਾਰਲੀਮੈਂਟ ਗਜ਼ਟ ਵਿਚੋਂ "ਸੁਤੇ ਸਿੱਧ ਵਾਹੁਗੁਰ ਨਾਮ ਪ੍ਰਕਾਸ਼" ਦੇ ਸਿਰਲੇਖ ਹੇਠਾਂ ਲਿਖਿਆ ਗਿਆਨੀ ਲਾਲ ਸਿੰਘ ਦਾ ਇਕ ਲੇਖ ਦਿਖਾਇਆ, ਜਿਸ ਨੂੰ ਪੜ੍ਹ ਕੇ ਪ੍ਰਤੀਤ ਹੋਇਆ ਕਿ ਗਿਆਨੀ ਲਾਲ ਸਿੰਘ ਹੁਰੀਂ ਦਾਸ ਦੇ ਨਾਮ ਦਾ ਹਵਾਲਾ ਦੇ ਕੇ ਗੁਰਮੰਤ੍ਰ ਪ੍ਰਥਾਇ ਪੰਥ ਵਿਖੇ ਗ਼ਲਤ-ਫ਼ਹਿਮੀ ਦਾ ਸ਼ਿਕਾਰ ਹੋ ਰਹੇ ਯਾ ਜਾਣ ਬੁਝ ਕੇ ਹਠ-ਧਰਮੀ ਨਾਲ ਗ਼ਲਤ-ਬਿਆਨੀਆਂ ਕਰ ਰਹੇ ਹਨ। ਗਿਆਨੀ ਲਾਲ ਸਿੰਘ ਹੁਰੀਂ ਹੱਛੀ ਤਰ੍ਹਾਂ ਏਸ ਗੱਲ ਤੋਂ ਜਾਣੂੰ ਹਨ ਕਿ ਦਾਸ ਹਰਗਿਜ਼ ਆਪਣੀ ਹਯਾਤ ਵਿਚ ਕਦੇ ਭੀ 'ਵਾਹੁਗੁਰ' ਗੁਰਮੰਤ੍ਰ ਦਾ ਸ਼ਰਧਾਵਾਨ ਯਾ ਸਿਮਰਨਹਾਰਾ ਨਹੀਂ ਹੋਇਆ।*ਐਬਟਾਬਾਦ ਵਾਲੇ ਵਰਤੇ ਬ੍ਰਿਤਾਂਤ ਪਸਚਾਤ ਦਾਸ ਦਾ ਬਹੁਤ ਸਾਰਾ ਸਮੀਪੀ ਮੇਲ-ਜੋਲ ਅਤੇ ਨਾਮ ਅਭਿਆਸ ਅਤੇ ਸ਼ਬਦ-ਮਿਲਾਵਾ ਗਿਆਨੀ ਲਾਲ ਸਿੰਘ ਜੀ ਦੇ ਨਾਲ ਰਿਹਾ ਹੈ। ਓਦੋਂ ਦੇ ਮੇਲ-ਮਿਲਾਪ ਤੋਂ ਗਿਆਨੀ ਲਾਲ ਸਿੰਘ ਜੀ ਨੂੰ ਭਲੀ ਭਾਂਤ ਪ੍ਰਤੀਤ ਹੈ ਕਿ ਦਾਸ ਕਿਸ ਗੁਰਮੰਤ੍ਰ ਦਾ ਸ਼ਰਧਾਲੂ ਅਤੇ ਸਿਮਰਨਹਾਰਾ ਰਿਹਾ ਹੈ। ਗਿਆਨੀ ਲਾਲ ਸਿੰਘ ਜੀ ਆਪਣੇ ਅੰਤਰ-ਆਤਮੇ ਕੰਘੀ ਮਾਰ ਕੇ ਦੇਖਣ ਕਿ ਖ਼ੁਦ ਭੀ ਓਹਨੀਂ ਦਿਨੀਂ ਕਿਸ ਗੁਰਮੰਤ੍ਰ ਦੇ ਰਟਣਹਾਰੇ ਸਨ। ਅਤੇ ਪੰਚ ਖ਼ਾਲਸਾ ਦੀਵਾਨ ਅੰਦਰ ਭੀ ਕਿਹੜਾ ਗੁਰਮੰਤ੍ਰ ਪਰਵਾਨ ਅਤੇ ਪ੍ਰਸਿਧ ਹੈ ਸੀ। ਅਤੇ ਪੰਚ ਖ਼ਾਲਸਾ ਦੀਵਾਨ ਦੀ ਰਚੀ 'ਰਹਿਤ ਪ੍ਰਕਾਸ਼'

*ਭਾਈ ਸਾਹਿਬ ਲਿਖਤ ਐਬਟਾਬਾਦ ਵਿਖੇ ਨਾਮ ਪ੍ਰਾਪਤੀ (ਗੁਰਮੰਤ੍ਰ) ਦਾ ਵਾਪਰਿਆ ਸੰਬੰਧਤ ਬ੍ਰਿਤਾਂਤ ਨਾਲ ਹੀ ਦਿਤਾ ਜਾ ਰਿਹਾ ਹੈ।

ਨਾਮੇ ਪੁਸਤਕ ਦੀਆਂ ਪਹਿਲੀਆਂ ਐਡੀਸ਼ਨਾਂ ਅੰਦਰ ਕਿਸ ਗੁਰਮੰਤ੍ਰ ਦੀ ਪ੍ਰਮਾਣਤਾ ਪ੍ਰੋੜ੍ਹਤਾ ਹੈ। ਮੇਰੀ ਗੁਰਮੰਤ੍ਰ-ਸ਼ਰਧਾ-ਭਾਵਨੀ ਅਤੇ ਸਿਮਰਨ ਬਿਰਤੀ ਦੇ ਨਿਕਟੀ ਜਾਣੂੰ ਹੋ ਕੇ ਭੀ ਗਿਆਨੀ ਲਾਲ ਸਿੰਘ ਜੀ ਮੇਰੀ ਪ੍ਰਥਾਏ ਏਤਨੀਆਂ ਗ਼ਲਤ-ਫ਼ਹਿਮੀਆਂ ਫੈਲਾ ਰਹੇ ਹਨ ਜਿਸ ਤੋਂ ਕਿ ਓਹਨਾਂ ਦੀ ਕਜ-ਫ਼ਹਿਮੀ ਵਾਲੀ ਹਠ-ਧਰਮੀ ਉਤੇ ਅਫ਼ਸੋਸ ਕੀਤੇ ਬਿਨਾਂ ਰਿਹਾ ਨਹੀਂ ਜਾ ਸਕਦਾ। ਗਿਆਨੀ ਜੀ ਦੀ ਗ਼ਲਤ-ਫ਼ਹਿਮੀ ਦਾ ਮੋਟਾ ਜਿਹਾ ਨਮੂਨਾ ਗਿਆਨੀ ਜੀ ਦੇ ਉਪਰ ਦਸੇ ਸੱਜਰੇ ਲੇਖ ਵਿਚ ਗਿਆਨੀ ਨਾਹਰ ਸਿੰਘ ਜੀ ਦੇ ਲੇਖ ਦੀ ਉਸ ਟੀਕਾ ਟਿਪਣੀ ਤੋਂ (ਜੋ ਗਿ: ਲਾਲ ਸਿੰਘ ਜੀ ਨੇ ਕੀਤੀ ਹੈ) ਹੀ ਭਲੀ ਬਿਧ ਪ੍ਰਗਟ ਹੁੰਦਾ ਹੈ।

ਗਿਆਨੀ ਨਾਹਰ ਸਿੰਘ ਜੀ ਦੀ ਲਿਖਤ ਦਾ ਉਤਾਰਾ ਗਿਆਨੀ ਲਾਲ ਸਿੰਘ ਜੀ ਨੇ ਆਪਣੇ ਅਸੂ ਦੇ ਪਾਰਲੀਮੈਂਟ ਗਜ਼ਟ ਵਿਚ ਉਤਾਰਿਆ ਹੈ, ਜੋ ਇਉਂ ਹੈ—"ਅੰਮ੍ਰਿਤ ਛਕਣ ਸਮੇਂ ਪੰਜਾਂ ਪਿਆਰਿਆਂ ਤੋਂ ਬਿਨਾਂ ਇਕ ਵਖਰੇ ਸਜਣ ਵਲੋਂ ਨਾਮ (ਗੁਰਮੰਤ੍ਰ) ਦਿਤੇ ਜਾਣ ਸਮੇਂ ਆਪ ਦੇ ਚਿਤ ਵਿਚ ਕੁਛ ਅਣ-ਹੋਇਆ ਹਿਲਾਉ ਪੈਦਾ ਹੋਣ ਦੇ ਸਬੱਬ ਆਪ ਦੇ ਅੰਤਰ-ਆਤਮੇ ਨਾਮ ਦ੍ਰਿੜ੍ਹ ਨਾ ਹੋਇਆ . ...". ਤਿਸ ਪਰ ਗਿਆਨੀ ਲਾਲ ਸਿੰਘ ਜੀ ਆਪਣੀ ਸੂਚਨਾ ਦਾ ਨੋਟ ਚੜ੍ਹਾਉਂਦੇ ਹੋਏ ਇਉਂ ਲਿਖਦੇ ਹਨ—"ਉਕਤ ਲਿਖਤ ਦਸਦੀ ਹੈ ਕਿ ਪੰਜ ਪਿਆਰੇ ਆਪ ਨੂੰ ਨਾਮ ਦ੍ਰਿੜ੍ਹ ਨਹੀਂ ਕਰਾ ਸਕੇ, ਤਦੇ ਆਪ ਨੇ ਕਿਸੇ ਇਕ ਅਡਰੇ ਸਜਣ ਪਾਸੋਂ ਨਾਮ (ਗੁਰਮੰਤ੍ਰ) ਲਿਤਾ ਅਤੇ ਐਸਾ ਕਰਨਾ ਕਰਾਉਣਾ ਮਨਮਤ ਭੀ ਹੈ।"

ਗਿਆਨੀ ਨਾਹਰ ਸਿੰਘ ਜੀ ਦੀ ਉਪਰਲੀ ਲਿਖਤ ਵਿਚੋਂ ਗਿਆਨੀ ਲਾਲ ਸਿੰਘ ਜੀ ਦਾ ਇਹ ਭਾਵ ਕਢਣਾ ਕਿ ਦਾਸ ਨੇ ਕਿਸੇ ਇਕ ਅਡਰੇ ਸਜਣ ਪਾਸੋਂ ਨਾਮ (ਗੁਰਮੰਤ੍ਰ) ਲਿਤਾ, ਬੜੀ ਭਾਰੀ ਗ਼ਲਤ-ਫ਼ਹਿਮੀ ਹੈ। ਗਿਆਨੀ ਨਾਹਰ ਸਿੰਘ ਜੀ ਦਾ ਕੁਛ ਹੋਰ ਭਾਵ ਸੀ ਅਤੇ ਪੰਚਖੰਡੀ ਗਿਆਨੀ ਜੀ ਨੇ ਕੁਛ ਹੋਰ ਭਾਵ ਕਢ ਲਿਆ। ਅਸਲ ਬ੍ਰਿਤਾਂਤ ਇਸ ਪ੍ਰਕਾਰ ਹੈ, ਜੋ ਬੱਕਾਪੁਰ ਵਿਖੇ ਅੰਮ੍ਰਿਤ ਸਮਾਗਮ ਸਮੇਂ ਇੰਨ ਬਿੰਨ ਵਰਤਿਆ। ਪੰਜ ਪਿਆਰੇ ਅਜੇ ਅੰਮ੍ਰਿਤ ਤਿਆਰ ਕਰਨ ਲਗੇ ਨਹੀਂ ਸਨ ਤਾਂ ਉਪਰੋਂ ਬਾਬੂ ਤੇਜਾ ਸਿੰਘ ਨੇ ਮੱਲੋ ਮੱਲੀ ਆ ਕੇ ਸਾਰੇ ਅੰਮ੍ਰਿਤ ਅਭਿਲਾਖੀ ਸਜਣਾਂ ਦੇ ਕੰਨਾਂ ਵਿਚ ਫੂਕਾਂ ਮਾਰਨੀਆਂ ਸ਼ੁਰੂ ਕਰ ਦਿਤੀਆਂ, ਜ੍ਰਿਸ ਨੂੰ ਕਿ ਉਹ ਗੁਰਮੰਤ੍ਰ ਦੇਣਾ ਆਖਦੇ ਸਨ। ਅੰਮ੍ਰਿਤ ਸਮਾਗਮ ਸਮੇਂ ਅਸੀਂ ਬੋਲ ਤਾਂ ਕੁਛ ਸਕਦੇ ਹੀ ਨਹੀਂ ਸੀ। ਪਰ ਬਾਬੂ ਜੀ ਦੀ ਇਹ ਮਨਮਤ ਸਾਰਿਆਂ ਨੂੰ ਹੀ ਨਾ-ਗਵਾਰ ਗੁਜ਼ਰੀ, ਖ਼ਾਸ ਕਰ ਦਾਸ ਨੂੰ ਅਤੇ ਸੰਤ ਲਖਬੀਰ ਸਿੰਘ ਜੀ ਨੂੰ ਅਤੇ ਭਾਈ ਭਰਪੂਰ ਸਿੰਘ ਜੀ ਨੂੰ ਬੜੀ ਹੀ ਨਾ-ਗਵਾਰ ਗੁਜ਼ਰੀ। ਅੰਮ੍ਰਿਤ ਸਮਾਗਮ ਦੇ ਸਮਾਪਤ ਹੋਣ ਪਸ਼ਚਾਤ ਦਾਸ ਨੇ ਬਾਬੂ ਤੇਜਾ ਸਿੰਘ ਨੂੰ ਕਿਹਾ ਕਿ ਆਪ ਨੇ ਬੜੀ ਹੀ ਮਨਮਤ ਕੀਤੀ। ਮਨਮਤ ਹੀ

ਨਹੀਂ, ਬਲਕਿ ਅਪ੍ਰਾਧ ਕੀਤਾ। ਜੇ ਆਪ ਇਹ ਮਨਮਤ ਨਾ ਕਰਦੇ ਅਤੇ ਇਹ ਗੁਰਮੰਤ੍ਰ ਪੰਜੇ ਪਿਆਰੇ ਦ੍ਰਿੜ੍ਹਾਉਂਦੇ ਤਾਂ ਬੇੜੇ ਪਾਰ ਹੋ ਜਾਣੇ ਸਨ। ਤਿਸ ਪਰ ਬਾਬੂ ਜੀ ਨੇ ਆਪਣੀ ਭੁਲ ਮੰਨੀ--ਪਰ ਯਾਦ ਰਹੇ ਕਿ ਜੋ ਗੁਰਮੰਤ੍ਰ ਉਸ ਸਮੇਂ ਬਾਬੂ ਤੇਜਾ ਸਿੰਘ ਨੇ ਕੰਨਾਂ ਵਿਚ ਫੂਕਿਆ, 'ਵਾਹੁਗੁਰ' ਅੱਖਰ ਲਗਾਂ ਅਤੇ ਲਹਿਜੇ ਵਾਲਾ ਨਹੀਂ ਸੀ। ਸੋ ਮਨਮਤ ਤਾਂ ਕੀਤੀ ਬਾਬੂ ਤੇਜਾ ਸਿੰਘ ਜੀ ਨੇ, ਅਤੇ ਗਿਆਨੀ ਲਾਲ ਸਿੰਘ ਇਸ ਮਨਮਤ ਦਾ ਇਲਜ਼ਾਮ ਮੇਰੇ ਉਤੇ ਲਾਉਂਦੇ ਹਨ। ਗਿਆਨੀ ਨਾਹਰ ਸਿੰਘ ਜੀ ਨੇ ਮੇਰੇ ਨਿਜ-ਕਥੇ ਬ੍ਰਿਤਾਂਤ ਦਾ ਸੰਖੇਪ ਸਾਰ ਲਿਖਦੇ ਹੋਏ ਕੁਛ ਗ਼ਲਤੀ ਨਹੀਂ ਕੀਤੀ। ਉਹ ਤਾਂ ਸਾਫ਼ ਲਿਖਦੇ ਹਨ ਕਿ ਅੰਮ੍ਰਿਤ ਛਕਣ ਸਮੇਂ ਪੰਜਾਂ ਪਿਆਰਿਆਂ ਤੋਂ ਵਖਰੇ ਇਕ ਸਜਣ ਨੇ ਨਾਮ ਦਿਤਾ। ਪਰ ਓਹਨਾਂ ਖੋਲ੍ਹ ਕੇ ਨਹੀਂ ਦਸਿਆ ਕਿ ਕਿਵੇਂ ਦਿਤਾ ਗਿਆ। ਪਰ ਗਿਆਨੀ ਲਾਲ ਸਿੰਘ ਜੀ ਖਿੱਚ ਪਾੜ ਕੇ, ਅਥਵਾ ਅਣਾਚੇਤ ਗ਼ਲਤ-ਫ਼ਹਿਮੀ ਨਾਲ ਉਸ ਇਬਾਰਤ ਦਾ ਇਉਂ ਲਖਣ ਲਾਉਂਦੇ ਹਨ ਕਿ ਦਾਸ ਨੇ ਕਿਸੇ ਅੱਡਰੇ ਸਜਣ ਪਾਸੋਂ ਗੁਰਮੰਤ੍ਰ ਲੈਣ ਦੀ ਮਨਮਤ ਕੀਤੀ, ਅਤੇ ਇਸ ਅੰਮ੍ਰਿਤ ਸਮਾਗਮ ਤੋਂ ਉਪ੍ਰੰਤ ਹੀ ਕਿਸੇ ਵਖਰੇ ਸਜਣ ਪਾਸੋਂ ਨਾਮ ਲਿਆ। ਏਸ ਤਰ੍ਹਾਂ ਗਿਆਨੀ ਲਾਲ ਸਿੰਘ ਜੀ ਨੇ 'ਵੇਮੁਹਤਾਜਾ ਵੇਪਰਵਾਹੁ ॥ ਨਾਨਕ ਦਾਸ ਕਹਹੁ ਗੁਰ ਵਾਹੁ' ਵਾਲੇ ਆਵਾਜ਼ੇ ਪ੍ਰਥਾਏ ਇਹ ਕੋਝਾ ਲਖਣ ਲਾਇਆ ਹੈ ਕਿ ਦਾਸ ਨੇ 'ਵਾਹੁਗੁਰ' ਲਗ ਅਖਰੀ ਪਦ ਨੂੰ ਹੀ ਨਾਮ ਗੁਰਮੰਤ੍ਰ ਕਰ ਕੇ ਲਖਿਆ। ਗਿਆਨੀ ਲਾਲ ਸਿੰਘ ਜੀ ਦਾ ਅਜਿਹਾ ਲਖਣ ਨਿਰੀ ਗ਼ਲਤ-ਫ਼ਹਿਮੀ ਹੈ। ਪ੍ਰਥਾਏ ਗੁਰਵਾਕਾਂ ਦੇ ਰਮਜ਼ ਮਾਤਰੀ ਇਸ਼ਾਰੇ (ਕਿਨਾਇ) ਹੀ ਹੋਇਆ ਕਰਦੇ ਹਨ। ਹੂਬਹੂ ਓਹੀ ਅਖਰ ਨਹੀਂ ਹੋਇਆ ਕਰਦੇ। ਸਮਝਣ ਵਾਲੇ ਰਮਜ਼ਾਂ ਸਮਝ ਜਾਂਦੇ ਹਨ। ਜੇਕਰ ਗਿਆਨੀ ਨਾਹਰ ਸਿੰਘ ਜੀ ਵਿਸਥਾਰ ਸਹਿਤ ਇਹ ਬ੍ਰਿਤਾਂਤ ਲਿਖ ਦੇਂਦੇ ਤਾਂ ਗਿਆਨੀ ਲਾਲ ਸਿੰਘ ਜੀ ਦੀ ਇਹ ਗ਼ਲਤ-ਫ਼ਹਿਮੀ ਦੂਰ ਹੋ ਜਾਂਦੀ। ਦਾਸ ਨੇ ਗਿਆਨੀ ਨਾਹਰ ਸਿੰਘ ਜੀ ਪ੍ਰਤੀ ਆਪਣਾ ਨਿਜ-ਬੀਤਿਆ ਬ੍ਰਿਤਾਂਤ, ਕਈ ਇਕ ਸੁਹਿਰਦ ਸਜਣਾਂ ਦੀ ਜਿਗਰੀ ਅਤੇ ਤੀਬਰ ਪ੍ਰੇਰਨਾ ਅਨੁਸਾਰ ਨਿਕਟਵਰਤੀ ਸਤਿਸੰਗੀ ਸਜਣਾਂ ਦੇ ਸੀਨਾ-ਬਸੀਨਾ ਗੁਪਤ ਰਖਣ ਲਈ, ਕਈ ਬਰਸ ਹੋਏ, ਜੇਲ੍ਹ ਤੋਂ ਲਿਖ ਕੇ ਭੇਜਿਆ ਸੀ। ਉਹਨਾਂ ਨੇ ਆਪਣੇ ਪ੍ਰੇਮ ਦੇ ਉਛਾਲੇ ਵਿਚ ਆ ਕੇ ਇਸ ਬ੍ਰਿਤਾਂਤ ਨੂੰ ਛਾਪਣ ਛਪਵਾਉਣ ਦੀ ਜੋ ਬਿਹਬਲਤਾ ਪ੍ਰਗਟਾਈ ਹੈ, ਇਸ ਦੇ ਜ਼ਿਮੇਵਾਰ ਓਹ ਆਪ ਹਨ। ਹੁਣ ਗਿਆਨੀ ਨਾਹਰ ਸਿੰਘ ਜੀ ਨੂੰ ਖੁਲ੍ਹੀ ਇਜਾਜ਼ਤ ਹੈ ਕਿ ਉਸ ਬ੍ਰਿਤਾਂਤ ਨੂੰ ਦਾਸ ਦੇ ਨਿਜ ਅੱਖਰਾਂ ਵਿਚ ਹੀ ਪ੍ਰਕਾਸ਼ਤ ਕਰ ਦੇਣ। ਗਿਆਨੀ ਲਾਲ ਸਿੰਘ ਜੀ ਨੂੰ ਲਾਜ਼ਮ ਨਹੀਂ ਸੀ ਕਿ ਗੁਰਮੰਤ੍ਰ ਦੇ ਇਸ ਸੰਬਾਦ ਵਿਚ ਦਾਸ ਦਾ ਨਾਮ ਖ਼ਾਹ ਮਖ਼ਾਹ ਆਪਣੀ ਪੁਸ਼ਟੀ ਲਈ ਵਰਤਦੇ। ਇਸ ਛੇੜ ਛਾੜ ਅੰਦਰ ਜੋ ਜੋ ਭੀ ਜ਼ਾਤੀ ਅਟੈਕ ਉਟੰਕਣ ਦਾਸ ਪ੍ਰਥਾਏ ਹੋਣਗੇ, ਉਸ ਦੀ

ਜ਼ਿਮੇਵਾਰ ਗਿਆਨੀ ਲਾਲ ਸਿੰਘ ਜੀ ਦੇ ਸਿਰ ਹੋਵੇਗੀ, ਕਿਉਂਕਿ ਪਹਿਲ ਉਨ੍ਹਾਂ ਕੀਤੀ ਹੈ।

[ਰਣਧੀਰ ਸਿੰਘ

## ਐਬਟਾਬਾਦ ਵਿਖੇ ਨਾਮ-ਪ੍ਰਾਪਤੀ ਦਾ ਅਲੌਕਿਕ ਬ੍ਰਿਤਾਂਤ–

ਮੈਂ ਆਪਣੀ ਗੁਫਾ ਵਿਚੋਂ ਉਠ ਕੇ ਹੇਠਾਂ ਆਉਣ ਨੂੰ ਤਿਆਰ ਹੋ ਗਿਆ ਤੇ ਪਊਏ ਪਾਈ ਹੌਲੀ ਹੌਲੀ ਗੁਰਦੁਆਰੇ ਵਲ ਧਾਈ ਕੀਤੀ।

ਗੁਰ-ਮੰਤ੍ਰ ਦੇ ਸਪੱਸ਼ਟਾਉਣ ਦੀ ਰਮਜ਼ੀ ਖੇਡ ਨੂੰ ਗੁਰ-ਦਵਾਰਿਓਂ ਅੰਕ੍ਰਿਤ ਹੋਣ ਦੀ ਭਾਵਨਾ ਹਿਰਦੇ ਅੰਦਰ ਰਖਦੇ ਹੋਏ ਗੁਰਦਵਾਰੇ ਓਰ ਜਾਂਦਿਆਂ ਜਾਂਦਿਆਂ ਇਹ ਬਿਨੈ ਜੋਦੜੀ ਸਫੁਰ ਹੋਈ ਕਿ ਗੁਰਮੰਤ੍ਰ ਦੇ ਦ੍ਰਿੜ੍ਹ ਕਰਾਉਣ ਹਿਤ ਜੋ ਗੁਰਵਾਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੁਆਰਿਓਂ ਹੁਕਮਾਇਆ ਜਾਵੇਗਾ, ਗੁਰਵਾਕ ਅੰਦਰ ਰਮਜ਼ ਮਾਤ੍ਰ ਭੀ ਜੋ ਇਸ਼ਾਰਾ ਗੁਰਮੰਤ੍ਰ ਪ੍ਰਥਾਇ ਹੋਵੇਗਾ, ਉਹ ਸੰਪੂਰਨ ਗੁਰਮੰਤ੍ਰ ਸਿਮਰਨ ਨਮਿੱਤ ਨਿਸਚਿਤ ਕੀਤਾ ਜਾਵੇਗਾ। ਉਸ ਸਮੇਂ ਹਿਰਦੇ-ਦ੍ਰਿਸ਼ਟੀ-ਗੋਚਰ ਜਿਤਨੇ ਨਾਮ ਭੀ ਗੁਰਬਾਣੀ ਅੰਦਰ ਆਏ ਸਨ, ਉਹਨਾਂ ਵਿਚੋਂ ਜਿਸ ਨਾਮ ਦਾ ਇਸ਼ਾਰਾ ਮਾਤ੍ਰ ਭੀ ਹੋਵੇਗਾ, ਉਸ ਨਾਮ ਨੂੰ ਸਤਿਨਾਮ ਸਿਮਰਨ ਯੋਗ ਗੁਰਮੰਤ੍ਰ-ਨਾਮ ਦ੍ਰਿੜ੍ਹ ਕਰ ਮੰਨਿਆ ਜਾਵੇਗਾ। ਇਸ ਤੋਂ ਛੁਟ ਦੂਤੀ ਸਮੂਹ ਨਾਮ ਜੋ ਗੁਰਬਾਣੀ ਅੰਦਰ ਆਏ ਹਨ, ਉਹ ਕ੍ਰਿਤਮ ਨਾਮ ਸਮਝੇ ਜਾਣਗੇ। ਗੁਰਬਾਣੀ ਅੰਦਰ ਪੇਖੇ ਪਠਨ ਕੀਤੇ ਜੋ ਸਨਮੁਖ ਚਿਤ੍ਰਤ ਸਨ, ਉਨ੍ਹਾਂ ਵਿਚੋਂ 'ਗੁਰੂ' ਅਤੇ 'ਵਾਹ' ਪਦ ਜੇ ਆਏ ਜਾਂ ਏਨ੍ਹਾਂ ਦੋਹਾਂ ਵਿਚੋਂ ਕੋਈ ਇਕ ਭੀ ਆਇਆ ਤਾਂ ਉਸ ਤੋਂ ਇਹ ਸੰਭਾਵਨਾ ਹੋਵੇਗੀ ਕਿ ਇਹ "ਵਾਹਿਗੁਰੂ" ਨਾਮ ਵਲ ਇਸ਼ਾਰਾ ਹੈ, ਗੁਰੂ ਗੁਰੂ ਅਤੇ ਵਾਹੁ ਵਾਹੁ ਦਾ ਜਾਪ ਪੂਰਾ ਸ਼ਬਦ 'ਵਾਹਿਗੁਰੂ' ਸਿਮਰਨ ਦਾ ਰਮਜ਼ੀ ਹੁਕਮ ਹੋਵੇਗਾ। ਦ੍ਰਿਸ਼ਟਾਂਤ ਮਾਤਰ ਜੇਕਰ ਇਹ ਹੁਕਮ ਆਇਆ "ਗੁਰੂ ਗੁਰੂ ਗੁਰੁ ਕਰਿ ਮਨ ਮੋਰ ॥ ਗੁਰੂ ਬਿਨਾ ਮੈ ਨਾਹੀ ਹੋਰੁ" ਤਦ ਇਹ 'ਗੁਰੂ' ਪਦ ਸੰਪੂਰਨ 'ਵਾਹਿਗੁਰੂ' ਜਾਪ ਦਾ ਬੋਧਕ ਹੋਵੇਗਾ। ਅਥਵਾ ਇਉਂ ਆ ਗਿਆ "ਮੇਰੇ ਮਨ ਗੁਰੁ ਗੁਰੁ ਗੁਰੁ ਸਦ ਕਰੀਐ ॥ ਰਤਨ ਜਨਮੁ ਸਫਲੁ ਗੁਰਿ ਕੀਆ ਦਰਸਨ ਕਉ ਬਲਿਹਾਰੀਐ" ਤਦ ਭੀ ਇਹ ਹੁਕਮ 'ਵਾਹਿਗੁਰੂ' ਸਿਮਰਨ ਪ੍ਰਥਾਇ ਦ੍ਰਿੜ੍ਹ ਕੀਤਾ ਜਾਵੇਗਾ। ਇਸ ਪ੍ਰਕਾਰ ਦੀ ਪ੍ਰਿਥਮ ਹੀ ਧਾਰਨਾ ਧਾਰ ਕੇ ਚਿਤਵਨੀ ਚਿਤਵਦਿਆਂ ਗੁਰਦੁਆਰੇ ਵਲ ਧਾਈ ਕਰੀ ਚਲਿਆ ਜਾ ਰਿਹਾ ਸਾਂ।

## ਨਾਮ ਦੀ ਪ੍ਰਾਪਤੀ–

ਪਰ ਮਲਕ ਮਲਕ ਪੈਰ ਧਰਾਂ। ਜਦੋਂ ਮੈਂ ਅਤਿ ਨੇੜੇ ਢੁਕਾ ਤਾਂ ਮਧੁਰ ਮਧੁਰ ਪਾਠ ਦੀ ਰਸੀਲੀ ਅਤਿ ਮਨ-ਮੋਹਣੀ, ਦਿਲ-ਖਿਚਵੀਂ ਧੁਨੀ ਸੁਣੀ, ਜੋ ਮੈਨੂੰ ਮਸਤ ਕਰਦੀ ਜਾਵੇ, ਪਰ ਬਾਣੀ ਸਪੱਸ਼ਟ ਤੌਰ ਤੇ ਸੁਣੀ ਤੇ ਸਮਝੀ ਨਾ ਜਾਵੇ। ਬੜਾ ਹੈਰਾਨ

ਕਿ ਅਜ ਸੁਵਖਤੇ ਹੀ ਕਿਸ ਨੇ ਮਹਾਰਾਜ ਦਾ ਪ੍ਰਕਾਸ਼ ਕੀਤਾ ਹੈ ਤੇ ਕੌਣ ਐਸੀ ਚਿੱਤ-ਚੀਰਵੀਂ ਪ੍ਰੇਮ-ਲਟਕ ਵਿਚ ਅਟਕ ਅਟਕ ਕੇ ਤੇ ਲਮਕ ਲਮਕ ਕੇ ਪਾਠ ਕਰ ਰਿਹਾ ਹੈ। ਜਦ ਮੈਂ ਐਨ ਦਰਵਾਜ਼ੇ ਦੀ ਦੇਹੁਲੀ ਪਾਸ ਪੁੱਜਾ ਅਤੇ ਅੰਦਰਵਾਰ ਵੜਨ ਲਗਾ ਤਾਂ ਮੇਰਾ ਸੀਸ ਇਕ-ਦਮ ਝੁਕ ਗਿਆ ਅਤੇ ਫੜੱਕ ਮੇਰੇ ਸ੍ਰਵਣ ਸ੍ਰੋਤ ਦੇ ਦਰਵਾਜ਼ੇ ਅੰਦਰ ਇਹ ਦੋ ਤੁਕਾਂ ਸਪੱਸ਼ਟ ਆ ਪਈਆਂ। ਯਥਾ ਦੁਤੁਕੀ :—

ਵੇਮੁਹਤਾਜਾ ਵੇਪਰਵਾਹੁ ॥ ਨਾਨਕ ਦਾਸ ਕਹਹੁ ਗੁਰ ਵਾਹੁ ॥

"ਕਹਹੁ ਗੁਰ ਵਾਹੁ" ਦੀ ਐਸੀ ਜ਼ਬਰਦਸਤ ਚੁੰਬਕ ਕਲਾ ਵਾਲੀ ਸੱਟ ਪਈ ਕਿ ਤੁਰਤ **'ਵਾਹਿਗੁਰੂ' 'ਵਾਹਿਗੁਰੂ'** ਦੀ ਝਰਨਾਟ ਦਾ ਰਾਗ ਮੇਰੇ ਰਗ-ਰੇਸ਼ੇ ਤੇ ਲੂੰ ਲੂੰ ਅੰਦਰ ਛਿੜ ਗਿਆ। ਮਾਨੋ ਕੋਈ ਅਗੰਮ ਦੀ ਅਨਾਹਦ ਚਾਬੀ ਮੇਰੇ ਘਟ ਰੂਪੀ ਘੜੀ ਨੂੰ ਲਗ ਗਈ। ਮੇਰੇ ਰੋਮ ਰੋਮ ਨੂੰ ਜੀਭਾਂ ਲੱਗ ਗਈਆਂ, ਜਿਨ੍ਹਾਂ ਵਿਚੋਂ ਉਹ ਚੁਅੱਖਰਾ ਜਾਪ (ਵਿਰਦ) ਛਿੜ ਪਿਆ। ਸੱਟ ਪੈਂਦੇ ਸਾਰ ਹੀ ਮੈਂ ਉਭੜ ਕੇ ਮਹਾਰਾਜ ਦੀ ਚਰਨ ਸਰਨ ਡੰਡੌਤ ਵਿਚ ਜਾ ਪਿਆ, ਪਰ ਮੈਨੂੰ ਇਹ ਪਤਾ ਨਹੀਂ ਕਿ ਕਿਹੜੀ ਤਾਕਤ, ਕਿਹੜੀ ਅਮਰ ਕਲਾ ਨੇ ਮੈਨੂੰ ਗੁਰਦੁਆਰੇ ਦੀ ਦੇਹੁਲੀ ਵਿਚੋਂ ਉਭੜਾ ਕੇ ਤੇ ਉਛਾਲਾ ਦੇ ਕੇ ਇਕ ਛਿਨ ਮਾਤ੍ਰ ਅੱਖ ਦੇ ਫੋਰ ਵਿਚ ਗੁਰੂ ਸਾਹਿਬ ਦੇ ਨਿਕਟ ਸਨਮੁਖੀ ਹਜ਼ੂਰੀ ਸਰਣਾਗਤ ਵਿਚ ਧੜੰਮ ਜਾ ਸਿੱਟਿਆ। ਪਾਠ ਹੋਣਾ ਓਦੋਂ ਹੀ ਬੰਦ ਹੋ ਚੁਕਾ ਸੀ। ਮੈਂ ਡੰਡਵਤ ਵਿਚੋਂ ਉਠ ਕੇ ਗੁਰੂ ਸਾਹਿਬ ਜੀ ਦੇ ਦਰਸ਼ਨ ਕੀਤੇ ਤੇ ਫ਼ਤਹ ਬੁਲਾਈ ਤਾਂ ਕੀ ਦੇਖਾਂ !

**ਅਚਰਜ ਕੌਤਕ—**

"ਮਹਾਰਾਜ ਜੀ ਤੇ ਚੰਵਰ ਹੋ ਰਿਹਾ ਹੈ ਪਰ ਤਾਬੇ ਕੋਈ ਨਹੀਂ", ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਪਰਵਾਰ ਚੰਦੋਆ ਸਾਹਿਬ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਚਕਾਰ ਅਦੁੱਤੀ ਚਮਤਕਾਰਕ ਅਤੇ ਝਿਲਮਿਲ-ਕਾਰ ਛਬੰਨੀ ਚਕ੍ਰਤ ਚਿਤ੍ਰਕਾਰੀ ਵਿਚ **'ਵਾਹਿਗੁਰੂ'** ਸ਼ਬਦ ਚਿਤਰਿਆ ਝਿਲਮਿਲ ਝਿਲਮਿਲ ਕਰੇ, ਜੋ ਆਸਰੇ ਬਿਹੂਣ ਹਵਾ ਵਿਚ ਮੁਅੱਲਕ ਟਿਕਿਆ ਲਹਿਰੇ ਮਾਰੇ। ਗੁਰਦੁਆਰੇ ਦੇ ਹਵਾਈ ਪੁਲਾੜ ਵਿਚ ਚਾਰ ਚੁਫੇਰੇ ਇਹੋ ਹੀ ਕੌਤਕ ਵਰਤ ਰਿਹਾ ਸਾਂਗੋ ਪਾਂਗ ਦਿਸੇ।

['ਜੇਲ੍ਹ ਚਿੱਠੀਆਂ' ਪੁਸਤਕ ਵਿਚੋਂ

## ਭਾਈ ਸਾਹਿਬ ਰਣਧੀਰ ਸਿੰਘ ਜੀ ਲਿਖਤ ਪੁਸਤਕਾਂ

੧. ਜੇਲ੍ਹ ਚਿੱਠੀਆਂ
੨. ਰੰਗਲੇ ਸਜਣ
੩. ਅਣਡਿੱਠੀ ਦੁਨੀਆ
੪. ਗੁਰਮਤਿ ਬਿਬੇਕ
੫. ਗੁਰਮਤਿ ਲੇਖ
੬. ਗੁਰਮਤਿ ਪ੍ਰਕਾਸ਼
੭. ਗੁਰਮਤਿ ਵਿਚਾਰ
੮. ਗੁਰਮਤਿ ਗੌਰਵਤਾ
੯. ਸੰਤ ਪਦ ਨਿਰਣੈ
੧੦. ਕਥਾ ਕੀਰਤਨ
੧੧. ਸਚਖੰਡ ਦਰਸ਼ਨ
੧੨. ਨਾਮ, ਤੇ ਨਾਮ ਦਾ ਦਾਤਾ ਸਤਿਗੁਰੂ
੧੩. ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਬੁੱਤ-ਪ੍ਰਸਤੀ ਹੈ ?
੧੪. ਗੁਰਮਤਿ ਨਾਮ ਅਭਿਆਸ ਕਮਾਈ
੧੫. ਗੁਰਮਤਿ ਸਚ ਨਿਰਣੈ
੧੬. ਗੁਰਮਤਿ ਅਧਿਆਤਮ ਕਰਮ ਫ਼ਿਲਾਸਫ਼ੀ
੧੭. ਚਰਨ ਕਮਲ ਕੀ ਮਉਜ
੧੮. ਝਟਕਾ ਮਾਸ ਪ੍ਰਥਾਇ ਗੁਰਮਤਿ ਤੱਤ ਨਿਰਣੈ
੧੯. ਅਨਹਦ ਸ਼ਬਦ ਦਸਮ ਦੁਆਰ
੨੦. ਗੁਰਬਾਣੀ ਦੀਆਂ ਲਗਾਂ ਮਾਤਰਾਂ ਦੀ ਵਿਲੱਖਣਤਾ
੨੧. ਜੋਤਿ ਵਿਗਾਸ (ਮਹਾਂ ਕਾਵਿ)
੨੨. ਦਰਸ਼ਨ ਝਲਕਾਂ (ਕਾਵਿ-ਉਡਾਰੀਆਂ)
੨੩. Autobiography of Bhai Randhir Singh (ਜੇਲ੍ਹ ਚਿੱਠੀਆਂ ਅੰਗ੍ਰੇਜ਼ੀ)

ਛੋਟੇ ਟ੍ਰੈਕਟ—

੨੪. ਅੰਮ੍ਰਿਤ ਕੀ ਹੈ
੨੫. ਅੰਮ੍ਰਿਤ ਕਲਾ
੨੬. ਗੁਰਮਤਿ ਰਮਜ਼ਾਂ
੨੭. ਸਿੱਖ ਕੌਣ ਹੈ ?
੨੮. ਸੱਚੀਆਂ ਦਾੜ੍ਹੀਆਂ
੨੯. ਵਾਹਿਗੁਰੂ ਸਿਮਰਨ
੩੦. ਸੁਪਨਾ
੩੧. ਆਸਤਕ ਨਾਸਤਕ
੩੨. ਸ਼ੰਕਿਆਂ ਦੇ ਉਤਰ
੩੩. ਨਾਮ ਸੰਬਧੀ ਵਿਚਾਰ
੩੪. ਤਿਮਰ ਅਗਿਆਨ ਤੋਂ ਉਜਿਆਰਾ
੩੫. ਅਦ੍ਰਿਸ਼ਟ ਵਾਹਿਗੁਰੂ ਦੇ ਪਰਤੱਖ ਦਰਸ਼ਨ
੩੬. ਸਿੰਘਾਂ ਦਾ ਪੰਥ ਨਿਰਾਲਾ
੩੭. ਬਾਬਾ ਵੈਦ ਰੋਗੀਆ ਦਾ
੩੮. ਕੋ ਵਿਰਲਾ ਗੁਰਮਤਿ ਚਲੈ ਜੀਉ
੩੯. ਹਉਮੈ ਨਾਵੈ ਨਾਲਿ ਵਿਰੋਧ ਹੈ
੪੦. ਨਾਮ ਦਾ ਦਾਤਾ ਸਤਿਗੁਰੂ
੪੧. ਜ਼ਾਹਰਾ ਜ਼ਹੂਰ ਗੁਰੂ ਗੋਬਿੰਦ ਸਿੰਘ ਜੀ
੪੨. ਸਿੱਖੀ ਸਿਦਕ ਤੇ ਧਰਮ ਰੱਖਿਆ
੪੩. ਕੀਰਤਨੀ ਜੱਥਿਆਂ ਦੀ ਦਾਸਤਾਨ
੪੪. Meaning of Sikh Baptism

**ਭਾਈ ਸਾਹਿਬ ਰਣਧੀਰ ਸਿੰਘ ਟ੍ਰਸਟ**

੨੩-ਜੀ, ਸਰਾਭਾ ਨਗਰ, ਲੁਧਿਆਣਾ